''ਇਸ ਪੁਸਤਕ ਵਿਚ ਡਾ. ਸੁਭਾਸ਼ ਸੀ. ਕੈਸ਼ਯਪ ਨੇ ਆਪਣੇ ਆਪਣੇ ਸਦਨਾਂ ਵਿਚ ਵਿਵਸਥਾ ਰੱਖਣ ਲਈ ਜ਼ਰੂਰੀ ਸੰਸਦੀ ਪ੍ਰਕ੍ਰਿਆਵਾਂ ਦਾ ਸਪਸ਼ਟੀਕਰਨ ਕੀਤਾ ਹੈ। ਸਵਸਥ ਲੋਕਤੰਤਰ ਲਈ ਇਹ ਬਹੁਤ ਹੀ ਮਹੱਤਵਪੂਰਨ ਹੈ ਕਿ ਆਮ ਲੋਕ ਜਾਨਣ ਕਿ ਉਨ੍ਹਾਂ ਦੇ ਨਾਂ 'ਤੇ ਉਨ੍ਹਾਂ ਦੇ ਪ੍ਰਤਿਨਿਧ ਕੀ ਕੰਮ ਕਰਦੇ ਹਨ...ਇਹ ਜ਼ਰੂਰੀ ਹੈ ਕਿ ਸੰਸਦੀ ਪ੍ਰਕ੍ਰਿਆਵਾਂ ਨੂੰ ਅਸੀਂ ਅਜਿਹੇ ਸ਼ਬਦਾਂ ਅਤੇ ਮੁਹਾਵਰਿਆਂ ਵਿਚ ਪੇਸ਼ ਕਰੀਏ ਜਿਸ ਨੂੰ ਆਮ ਜਨਤਾ ਸਮਝ ਸਕੇ। ਇਸ ਪ੍ਰਸੰਸਾਯੋਗ ਪੁਸਤਕ ਵਿਚ ਡਾ. ਸੁਭਾਸ਼ ਸੀ. ਕੈਸ਼ਯਪ ਨੇ ਇਹੀ ਕੀਤਾ ਹੈ। ਉਨ੍ਹਾਂ ਨੇ ਬਹੁਤ ਸਾਰੀਆਂ ਉਲਝੀਆਂ ਪ੍ਰਕ੍ਰਿਆਵਾਂ ਨੂੰ ਨਿਖਾਰ ਕੇ ਸਾਧਾਰਨ ਭਾਸ਼ਾ ਵਿਚ ਪੇਸ਼ ਕੀਤਾ ਹੈ। ਮੈਨੂੰ ਆਸ਼ਾ ਹੈ ਕਿ ਇਹ ਪੁਸਤਕ ਇਸ ਮਹਾਨ ਦੇਸ਼ ਦੀ ਜਨਤਾ ਅਤੇ ਚੋਣ ਪ੍ਰਕ੍ਰਿਆ ਵਿਚ ਭਾਗ ਲੈਣ ਵਾਲਿਆਂ ਦੁਆਰਾ ਵਿਆਪਕ ਰੂਪ ਵਿਚ ਪੜ੍ਹੀ ਜਾਵੇਗੀ।

ਮੈਨੂੰ ਵਿਸ਼ਵਾਸ ਹੈ ਕਿ ਇਸ ਪੁਸਤਕ ਨੂੰ ਭਾਰੀ ਸਫਲਤਾ ਮਿਲੇਗੀ। ਮੈਂ ਪ੍ਰਾਰਥਨਾ ਕਰਦਾ ਹਾਂ ਕਿ ਵੱਧ ਤੋਂ ਵੱਧ ਲੋਕ ਇਸ ਨੂੰ ਪੜ੍ਹਨ ਅਤੇ ਭਾਰਤ ਦੀ ਜਨਤਾ ਇਸ ਦੀ ਬਹੁਤ ਬਹੁਤ ਪ੍ਰਸੰਸਾ ਕਰੇ—ਭਾਰਤ ਦੀ ਜਨਤਾ ਹੀ ਕਿਉਂ, ਸਾਰੀ ਦੁਨੀਆ ਦੇ ਲੋਕ ਅਜਿਹਾ ਕਰਨ ਕਿਉਂਕਿ ਡਾ. ਸੁਭਾਸ਼ ਸੀ. ਕੈਸ਼ਯਪ ਰਾਸ਼ਟਰ ਮੰਡਲ ਦੇ ਸਭ ਤੋਂ ਵਿਸ਼ਿਸ਼ਟ ਸੰਸਦੀ ਸੰਯੁਕਤ ਸਕੱਤਰ ਹਨ, ਉਹ ਸਭ ਤੋਂ ਉੱਘੇ ਸੰਯੁਕਤ ਸਕੱਤਰਾਂ ਵਿਚੋਂ ਤਾਂ ਹਨ ਹੀ। ਜਦੋਂ ਅਸੀਂ ਲੋਕ, ਜਿਵੇਂ ਡਾ. ਬਲਰਾਮ ਜਾਖੜ ਅਤੇ ਮੈਂ, ਅੰਤਰਰਾਸ਼ਟਰੀ ਸੰਮੇਲਨਾਂ ਵਿਚ ਜਾਂਦੇ ਹਾਂ ਤਾਂ ਅਸੀਂ ਅਨੁਭਵ ਕਰਦੇ ਹਾਂ, ਨਾ ਕੇਵਲ ਰਾਸ਼ਟਰ ਮੰਡਲ ਸੰਸਦੀ ਸਭਾਵਾਂ ਵਿਚ ਬਲਕਿ ਅੰਤਰ-ਸੰਸਦੀ ਸੰਘ ਵਿਚ ਵੀ ਇਨ੍ਹਾਂ ਦੀ ਪ੍ਰਤਿਸ਼ਠਾ ਕਿੰਨੀ ਉੱਚੀ ਹੈ।

ਅੰਤ ਵਿਚ ਮੈਂ ਇਹੀ ਕਹਾਂਗਾ ਕਿ ਡਾ. ਸੁਭਾਸ਼ ਸੀ. ਕੈਸ਼ਯਪ, ਤੁਸੀਂ ਬਹੁਤ ਹੀ ਵਧੀਆ ਕੰਮ ਕੀਤਾ ਹੈ। ਵਧਾਈ। ਮੈਂ ਕਾਮਨਾ ਕਰਦਾ ਹਾਂ ਕਿ ਇਸ ਪੁਸਤਕ ਨੂੰ ਸਫਲਤਾ ਮਿਲੇ।''

**ਰਾਈਟ ਆਨਰੇਬਲ ਬਰਨਾਰਡ ਬੇਦੇਰਿਲ**

ਸਪੀਕਰ

ਹਾਊਸ ਆਫ਼ ਕਾਮਨਜ਼

ਯੂਨਾਈਟਿਡ ਕਿੰਗਡਮ, ਲੰਡਨ

''ਸਾਡੀ ਸੰਸਦ'' ਦੇ ਪਹਿਲੇ ਅੰਗ੍ਰੇਜ਼ੀ

ਸੰਸਕਰਣ ਦਾ ਵਿਮੋਚਨ ਕਰਦੇ ਹੋਏ

ਭਾਸ਼ਣ ਦੇ ਅੰਸ਼

## ਡਾ. ਕੈਸ਼ਯਪ ਦੀ ਕਲਮ ਤੋਂ

### 1. ਹਿੰਦੀ ਵਿਚ ਪੁਸਤਕਾਂ

—ਜਵਾਹਰਲਾਲ ਨਹਿਰੂ ਅਤੇ ਭਾਰਤ ਦਾ ਸੰਵਿਧਾਨ

—ਭਾਰਤੀ ਰਾਜਨੀਤੀ ਦੇ ਨਵੇਂ ਮੋੜ-ਦਲ ਬਦਲ ਅਤੇ ਰਾਜਾਂ ਦੀ ਰਾਜਨੀਤੀ

—ਸੰਵਿਧਾਨ ਦੀ ਆਤਮਾ

—ਸੰਵਿਧਾਨਕ ਵਿਕਾਸ ਅਤੇ ਸਵਾਧੀਨਤਾ ਸੰਘਰਸ਼

—ਸਵਾਧੀਨਤਾ ਸੰਘਰਸ਼-ਚਿੱਤਰ ਗਾਥਾ

—ਭਾਰਤ ਸਰਕਾਰ ਅਤੇ ਰਾਜਨੀਤੀ

—ਰਾਜਨੀਤੀ ਕੋਸ਼

—ਸੰਸਦੀ ਪ੍ਰਕ੍ਰਿਆ

### 2. ਅੰਗਰੇਜ਼ੀ ਵਿਚ ਪੁਸਤਕਾਂ

—ਪਾਰਲੀਆਮੈਂਟ ਆਫ਼ ਇੰਡੀਆ—ਮਿੱਥ ਐਂਡ ਰੀਐਲਟੀਜ਼

—ਜਵਾਹਰਲਾਲ ਨਹਿਰੂ ਐਂਡ ਦੀ ਕੰਸਟੀਚਿਊਸ਼ਨ

—ਹਿਊਮਨ ਰਾਈਟਸ ਐਂਡ ਪਾਰਲੀਆਮੈਂਟ

—ਪਾਰਲੀਆਮੈਂਟਰੀ ਵਿਟ ਐਂਡ ਹਿਊਮਰ

—ਦੀ ਟੈਨ ਲੋਕਸਭਾਜ

—ਦੀ ਮਨਿਸਟਰਜ਼ ਐਂਡ ਦੀ ਲੈਜਿਸਲੇਟਰਜ਼

—ਦੀ ਪਾਲੀਟਿਕਸ ਆਫ਼ ਡੀਫੈਕਸ਼ਨ

—ਦੀ ਪਾਲੀਟਿਕਸ ਆਫ਼ ਪਾਵਰ

—ਦੀ ਅਨਨੋਨ ਨੀਸ਼ੇ

—ਟ੍ਰਾਈਸਟ ਵਿਧ ਫ਼ਰੀਡਮ

—ਗੋਵਿੰਦ ਬਲੱਵ ਪੰਤ-ਪਾਰਲੀਆਮੈਨਟੇਰੀਅਨ, ਸਟੇਟਸਮੈਨ ਐਂਡ ਐਡਮਨਿਸਟਰੇਟਰ

—ਅਵਰ ਪਾਰਲੀਆਮੈਂਟ-ਐਨ ਇੰਨਟਰੋਡਕਸ਼ਨ

—ਪ੍ਰੈਕਟਿਸ ਐਂਡ ਪ੍ਰੋਸੀਜਰ ਆਫ਼ ਪਾਰਲੀਆਮੈਂਟ (ਕੌਲ ਅਤੇ ਸ਼ਕਧਰ ਨਾਲ ਮਿਲ ਕੇ)

—ਦੀ ਪੋਲੀਟੀਕਲ ਸਿਸਟਮ ਐਂਡ ਇੰਸਟੀਚਿਊਸ਼ਨ ਬਿਲਡਿੰਗ ਅੰਡਰ ਜਵਾਹਰਲਾਲ ਨਹਿਰੂ

—ਹਿਸਟਰੀ ਆਫ਼ ਦੀ ਫਰੀਡਮ ਮੂਵਮੈਂਟ (1857-1947)

—ਜਵਾਹਰਲਾਲ ਨਹਿਰੂ—ਦੀ ਕੰਸਟੀਚਿਊਸ਼ਨ ਐਂਡ ਦੀ ਪਾਰਲੀਆਮੈਂਟ

—ਆਫ਼ਿਸ ਆਫ ਦੀ ਸਪੀਕਰ ਐਂਡ ਸਪੀਕਰਜ਼ ਆਫ਼ ਲੋਕ ਸਭਾ

—ਹਿਸਟਰੀ ਆਫ ਪਾਰਲੀਆਮੈਂਟਰੀ ਡੈਮੋਕਰੇਸੀ

ਭਾਰਤ–ਦੇਸ਼ ਅਤੇ ਲੋਕ

# ਸਾਡੀ ਸੰਸਦ

## ਭਾਰਤ ਦੀ ਸੰਸਦ-ਇਕ ਪਰਿਚਯ

ਸੁਭਾਸ਼ ਸੀ. ਕੈਸ਼ਯਪ

ਅਨੁਵਾਦਕ

ਡਾ. ਕੁਲਬੀਰ ਸਿੰਘ ਕਾਂਗ



ਨੈਸ਼ਨਲ ਬੁਕ ਟਰੱਸਟ, ਇੰਡੀਆ

# ਤਤਕਰਾ

# ਮੁੱਖਬੰਧ

(ਪਹਿਲੇ ਸੰਸਕਰਣ ਦਾ)

ਭਾਰਤੀ ਰਾਜਨੀਤੀ ਦੇ ਖੇਤਰ ਵਿਚ ਸੰਸਦ ਦਾ ਮਹੱਤਵਪੂਰਨ ਸਥਾਨ ਹੈ। ਪਿਛਲੇ ਕਾਫ਼ੀ ਸਮੇਂ ਤੋਂ ਇਹ ਜਿਥੇ ਦੇਸ਼ ਦੀਆਂ ਉਮੀਦਾਂ ਅਤੇ ਇੱਛਾਵਾਂ ਦਾ ਚਿੰਨ੍ਹ ਮੰਨੀ ਜਾਂਦੀ ਹੈ ਉਥੇ ਇਹ ਲੋਕਾਂ ਦੀ ਤਾਕਤ, ਸ਼ਾਨ ਅਤੇ ਪ੍ਰਭੁਸਤਾ ਦੀ ਪ੍ਰਤੀਕ ਵਜੋਂ ਵੀ ਜਾਣੀ ਜਾਂਦੀ ਹੈ। ਸਾਡੀ ਸੰਸਦ ਕੀ ਹੈ, ਇਹ ਕਿਵੇਂ ਬਣਦੀ ਹੈ, ਇਸ ਦੇ ਕੀ ਅਧਿਕਾਰ ਹਨ ਅਤੇ ਇਹ ਦੇਸ਼ ਲਈ ਕਿਵੇਂ ਕੰਮ ਕਰਦੀ ਹੈ ਇਸ ਸਭ ਬਾਰੇ ਪੂਰੀ ਜਾਣਕਾਰੀ ਪ੍ਰਾਪਤ ਕਰਨਾ ਸਾਰੇ ਦੇਸ਼ਵਾਸੀਆਂ ਲਈ ਬਹੁਤ ਜ਼ਰੂਰੀ ਹੈ ਕਿਉਂਕਿ ਉਹੀ ਸੰਸਦੀ ਲੋਕਤੰਤਰ ਵਿਚ ਦੇਸ਼ ਦੇ ਅਸਲੀ ਅਤੇ ਮੂਲ ਮਾਲਕ ਹਨ।

ਮੈਨੂੰ ਇਹ ਦੱਸਦਿਆਂ ਬਹੁਤ ਖ਼ੁਸ਼ੀ ਮਹਿਸੂਸ ਹੋ ਰਹੀ ਹੈ ਕਿ 'ਸਾਡੀ ਸੰਸਦ' ਨਾਮੀ ਪੁਸਤਕ, ਜੋ ਕਿ ਭਾਰਤ ਦੀ ਸੰਸਦ ਬਾਰੇ ਇਕ ਵਿਸਥਾਰਪੂਰਵਕ ਅਤੇ ਪ੍ਰਮਾਣਿਕ ਅਧਿਐਨ ਹੈ, ਦੇਸ਼ ਦੇ ਆਮ ਲੋਕਾਂ ਦੀਆਂ ਚਿਰੋਕੀਆਂ ਲੋੜਾਂ ਨੂੰ ਪੂਰਾ ਕਰੇਗੀ।

ਇਸ ਪੁਸਤਕ ਦੇ ਲੇਖਕ ਡਾ. ਸੁਭਾਸ਼ ਸੀ. ਕੈਸ਼ਯਪ, ਜੋ ਕਿ ਸੰਵਿਧਾਨਕ ਅਤੇ ਸੰਸਦੀ ਮਾਮਲਿਆਂ ਦੇ ਇਕ ਮੰਨੇ-ਪ੍ਰਮੰਨੇ ਮਾਹਿਰ ਹਨ, ਨੇ ਬਹੁਤ ਹੀ ਸੂਝ ਬੂਝ ਨਾਲ ਸਾਡੇ ਸੰਵਿਧਾਨ ਦੇ ਸਾਰੇ ਪੱਖਾਂ ਬਾਰੇ ਜਾਣਕਾਰੀ ਪੇਸ਼ ਕੀਤੀ ਹੈ ਅਤੇ ਇਸ ਦਾ ਕੋਈ ਵੀ ਪਹਿਲੂ ਅੱਖੋਂ-ਪਰੋਖੇ ਨਹੀਂ ਕੀਤਾ ਗਿਆ। ਦੋਵਾਂ ਸਦਨਾਂ ਦੇ ਕੰਮਕਾਰਾਂ ਸੰਬੰਧੀ, ਮੈਂਬਰਾਂ ਦੀ ਕਾਰਜ-ਪ੍ਰਕ੍ਰਿਆ ਸੰਬੰਧੀ ਅਤੇ ਕਮੇਟੀ ਪ੍ਰਣਾਲੀ ਬਾਰੇ ਬਹੁਤ ਹੀ ਦਿਲ-ਚਸਪ ਤਰੀਕੇ ਨਾਲ ਜਾਣਕਾਰੀ ਦਿੱਤੀ ਗਈ ਹੈ।

ਵੱਖ ਵੱਖ ਹੈਸੀਅਤਾਂ ਵਿਚ ਸੰਸਦ ਨਾਲ ਲੰਬੇ ਸਮੇਂ ਤੋਂ ਨਿੱਜੀ ਤੌਰ ਤੇ ਹੋਣ ਕਰਕੇ ਤੇ ਵਿਸ਼ੇਸ਼ ਕਰਕੇ ਲੋਕ ਸਭਾ ਦੇ ਮੌਜੂਦਾ ਸਕੱਤਰ ਜਨਰਲ ਹੋਣ ਦੇ ਨਾਤੇ ਡਾ. ਕੈਸ਼ਯਪ, ਨਾ ਸਿਰਫ਼ ਹਰ ਰੋਜ਼ ਦੇ ਸੰਸਦੀ ਨਿੱਤਨੇਮ ਦੇ ਰੌਲੇ ਰੱਪੇ ਬਾਰੇ ਹੀ, ਬਲਕਿ ਸੰਸਾਰ ਭਰ ਵਿਚ ਸਭ ਤੋਂ ਵਿਸ਼ਾਲ ਲੋਕਤੰਤਰ ਦੀ ਸੁਪਰੀਮ ਵਿਧਾਨਿਕ ਸੰਸਥਾ ਵਜੋਂ ਜਾਣੀ ਜਾਂਦੀ ਸੰਸਦ ਦੇ ਸੰਜੀਦਾ ਪੱਖ ਬਾਰੇ ਵੀ ਵਾਕਫ਼ੀਅਤ ਰਖਦੇ ਹਨ।

ਮੈਂ ਇਹ ਅਮੁੱਲੀ ਪੁਸਤਕ ਉਨ੍ਹਾਂ ਸਾਰੇ ਨੌਜਵਾਨਾਂ ਅਤੇ ਬਜ਼ੁਰਗਾਂ, ਜੋ ਕਿ ਆਪਣੇ ਸੰਸਦੀ ਅਤੇ ਰਾਜਨੀਤਕ ਕਾਰਜ-ਪ੍ਰਣਾਲੀ ਬਾਰੇ ਕੁੱਝ ਬੁਨਿਆਦੀ ਜਾਣਕਾਰੀ ਅਤੇ

ਗਿਆਨ ਰਖਣਾ ਚਾਹੁੰਦੇ ਹਨ, ਨੂੰ ਸੌਂਪ ਕੇ ਖ਼ੁਸ਼ੀ ਮਹਿਸੂਸ ਕਰ ਰਿਹਾ ਹਾਂ। ਇਹ ਪੁਸਤਕ ਨਵੇਂ ਸਾਂਸਦਾਂ, ਵਿਧਾਇਕਾਂ ਅਤੇ ਕੌਂਸਲਰਾਂ ਲਈ ਅਤੇ ਰਾਜ ਵਿਧਾਨਿਕ ਸੇਵਾਵਾਂ ਜਾਂ ਸੰਸਦ ਦੇ ਦੋਵੇਂ ਸਦਨਾਂ ਦੇ ਸਕੱਤਰੇਤ ਵਿਚ ਸ਼ਾਮਲ ਹੋ ਰਹੇ ਨਵੇਂ ਅਧਿਕਾਰੀਆਂ ਲਈ ਸਹਾਇਕ ਪੁਸਤਕ ਦੇ ਤੌਰ ਤੇ ਬਹੁਤ ਲਾਭਕਾਰੀ ਸਿੱਧ ਹੋਵੇਗੀ।

ਸਾਡੀ ਸੰਸਦ ਬਾਰੇ ਪ੍ਰਮਾਣਿਕ ਜਾਣਕਾਰੀ ਪ੍ਰਸਤੁਤ ਕਰਕੇ ਨੈਸ਼ਨਲ ਬੁਕ ਟਰੱਸਟ ਨੇ ਬਹੁਤ ਸ਼ਲਾਘਾਯੋਗ ਕੰਮ ਕੀਤਾ ਹੈ। ਮੈਂ ਟਰੱਸਟ ਨੂੰ ਵਧਾਈ ਦਿੰਦਾ ਹਾਂ ਅਤੇ ਆਸ ਕਰਦਾ ਹਾਂ ਕਿ ਇਹ ਪੁਸਤਕ ਜਲਦੀ ਹੀ ਹਿੰਦੀ (ਹਿੰਦੀ ਵਿਚ ਹੁਣ ਇਹ ਪੁਸਤਕ ਪ੍ਰਕਾਸ਼ਿਤ ਹੋ ਚੁੱਕੀ ਹੈ) ਅਤੇ ਹੋਰ ਭਾਰਤੀ ਭਾਸ਼ਾਵਾਂ ਵਿਚ ਪ੍ਰਕਾਸ਼ਿਤ ਕੀਤੀ ਜਾਏਗੀ।

ਨਵੀਂ ਦਿੱਲੀ
26 ਜਨਵਰੀ, 1989

**ਬਲਰਾਮ ਜਾਖੜ**
ਸਪੀਕਰ ਲੋਕ ਸਭਾ

# ਭੂਮਿਕਾ

ਨੈਸ਼ਨਲ ਬੁਕ ਟਰੱਸਟ ਨੇ ਆਮ ਲੋਕਾਂ ਲਈ ਭਾਰਤੀ ਸੰਸਦ ਬਾਰੇ ਬੁਨਿਆਦੀ ਪੁਸਤਕ ਪ੍ਰਕਾਸ਼ਿਤ ਕਰਕੇ ਇਕ ਸ਼ਲਾਘਾਯੋਗ ਕਦਮ ਚੁੱਕਿਆ ਹੈ। ਇਸ ਪੁਸਤਕ ਦਾ ਪਹਿਲਾ ਸੰਸਕਰਣ 1989 ਵਿਚ ਛਪਿਆ। ਇਸ ਪੁਸਤਕ ਦਾ ਭਰਵਾਂ ਸੁਆਗਤ ਹੋਇਆ ਤੇ ਉਸ ਸਾਲ ਦੌਰਾਨ ਹੀ ਇਹ ਪੁਸਤਕ ਦੁਬਾਰਾ ਛਾਪਣੀ ਪਈ। ਹਿੰਦੀ ਸੰਸਕਰਣ 1990 ਵਿਚ ਛਪਿਆ। ਇਹ ਦੂਸਰਾ ਸੰਸਕਰਣ ਪੁਸਤਕ ਦਾ ਸੋਧਿਆ ਹੋਇਆ ਅਤੇ ਨਵੀਨਤਮ ਅਨੁਵਾਦ ਹੈ।

ਅਫਸੋਸ ਦੀ ਗੱਲ ਹੈ ਕਿ ਸਾਡੀ ਸੰਸਦ ਦੇ ਸੰਬੰਧ ਵਿਚ ਅੱਜ ਤੀਕ ਕੋਈ ਅਜਿਹੀ ਪੁਸਤਕ ਪ੍ਰਾਪਤ ਨਹੀਂ ਹੈ ਜੋ ਸਰਲ ਅਤੇ ਸੰਖੇਪ ਹੋਵੇ ਅਤੇ ਜਿਸ ਵਿਚ ਸਾਰੀ ਜ਼ਰੂਰੀ ਸਮਗ੍ਰੀ ਵੀ ਦਿੱਤੀ ਗਈ ਹੋਵੇ। ਇਹ ਪੁਸਤਕ ਇਸ ਉਦੇਸ਼ ਦੀ ਪ੍ਰਾਪਤੀ ਦੇ ਲਈ ਇਕ ਉਪਰਾਲਾ ਹੈ। ਇਸ ਪੁਸਤਕ ਵਿਚ ਸਾਡੇ ਸੰਸਦ ਦੇ ਸੰਬੰਧ ਵਿਚ ਸੁਵਿਧਾਜਨਕ ਅਤੇ ਸਰਲ, ਗ਼ੈਰ-ਤਕਨੀਕੀ ਭਾਸ਼ਾ ਵਿਚ ਕੁੱਝ ਬੁਨਿਆਦੀ ਤੱਥ ਅਤੇ ਪ੍ਰਮਾਣਿਕ ਤੇ ਨਵੀਨ-ਤਮ ਜਾਣਕਾਰੀ ਪ੍ਰਸਤੁਤ ਕੀਤੀ ਗਈ ਹੈ। ਹਰ ਥਾਂ 'ਤੇ ਇਸ ਗੱਲ ਦਾ ਵਿਸ਼ੇਸ਼ ਧਿਆਨ ਰੱਖਿਆ ਗਿਆ ਹੈ ਕਿ ਘਟਨਾਵਾਂ ਆਦਿ ਦਾ ਚਿਤਰਣ ਨਿਰਪੱਖ ਤੇ ਸਰਲ ਹੋਵੇ। ਇਹ ਯਤਨ ਕੀਤਾ ਗਿਆ ਹੈ ਕਿ ਗ਼ੈਰ-ਜ਼ਰੂਰੀ ਵੇਰਵੇ ਨਾ ਦਿੱਤੇ ਜਾਣ ਅਤੇ ਵਿਵਾਦਗ੍ਰਸਤ ਮਾਮਲਿਆਂ ਵਿਚ ਨਾ ਪਿਆ ਜਾਵੇ। ਇਸ ਪੁਸਤਕ ਵਿਚ ਸੰਖੇਪ ਵਿਚ ਵਰਨਣ ਕੀਤਾ ਗਿਆ ਹੈ ਕਿ ਸਾਡੀ ਸੰਸਦ ਵਰਤਮਾਨ ਰੂਪ ਵਿਚ ਕਿਵੇਂ ਆਈ, ਇਹ ਕੀ ਹੈ, ਇਹ ਕੀ ਕਰਦੀ ਹੈ, ਇਹ ਕਿਉਂ ਜ਼ਰੂਰੀ ਹੈ, ਇਸਦਾ ਗਠਨ ਕਿਵੇਂ ਹੁੰਦਾ ਹੈ ਅਤੇ ਇਹ ਕਿਵੇਂ ਕੰਮ ਕਰਦੀ ਹੈ। ਅਸਲ ਵਿਚ ਇਸ ਪੁਸਤਕ ਦਾ ਇਹ ਨਾਂ ਵੀ ਦਿੱਤਾ ਜਾ ਸਕਦਾ ਸੀ : 'ਆਪਣੀ ਸੰਸਦ ਨੂੰ ਜਾਣੋ' ਜਾਂ 'ਸੰਸਦ – ਕੀ, ਕਿਉਂ ਅਤੇ ਕਿਵੇਂ।'

ਹਰ ਇਕ ਵਿਅਕਤੀ ਲਈ ਇਹ ਜਾਨਣਾ ਜ਼ਰੂਰੀ ਹੈ ਕਿ ਜਿਸ ਦੇਸ਼ ਦਾ ਉਹ ਵਾਸੀ ਹੈ ਉਸਦੀ ਸ਼ਾਸਨ ਪ੍ਰਣਾਲੀ ਕੀ ਹੈ ਅਤੇ ਉਨ੍ਹਾਂ ਸੰਸਥਾਵਾਂ ਦਾ ਸਰੂਪ ਕੀ ਹੈ ਜੋ ਉਸਦੇ ਜੀਵਨ ਨੂੰ ਸ਼ਾਸਿਤ ਕਰਦੀਆਂ ਹਨ ਅਤੇ ਉਸਦੀ ਆਜ਼ਾਦੀ ਦੀ ਰੱਖਿਆ ਕਰਦੀਆਂ ਹਨ। ਜਿਵੇਂ ਕਿ ਕਿਸੇ ਨੇ ਕਿਹਾ ਹੈ, "ਇਸ ਤੋਂ ਵਧੇਰੇ ਮਹੱਤਵ ਦੀ ਗੱਲ ਕਦੇ ਨਹੀਂ ਕਹੀ ਗਈ ਕਿ ਜੋ ਲੋਕ ਆਪਣੀ ਸਰਕਾਰ ਦੇ ਸਰੂਪ ਨੂੰ ਨਹੀਂ ਸਮਝਦੇ ਉਨ੍ਹਾਂ ਲਈ ਸੁਤੰਤਰਤਾ ਅਤੇ ਸੁਤੰਤਰ ਸੰਸਥਾਵਾਂ ਨੂੰ ਜ਼ਿਆਦਾ ਸਮੇਂ ਤੀਕ ਬਣਾਏ ਰੱਖਣਾ ਸੰਭਵ ਨਹੀਂ ਹੈ।" ਜਿਹੜੀ ਰਾਜਨੀਤਕ ਪ੍ਰਣਾਲੀ ਅਸੀਂ ਧਾਰਨ ਕੀਤੀ ਹੈ ਉਸ ਵਿਚ ਸੰਸਦ ਲੋਕਾਂ ਦੀ ਸਰਵਉੱਚ ਸੰਸਥਾ ਹੈ ਅਤੇ ਆਪਣੀ ਸੁਤੰਤਰਤਾ ਅਤੇ ਪ੍ਰਭੁਸਤਾ ਦੇ ਪ੍ਰਤੀਕ ਦੇ ਰੂਪ ਵਿਚ ਉਨ੍ਹਾਂ ਲਈ ਸੰਸਦ ਨੂੰ ਚੰਗੀ ਤਰ੍ਹਾਂ ਜਾਨਣਾ ਜ਼ਰੂਰੀ ਹੈ।

ਇਸ ਪੁਸਤਕ ਦੇ ਪਹਿਲੇ ਅਧਿਆਏ ਵਿਚ ਵੈਦਿਕ ਕਾਲ ਤੋਂ ਪ੍ਰਤਿਨਿਧ ਵਿਧਾਨਿਕ ਸੰਸਥਾਵਾਂ ਦੀ ਉਤਪਤੀ ਅਤੇ ਵਿਕਾਸ ਨੂੰ ਵਰਨਣ ਕਰਕੇ ਇਹ ਯਤਨ ਕੀਤਾ ਗਿਆ ਹੈ ਕਿ ਸੰਸਦ ਦੇ ਅਧਿਐਨ ਨੂੰ ਉਚਿਤ ਇਤਿਹਾਸਕ ਪਰਿਪੇਖ ਵਿਚ ਰਖਿਆ ਜਾਵੇ । ਇਸ ਗੱਲ ਨੂੰ ਅਕਸਰ ਅਣਗੌਲਿਆ ਕੀਤਾ ਜਾਂਦਾ ਹੈ ਕਿ ਆਧੁਨਿਕ ਕਾਲ ਵਿਚ ਵਿਸ਼ੇਸ਼ ਕਰਕੇ ਭਾਰਤ ਵਿਚ, ਸੰਸਦ ਕਾਨੂੰਨ ਬਣਾਉਣ ਵਾਲੀ ਸੰਸਥਾ–ਵਿਧਾਨਿਕ ਸਭਾ ਹੋਣ ਤੋਂ ਇਲਾਵਾ ਹੋਰ ਵੀ ਕੰਮ ਕਰਦੀ ਹੈ । ਅਸਲ ਵਿਚ, ਸੰਸਦ ਤਰ੍ਹਾਂ ਤਰ੍ਹਾਂ ਦੇ ਬਹੁਤ ਸਾਰੇ ਕੰਮ ਕਰਦੀ ਹੈ । ਸਰਕਾਰ ਉਤੇ ਰਾਜਨੀਤਕ 'ਤੇ ਵਿੱਤੀ ਕਾਬੂ ਰੱਖਣਾ, ਲੋਕਾਂ ਦੀ ਪ੍ਰਤਿਨਿਧਤਾ ਕਰਨਾ ਤੇ ਉਨ੍ਹਾਂ ਦੀਆਂ ਸ਼ਕਾਇਤਾਂ ਪੇਸ਼ ਕਰਨਾ, ਗੁੰਝਲਾਂ ਨੂੰ ਹੱਲ ਕਰਨਾ ਅਤੇ ਕੌਮੀ ਏਕਤਾ ਬਣਾਏ ਰਖਣਾ ਆਦਿ ਇਸਦੇ ਵਿਭਿੰਨ ਕਾਰਜ ਹਨ । ਇਸ ਪੁਸਤਕ ਵਿਚ ਸੰਸਦ ਦੇ ਇਨ੍ਹਾਂ ਵਿਭਿੰਨ ਕਾਰਜਾਂ ਦਾ ਵਰਨਣ ਕੀਤਾ ਗਿਆ ਹੈ ।

ਸੰਸਦ ਦਾ ਇਕ ਪਹਿਲੂ ਅਜਿਹਾ ਹੈ ਜਿਸਦਾ ਕਿ ਇਸ ਸੰਬੰਧ ਵਿਚ ਲਿਖੀਆਂ ਬਹੁਤੀਆਂ ਪੁਸਤਕਾਂ ਵਿਚ ਸਰਸਰੀ ਤੌਰ ਤੇ ਹੀ ਜ਼ਿਕਰ ਕੀਤਾ ਗਿਆ ਹੈ ਅਤੇ ਉਹ ਹੈ ਸੰਸਦ ਦੇ ਦੋਵਾਂ ਸਦਨਾਂ ਦੀ ਅਸਲੀ ਕਾਰਜ ਵਿਧੀ, ਜਿਵੇਂ ਕਿ ਉਨ੍ਹਾਂ ਦੀਆਂ ਬੈਠਕਾਂ, ਸਪੀਕਰ ਦੀ ਭੂਮਿਕਾ, ਪ੍ਰਸ਼ਨ ਕਾਲ ਤੇ ਮਤੇ, ਬੱਜਟ ਤੇ ਵਿਧਾਨਿਕ ਪ੍ਰਕ੍ਰਿਆਵਾਂ ਆਦਿ ਵਰਗੇ ਵਿਭਿੰਨ ਪ੍ਰਕ੍ਰਿਆਤਮਕ ਅਮਲ । ਇਹ ਕਹਿਣਾ ਜ਼ਰੂਰੀ ਨਹੀਂ ਕਿ ਸਾਡੀ ਰਾਜ–ਨੀਤਕ ਪ੍ਰਣਾਲੀ ਦੇ ਸਾਰਥਿਕ ਮੁਲਾਂਕਣ ਦੇ ਲਈ ਸੰਸਦ ਦੇ ਦੋਵੇਂ ਸਦਨਾਂ ਦੀ ਸਹੀ ਕਾਰਜ ਵਿਧੀ ਨੂੰ ਸਮਝਣਾ ਲਾਜ਼ਮੀ ਹੈ । ਅਸਲ ਵਿਚ ਇਨ੍ਹਾਂ ਮਹੱਤਵਪੂਰਨ ਪਹਿਲੂਆਂ ਦਾ ਵਿਸਥਾਰਪੂਰਵਕ ਵਰਨਣ ਕਰਨ ਦਾ ਯਤਨ ਕੀਤਾ ਗਿਆ ਹੈ ।

ਇਸ ਗੱਲ ਨੂੰ ਸਾਰੇ ਮੰਨਦੇ ਹਨ ਕਿ ਆਧੁਨਿਕ ਰਾਜ ਦੇ ਵਿਧਾਨ ਦਾ ਅਤੇ ਪ੍ਰਸ਼ਾ–ਸਨਿਕ ਕਾਰਜਾਂ ਦਾ ਖੇਤਰ ਇਤਨਾ ਵਿਸ਼ਾਲ ਅਤੇ ਜੱਟਿਲ ਹੈ ਕਿ ਵਿਧਾਨਿਕ ਮਤਿਆਂ ਦੀ ਪੂਰੀ ਛਾਣਬੀਨ ਕਰਨਾ ਅਤੇ ਪ੍ਰਸ਼ਾਸਨਿਕ ਕਾਰਜਾਂ 'ਤੇ ਨਿਗਰਾਨੀ ਰੱਖਣਾ ਸੰਸਦ ਦੇ ਲਈ ਅਸੰਭਵ ਹੋ ਜਾਂਦਾ ਹੈ । ਇਸ ਲਈ ਲੋਕਤੰਤਰੀ ਜਗਤ ਵਿਚ ਲਗਭਗ ਸਾਰੇ ਵਿਧਾਨ ਮੰਡਲਾਂ ਦੁਆਰਾ ਸੰਸਦੀ ਕਮੇਟੀ ਪ੍ਰਣਾਲੀ ਧਾਰਨ ਕੀਤੀ ਗਈ ਹੈ । ਭਾਰਤੀ ਸੰਸਦ ਨੇ ਵੀ ਆਪਣੇ ਕਾਰਜਾਂ ਨੂੰ ਚੰਗੀ ਤਰ੍ਹਾਂ ਨਿਭਾਉਣ ਲਈ ਸਹਾਇਤਾ ਪ੍ਰਾਪਤ ਕਰਨ ਲਈ ਪੂਰਨ–ਵਿਕਸਤ ਕਮੇਟੀ ਪ੍ਰਣਾਲੀ ਧਾਰਨ ਕੀਤੀ ਹੈ । ਸਾਡੀ ਸੰਸਦ ਵਿਚ ਕੰਮ ਕਰਨ ਵਾਲੀਆਂ ਵਿਭਿੰਨ ਕਮੇਟੀਆਂ, ਜਿਵੇਂ ਕਿ ਵਿੱਤੀ ਤੇ ਆਮ ਕਮੇਟੀਆਂ, ਸਥਾਈ ਤੇ ਐਡਹਾਕ ਕਮੇਟੀਆਂ ਦਾ ਇਸ ਪੁਸਤਕ ਵਿਚ ਵਿਸਥਾਰਪੂਰਵਕ ਵਿਸ਼ਲੇਸ਼ਣ ਕੀਤਾ ਗਿਆ ਹੈ ।

ਸੰਸਦ ਦਾ ਪ੍ਰਭਾਵਸ਼ਾਲੀ ਹੋਣਾ ਕਾਫ਼ੀ ਹੱਦ ਤੱਕ ਸਕੱਤਰੇਤ ਦੁਆਰਾ ਇਸ ਨੂੰ ਉਪਲਬਧ ਕਰਵਾਈਆਂ ਜਾਣ ਵਾਲੀਆਂ ਸੇਵਾਵਾਂ 'ਤੇ ਨਿਰਭਰ ਕਰਦਾ ਹੈ । ਸਕੱਤਰੇਤ ਆਪਣੇ ਪ੍ਰਤੀਦਿਨ ਦੇ ਕੰਮ ਵਿਚ ਕਾਰਜ ਪਾਲਿਕਾ ਤੋਂ ਜਿਤਨਾ ਸੁਤੰਤਰ ਹੋਵੇਗਾ ਓਨੀ ਹੀ ਨਿਰਪੱਖ ਅਤੇ ਸਹੀ ਜਾਣਕਾਰੀ ਉਹ ਉਪਲਬਧ ਕਰਵਾ ਸਕਦਾ ਹੈ ਅਤੇ ਅਜਿਹੀ ਹੀ ਜਾਣਕਾਰੀ ਦੇ ਆਧਾਰ 'ਤੇ ਸਾਂਸਦ ਆਪਣੇ ਮਹੱਤਵਪੂਰਨ ਫ਼ਰਜ਼ਾਂ ਦਾ ਪਾਲਣ ਕਰ ਸਕਦੇ ਹਨ । ਸੁਤੰਤਰ ਸਕੱਤਰੇਤ ਦਾ ਮਹੱਤਵ 1920 ਦੇ ਬਾਅਦ ਦੇ ਸਾਲਾਂ ਵਿਚ ਮਹਿਸੂਸ ਕੀਤਾ

ਗਿਆ ਅਤੇ ਇਸ ਲਈ ਸੰਸਦ ਦੇ ਮੈਂਬਰਾਂ ਦੀ ਸਹਾਇਤਾ ਕਰਨ ਵਾਲੀਆਂ ਆਦਰਸ਼ ਏਜੰਸੀਆਂ ਦੇ ਰੂਪ ਵਿਚ ਲੋਕ ਸਭਾ ਸਕੱਤਰੇਤ ਅਤੇ ਰਾਜ ਸਭਾ ਸਕੱਤਰੇਤ ਦੇ ਵਿਕਾਸ ਦਾ ਵੀ ਇਸ ਪੁਸਤਕ ਵਿਚ ਵਰਨਣ ਕੀਤਾ ਗਿਆ ਹੈ।

ਸੰਸਦੀ ਸਦਾਚਾਰ ਅਤੇ ਸੰਸਦੀ ਵਿਸ਼ੇਸ਼ ਅਧਿਕਾਰਾਂ ਦੀ ਅਖਬਾਰਾਂ ਆਦਿ ਵਿਚ ਅਕਸਰ ਚਰਚਾ ਕੀਤੀ ਜਾਂਦੀ ਹੈ। ਅਸਲ ਵਿਚ ਸਾਡੀਆਂ ਵਿਧਾਨਿਕ ਸੰਸਥਾਵਾਂ ਦੇ ਵੱਕਾਰੀ ਅਤੇ ਸਾਰਥਿਕ ਕਾਰਜ ਪ੍ਰਣਾਲੀ ਵਿਚ ਇਹ ਮਾਮਲੇ ਮਹੱਤਵ ਦਾ ਸਥਾਨ ਰੱਖਦੇ ਹਨ। ਸੰਸਦ ਦੇ ਵਿਸ਼ੇਸ਼ ਅਧਿਕਾਰਾਂ ਦਾ ਅਕਸਰ ਬਹੁਤ ਗ਼ਲਤ ਅਰਥ ਲਿਆ ਜਾਂਦਾ ਹੈ। ਵਕੀਲਾਂ, ਪੱਤਰਕਾਰਾਂ ਅਤੇ ਸਾਰੇ ਨਾਗਰਿਕਾਂ ਦੇ ਲਈ ਇਸ ਦੀ ਸੀਮਾ ਦਾ ਸਪਸ਼ਟ ਗਿਆਨ ਹੋਣਾ ਜ਼ਰੂਰੀ ਹੈ। ਮੈਂ ਯਤਨ ਕੀਤਾ ਹੈ ਕਿ ਨਿਆਂਇਕ ਵਿਆਖਿਆਵਾਂ ਅਤੇ ਸੰਸਦ ਦੇ ਦੋਵੇਂ ਸਦਨਾਂ ਦੇ, ਇਨ੍ਹਾਂ ਦੀਆਂ ਕਮੇਟੀਆਂ ਦੇ, ਸਭਾਪਤੀਆਂ ਦੇ ਫੈਸਲਿਆ ਦੀ ਰੋਸ਼ਨੀ ਵਿਚ ਇਸ ਮਹੱਤਵਪੂਰਨ ਸਿਧਾਂਤ ਦੇ ਕਾਰਜ ਖੇਤਰ ਦਾ ਵਿਸ਼ਲੇਸ਼ਣ ਕੀਤਾ ਜਾਵੇ।

ਸਾਡੀ ਸੰਸਦ ਭਾਰਤ ਦੇ ਸਾਰੇ ਨਾਗਰਿਕਾਂ ਦੇ ਲਈ ਹੈ। ਇਹ ਪੁਸਤਕ ਕੇਵਲ ਵਿਦਵਾਨਾਂ, ਪੇਸ਼ਾਵਰਾਂ ਅਤੇ ਮਾਹਿਰਾਂ ਲਈ ਨਾ ਹੋ ਕੇ, ਸਾਧਾਰਨ ਪਾਠਕਾਂ, ਬਾਲਗ ਸਿੱਖਿਆਰਥੀਆਂ ਅਤੇ ਸਕੂਲਾਂ ਤੇ ਕਾਲਜਾਂ ਵਿਚ ਸਿੱਖਿਆ ਪ੍ਰਾਪਤ ਕਰ ਰਹੇ ਨੌਜਵਾਨ ਲੜਕੇ ਤੇ ਲੜਕੀਆਂ ਦੇ ਲਈ ਹੈ। ਆਸ ਹੈ ਕਿ ਇਹ ਪੁਸਤਕ ਜ਼ਿਆਦਾ ਤੋਂ ਜ਼ਿਆਦਾ ਲੋਕਾਂ ਦੁਆਰਾ ਬੜੀ ਰੁਚੀ ਨਾਲ ਪੜ੍ਹੀ ਜਾਵੇਗੀ, ਉਹ ਇਸ ਤੋਂ ਲਾਭ ਪ੍ਰਾਪਤ ਕਰਨਗੇ ਅਤੇ ਇਹ ਸਾਰੇ ਲੋਕਾਂ ਨੂੰ ਸੰਸਦ ਦਾ ਬਿਹਤਰ ਗਿਆਨ ਦਿੰਦੀ ਹੋਈ ਉਨ੍ਹਾਂ ਨੂੰ ਇਕ ਦੂਜੇ ਦੇ ਨੇੜੇ ਲਿਆਉਣ ਵਿਚ ਸਹਾਇਕ ਹੋਵੇਗੀ।

ਮੈਂ ਸਾਬਕਾ ਸਪੀਕਰ ਡਾ. ਬਲਰਾਮ ਜਾਖੜ ਦਾ ਅਤਿਅੰਤ ਸ਼ੁਕਰਗੁਜ਼ਾਰ ਹਾਂ ਜਿਨ੍ਹਾਂ ਨੇ ਪੁਸਤਕ ਦੇ ਪਹਿਲੇ ਸੰਸਕਰਣ ਲਈ ਪ੍ਰਸ਼ੰਸਾਯੋਗ ਭੂਮਿਕਾ ਲਿਖ ਕੇ ਉਤਸਾਹਿਤ ਅਤੇ ਹੌਸਲਾ ਅਫ਼ਜਾਈ ਕੀਤੀ। ਮੈਂ ਬਰਤਾਨੀਆਂ ਦੀ ਹਾਊਸ ਆਫ਼ ਕਾਮਨਜ਼ ਦੇ ਸਪੀਕਰ ਰਾਈਟ ਆਨਰੇਬਲ ਬਰਨਾਰਡ ਬੇਦੇਰਿਲ ਦਾ ਵੀ ਧੰਨਵਾਦੀ ਹਾਂ। ਮੈਂ ਲੋਕ ਸਭਾ ਦੇ ਵਰਤਮਾਨ ਸਪੀਕਰ ਸ੍ਰੀ ਸ਼ਿਵਰਾਜ ਪਾਟਿਲ, ਜਿਨ੍ਹਾਂ ਨੇ ਕਈ ਪੱਖਾਂ ਤੋਂ ਸਹਾਇਤਾ ਕੀਤੀ ਹੈ, ਦਾ ਬਹੁਤ ਧੰਨਵਾਦੀ ਹਾਂ।

ਮੈਂ ਆਪਣੇ ਉਨ੍ਹਾਂ ਅਨੇਕਾਂ ਮਿੱਤਰਾਂ ਅਤੇ ਸਹਿਯੋਗੀਆਂ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਪਿਛਲੇ ਸਾਲਾਂ ਵਿਚ ਇਹ ਪੁਸਤਕ ਤਿਆਰ ਕਰਨ ਵਿਚ ਮੇਰੀ ਸਹਾਇਤਾ ਕੀਤੀ। ਮੈਂ ਨੈਸ਼ਨਲ ਬੁਕ ਟਰੱਸਟ ਅਤੇ ਇਸ ਦੇ ਅਧਿਕਾਰੀਆਂ ਦਾ ਫਿਰ ਧੰਨਵਾਦ ਕਰਦਾ ਹਾਂ। ਉਨ੍ਹਾਂ ਨੇ ਬਹੁਤ ਹੀ ਖ਼ੂਬਸੂਰਤ ਰੂਪ ਵਿਚ ਇਹ ਪੁਸਤਕ ਅੰਗਰੇਜ਼ੀ ਅਤੇ ਹਿੰਦੀ ਵਿਚ ਛਾਪੀ ਹੈ।

ਆਸ਼ਾ ਹੈ ਕਿ ਇਹ ਬਾਕੀ ਹੋਰ ਸਾਰੀਆਂ ਭਾਸ਼ਾਵਾਂ ਵਿਚ ਵੀ ਜਲਦੀ ਹੀ ਉਪਲਬਧ ਹੋ ਸਕੇਗੀ।

**ਸੁਭਾਸ਼ ਸੀ. ਕੇਸ਼ਯਪ**
ਡੀ–298, ਸਰਵੋਦਿਯਾ,
ਨਵੀਂ ਦਿੱਲੀ–110017

# 1

# ਸੰਸਦ ਦਾ ਇਤਿਹਾਸ

## ਪ੍ਰਤਿਨਿਧ ਸੰਸਥਾਵਾਂ ਅਤੇ ਸੰਸਦੀ ਪ੍ਰਣਾਲੀ ਦੀ ਉਤਪਤੀ ਤੇ ਵਿਕਾਸ

ਅਸੀਂ ਇਸ ਸੰਸਦੀ ਲੋਕਤੰਤਰੀ ਪ੍ਰਣਾਲੀ ਬਾਰੇ ਸੋਚ-ਵਿਚਾਰ ਕਰਨ ਦਾ ਕੰਮ ਵਿਸ਼ੇਸ਼ ਤੌਰ ਤੇ ਚੁਣਿਆ ਹੈ। ਕੁਝ ਹੱਦ ਤਕ ਅਸਾਂ ਇਸ ਦੀ ਚੋਣ ਕੇਵਲ ਇਸ ਲਈ ਨਹੀਂ ਕੀਤੀ ਕਿ ਅਸੀਂ ਇਨ੍ਹਾਂ ਤੇ ਹਮੇਸ਼ਾਂ ਪਹਿਲਾਂ ਤੋਂ ਹੀ ਸੋਚਦੇ ਰਹੇ ਹਾਂ ਬਲਕਿ ਇਸ ਲਈ ਵੀ ਕਿ ਅਸੀਂ ਸੋਚਦੇ ਸਾਂ ਕਿ ਇਹ ਸਾਡੀਆਂ ਪੁਰਾਣੀਆਂ ਰਵਾਇਤਾਂ ਦੇ ਵੀ ਅਨੁਕੂਲ ਹੈ। ਕੁਦਰਤੀ ਹੀ ਪੁਰਾਣੀਆਂ ਰਵਾਇਤਾਂ ਅਸਲ ਵਿਚ ਉਹ ਨਹੀਂ ਸਨ ਹੋਣੀਆਂ ਬਲਕਿ ਇਹ ਨਵੀਆਂ ਹਾਲਤਾਂ ਅਤੇ ਨਵੇਂ ਮਾਹੌਲ ਵਿਚ ਢਾਲ ਲਈਆਂ ਗਈਆਂ ਹਨ। ਅਸੀਂ ਇਸ ਦੀ ਚੋਣ ਇਸ ਲਈ ਵੀ ਕੀਤੀ ਕਿ ਚੰਗੀ ਚੀਜ਼ ਨੂੰ ਚੰਗਿਆਂ ਕਹੀਏ ਕਿਉਂਕਿ ਅਸੀਂ ਇਸ ਦੀ ਕਾਰਜ ਕੁਸ਼ਲਤਾ ਹੋਰਨਾਂ ਦੇਸ਼ਾਂ ਵਿਚ ਪ੍ਰਵਾਨ ਕਰ ਚੁੱਕੇ ਸਾਂ, ਵਿਸ਼ੇਸ਼ ਕਰਕੇ ਬਰਤਾਨੀਆਂ ਵਿਚ।

**—ਜਵਾਹਰ ਲਾਲ ਨਹਿਰੂ**

### ਪ੍ਰਾਚੀਨ ਭਾਰਤ ਵਿਚ ਪ੍ਰਤਿਨਿਧੀ ਸੰਸਥਾਵਾਂ

26 ਜਨਵਰੀ 1950 ਨੂੰ ਨਵੇਂ ਲੋਕਰਾਜੀ ਸੰਵਿਧਾਨ ਦੇ ਲਾਗੂ ਹੋ ਜਾਣ ਨਾਲ ਭਾਰਤ ਆਪਣੇ ਲੰਮੇ ਇਤਿਹਾਸ ਵਿਚ ਪਹਿਲੀ ਵਾਰ ਇਕ ਆਧੁਨਿਕ ਸੰਸਥਾਈ ਬਣਤਰ ਨਾਲ ਮੁਕੰਮਲ ਤੌਰ ਤੇ ਸੰਸਦੀ ਲੋਕ-ਰਾਜ ਬਣਿਆ। ਲੋਕ-ਰਾਜ ਅਤੇ ਪ੍ਰਤਿਨਿਧ ਸੰਸਥਾਵਾਂ ਬੇਸ਼ਕ ਕਿਸੇ ਵੀ ਤਰ੍ਹਾਂ ਸਮੁੱਚੇ ਤੌਰ ਤੇ ਭਾਰਤ ਵਾਸਤੇ ਨਵੀਆਂ ਨਹੀਂ ਸਨ, ਕੁਝ ਪ੍ਰਸੰਗਕ ਪ੍ਰਤੀਨਿਧ ਸੰਸਥਾਵਾਂ ਅਤੇ ਲੋਕਰਾਜੀ ਖੁਦਮੁਖਤਾਰ ਸੰਸਥਾਵਾਂ ਦੀ ਹੋਂਦ ਮੁੱਢਲੇ ਵੈਦਿਕ ਕਾਲ ਵਿਚ (ਸਿਰਕਾ 3000 ਤੋਂ ਲੈ ਕੇ 1000 ਪੂਰਵ ਈਸਵੀ) ਵੀ ਲੱਭੀ ਜਾ ਸਕਦੀ ਹੈ। ਸਭਾ ਅਤੇ ਸੰਮਤੀ ਸੰਸਥਾਵਾਂ ਦਾ ਜ਼ਿਕਰ ਰਿਗਵੇਦ ਵਿਚ ਮਿਲਦਾ ਹੈ ਤੇ ਕਿਹਾ ਜਾ ਸਕਦਾ ਹੈ ਕਿ ਉਸ ਵਿਚ ਆਧੁਨਿਕ ਸੰਸਦ ਦੇ ਬੀਜ ਸਨ। ਇਹ ਦੋਵੇਂ ਸੰਸਥਾਵਾਂ ਆਪਣੇ ਦਰਜੇ ਅਤੇ ਕਾਰਜ ਖੇਤਰ ਕਾਰਨ ਵੱਖਰੀਆਂ ਸਨ। ਸੰਮਤੀ ਇਕ ਆਮ ਇਕੱਠ ਜਾਂ ਲੋਕ-ਸਦਨ ਸੀ ਜਦ ਕਿ ਸਭਾ ਇਕ ਛੋਟੀ ਤੇ ਚੋਣਵੇਂ

ਸਿਆਣਿਆਂ ਉਤੇ ਨਿਰਭਰ ਹੁੰਦੀ ਸੀ ਤੇ ਖੁੱਲ੍ਹੇ ਰੂਪ ਵਿਚ ਅਜੋਕੀ ਵਿਧਾਨਕਾਰੀ ਦੇ ਉਤਲੇ ਸਦਨ ਨਾਲ ਮੇਲ ਖਾਂਦੀ ਸੀ । ਵੈਦਿਕ ਲਿਖਤਾਂ ਵਿਚ ਇਸ ਗੱਲ ਦੇ ਕਾਫੀ ਸੰਕੇਤ ਮਿਲਦੇ ਹਨ ਕਿ ਇਹ ਦੋਵੇਂ ਸੰਸਥਾਵਾਂ ਇਕ ਦੂਜੇ ਨਾਲ ਤੇ ਰਾਜ ਦੇ ਮਸਲਿਆਂ ਨਾਲ ਡੂੰਘੀ ਤਰ੍ਹਾਂ ਸੰਬੰਧਿਤ ਸਨ ਤੇ ਇਹ ਖਾਸ ਪ੍ਰਭਾਵ, ਮਾਣ ਅਤੇ ਅਧਿਕਾਰ ਰੱਖਦੀਆਂ ਸਨ । ਅਜੋਕੀਆਂ ਸੰਸਦੀ ਲੋਕ-ਪ੍ਰਣਾਲੀਆਂ ਦੇ ਕਾਰਜ ਦੇ ਕੁਝ ਅਹਿਮ ਪੱਖ ਖੁਲ੍ਹੀ ਬਹਿਸ ਅਤੇ ਬਹੁਮੱਤ ਦੀ ਵੋਟ ਦੁਆਰਾ ਪ੍ਰਵਾਨੇ ਜਾ ਚੁੱਕੇ ਹਨ । ਬਹੁਮੱਤ ਦਾ ਫ਼ੈਸਲਾ ਨਾ ਉਲੰਘਣਯੋਗ ਹੁੰਦਾ ਹੈ ਅਤੇ ਉਲਟਾਇਆ ਨਹੀਂ ਜਾ ਸਕਦਾ ਕਿਉਂਕਿ ਜਿਥੇ ਕਿਤੇ ਇਕ ਇਕੱਠ ਵਿਚ ਬਹੁਤੇ ਲੋਕ ਜੁੜ ਕੇ ਇਕ ਆਵਾਜ਼ ਹੋ ਕੇ ਕੋਈ ਫ਼ੈਸਲਾ ਕਰਨ ਉਹ ਆਵਾਜ਼ ਅਤੇ ਬਹੁਮੱਤ ਦਾ ਫ਼ੈਸਲਾ ਹੋਰਨਾਂ ਵੱਲੋਂ ਉਲੰਘਿਆ ਨਹੀਂ ਜਾਂਦਾ । ਅਸਲ ਵਿਚ ਪ੍ਰਾਚੀਨ ਭਾਰਤੀ ਸਮਾਜ ਦਾ ਬੁਨਿਆਦੀ ਸਿਧਾਂਤ ਇਹ ਸੀ ਕਿ ਸਰਕਾਰ ਚਲਾਉਣ ਵਿਚ ਕਿਸੇ ਵਿਅਕਤੀ ਦੀ ਆਪਣੀ ਹੀ ਮਰਜ਼ੀ ਨਹੀਂ ਹੋਣੀ ਚਾਹੀਦੀ । ਬਲਕਿ ਸਾਂਝੇ ਤੌਰ ਤੇ ਸਲਾਹਕਾਰਾਂ ਦੀ ਮਦਦ ਨਾਲ ਅਜਿਹਾ ਹੋਣਾ ਚਾਹੀਦਾ ਹੈ ਤੇ ਉਹਨਾਂ ਦੀ ਸਲਾਹ ਦਾ ਸਤਿਕਾਰ ਕੀਤਾ ਜਾਵੇ । ਵੈਦਿਕ ਰਾਜਸੀ ਵਿਚਾਰਧਾਰਾ ਨੇ ਧਰਮ ਨੂੰ ਇਕ ਸੱਚੀ ਪ੍ਰਭੁਸੱਤਾ ਵਜੋਂ ਪ੍ਰਵਾਨ ਕੀਤਾ ਹੋਇਆ ਸੀ ਤੇ ਇਹ ਧਰਮ ਤੇ ਮਜ਼ਹਬ ਦੇ ਅਰਥਾਂ ਵਿਚ ਨਹੀਂ ਸਗੋਂ ਅਜੋਕੇ ਕਾਨੂੰਨੀ ਰਾਜ ਦੇ ਆਧੁਨਿਕ ਸੰਕਲਪ ਨਾਲ ਨਿਕਟੀ ਸੰਬੰਧ ਰੱਖਦਾ ਸੀ । ਧਰਮ ਜਾਂ ਕਾਨੂੰਨੀ ਰਾਜ ਦੀ ਕਾਇਮੀ ਜਾਂ ਲਾਗੂ ਕਰਨ ਦਾ ਕੰਮ ਰਾਜਾ ਕਰਦਾ ਸੀ । ਆਦਰਸ਼ਕ ਰੂਪ ਵਿਚ ਰਾਜੇ ਦੀਆਂ ਸ਼ਕਤੀਆਂ ਨੂੰ ਲੋਕਾਂ ਦੀ ਮਰਜ਼ੀ, ਰਸਮਾਂ ਰਵਾਇਤਾਂ, ਵਰਤੋਂ ਵਿਹਾਰ ਅਤੇ ਧਰਮ ਸ਼ਾਸਤਰਾਂ ਦੇ ਬੰਧਨਾਂ ਨਾਲ ਸੀਮਤ ਰੱਖਿਆ ਜਾਂਦਾ ਸੀ । ਰਾਜੇ ਤੋਂ ਇਹ ਆਸ ਰੱਖੀ ਜਾਂਦੀ ਸੀ ਕਿ ਉਹ ਕਾਨੂੰਨ ਪ੍ਰਤਿ ਵਫ਼ਾਦਾਰੀ ਦੀ ਸਹੁੰ ਚੁੱਕੇ ਸੰਵਿਧਾਨ ਨੂੰ ਤੱਤ ਰੂਪ ਵਿਚ ਪ੍ਰਵਾਨ ਕਰੇ ਤੇ ਰਾਜ ਦਾ ਭਰੋਸਾ ਲੋਕਾਂ ਦੀ ਭਲਾਈ ਕਰਕੇ ਬਹਾਲ ਰੱਖੇ । ਪਦਾਰਥਕ ਅਤੇ ਵਿਚਾਰਕ ਦੋਹਾਂ ਹੀ ਰੂਪਾਂ ਵਿਚ ਬੇਸ਼ਕ ਇਸ ਗੱਲ ਤੋਂ ਕੋਈ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਪ੍ਰਾਚੀਨ ਭਾਰਤੀ ਰਾਜਨੀਤੀ ਪ੍ਰਮੁੱਖ ਤੌਰ ਤੇ ਇਕਪੁਰਖੀ ਹੁੰਦੀ ਸੀ ਤੇ ਇਨ੍ਹਾਂ ਚੁਣੇ ਹੋਏ ਰਾਜਿਆਂ ਦੀਆਂ ਕਈ ਉਦਾਹਰਣਾਂ ਵੀ ਮਿਲਦੀਆਂ ਹਨ ਜੋ ਕਿ ਇਹ ਕਿਸੇ ਸਥਿਤੀ ਵਿਚ ਕੁਝ ਲੋਕਰਾਜੀ ਸੰਸਥਾਵਾਂ ਅਤੇ ਅਮਲ ਵਿਚ ਸਾਡੀ ਇਸ ਇਕਪੁਰਖੀ ਰਾਜ ਪ੍ਰਣਾਲੀ ਵਿਚ ਉਸਰ ਰਹੇ ਸਨ ।

"ਐਤਰਿਆ ਬ੍ਰਾਹਮਣ", ਪਾਣਨੀ ਦੇ "ਅਸ਼ਟਾਧਿਆਇ", ਕੁਟੱਲਿਆ ਦੇ "ਅਰਥ ਸ਼ਾਸਤਰ", "ਮਹਾਭਾਰਤ", ਅਸ਼ੋਕ ਦੇ ਸਿਲਾਲੇਖਾਂ ਦੀ ਉਕਰਾਈ, ਸਮਕਾਲੀ ਯੂਨਾਨੀ ਇਤਿਹਾਸਕਾਰਾਂ ਦੀਆਂ ਲਿਖਤਾਂ, ਬੋਧੀ ਤੇ ਜੈਨ ਵਿਦਵਾਨ ਅਤੇ ਮਨੂੰ ਸਿਮ੍ਰਤੀ ਵਿਚ ਵੇਦ ਕਾਲ ਤੋਂ ਬਾਅਦ ਦੇ ਸਮੇਂ ਵਿਚ ਕੰਮ ਕਰ ਰਹੇ ਕੁਝ ਲੋਕ ਰਾਜਾਂ ਦੀ ਹੋਂਦ ਦਾ ਪਤਾ ਲੱਗਦਾ ਹੈ ਤੇ ਇਨ੍ਹਾਂ ਬਾਰੇ ਭਰਪੂਰ ਗਵਾਹੀਆਂ ਮਿਲਦੀਆਂ ਹਨ । ਇਨ੍ਹਾਂ ਲੋਕ-ਰਾਜਾਂ ਦੀ ਪ੍ਰਭੁਸੱਤਾ ਜੋ ਕਿ ਉਦੋਂ ਸੰਘ ਜਾਂ ਗਣਰਾਜ ਵਲੋਂ ਜਾਣੇ ਜਾਂਦੇ ਸਨ ਕਿਸੇ ਇਕ ਵਿਸ਼ਾਲ ਸਭਾ ਦੇ ਅਧਿਕਾਰ ਵਿਚ ਹੁੰਦੀ ਸੀ ਜੋ ਨਾ ਕੇਵਲ ਕਾਰਜ

ਪਾਲਿਕਾ ਦੇ ਮੈਂਬਰਾਂ ਦੀ ਹੀ ਚੋਣ ਕਰਦੀ ਸੀ ਬਲਕਿ ਜੰਗੀ ਜੋਧਿਆਂ ਦੀ ਵੀ ਚੋਣ ਕਰਦੀ ਸੀ । ਇਹ ਵਿਦੇਸ਼ੀ ਮਾਮਲਿਆਂ ਦਾ ਪ੍ਰਬੰਧ ਕਰਦੀ ਸੀ, ਜੰਗ ਅਤੇ ਅਮਨ ਦੇ ਮਸਲਿਆਂ ਦਾ ਫ਼ੈਸਲਾ ਕਰਦੀ ਸੀ ਅਤੇ ਇਹ ਪ੍ਰਵਾਨਿਤ ਸਭਾ ਕਾਰਜ ਪਾਲਿਕਾ ਉਤੇ ਪੂਰਾ ਕੰਟਰੋਲ ਵੀ ਕਰਦੀ ਸੀ । ਪਾਲੀ ਗ੍ਰੰਥਾਂ ਵਿਚ ਇਨ੍ਹਾਂ ਪ੍ਰਾਚੀਨ ਲੋਕ-ਰਾਜਾਂ ਦੀਆਂ ਸਭਾਵਾਂ ਵਿਚ ਵਰਤੇ ਜਾਂਦੇ ਢੰਗ ਤਰੀਕਿਆਂ ਅਤੇ ਕਾਰਵਾਈ ਦੇ ਦਿਲਚਸਪ ਵੇਰਵੇ ਮਿਲਦੇ ਹਨ ਜੋ ਕਿ ਕੁਝ ਵਿਦਵਾਨਾਂ ਅਨੁਸਾਰ, ਕਾਨੂੰਨੀ-ਕਰਨ ਅਤੇ ਸੰਵਿਧਾਨੀ-ਕਰਨ ਦੀ ਇਕ ਅਤਿ ਵਿਕਸਤ ਕਿਸਮ ਦੇ ਵਿਲੱਖਣ ਸਿਧਾਂਤਾਂ ਦੀ ਪੇਸ਼ਕਾਰੀ ਕਰਦੇ ਹਨ । ਇਸ ਤਰ੍ਹਾਂ ਉਦਾਹਰਣ ਰੂਪ ਵਿਚ ਇਸ ਸਭਾ ਦਾ ਸਪੀਕਰ ਹੁੰਦਾ ਸੀ ਜਿਸ ਨੂੰ "ਵਿਨੇਯਧਾਰ" ਕਿਹਾ ਜਾਂਦਾ ਸੀ ਤੇ ਮੁੱਖ ਬੁਲਾਰੇ ਦੇ ਰੂਪ ਵਿਚ "ਗਣਪੂਰਕ" ਕਿਹਾ ਜਾਂਦਾ ਸੀ ਤੇ ਇਹ ਸਭ ਕਾਰਵਾਈ ਢੰਗਾਂ, ਮਤਿਆਂ, ਲੋੜੀਂਦੇ ਮੈਂਬਰਾਂ ਦੀ ਘਾਟ, ਬਹੁਮੱਤ ਵੱਲੋਂ ਵੋਟ ਅਤੇ ਇਸ ਤਰ੍ਹਾਂ ਦੀਆਂ ਹੋਰ ਮੱਦਾਂ ਤੋਂ ਜਾਣੂ ਸੀ । ਇਨ੍ਹਾਂ ਸਭਾਵਾਂ ਵਿਚ ਬਹਿਸਾਂ ਦੌਰਾਨ ਪਵਿੱਤਰਤਾ, ਨਿਰਛੱਲਤਾ, ਅਤੇ ਸੁਤੰਤਰਤਾ ਦੇ ਤੱਤ ਪ੍ਰਮੁੱਖ ਹੁੰਦੇ ਸਨ । ਵੋਟਾਂ ਟਿਕਟਾਂ (ਸਲਾਕਾ) ਦੁਆਰਾ ਪਾਈਆਂ ਜਾਂਦੀਆਂ ਸਨ । ਇਹ ਵੋਟਾਂ ਵਿਭਿੰਨ ਮੱਤਾਂ ਦਾ ਪ੍ਰਤੀਨਿਧ ਕਰਨ ਵਾਲੀਆਂ ਲੱਕੜ ਦੇ ਵੱਖ ਵੱਖ ਰੰਗਾਂ ਦੇ ਟੁੱਕੜਿਆਂ ਦੇ ਰੂਪ ਵਿਚ ਵੱਖ ਵਿਚਾਰਧਾਰਾਵਾਂ ਦੀਆਂ ਲਖਾਇਕ ਹੁੰਦੀਆਂ ਸਨ । ਗੁੰਝਲਦਾਰ ਅਤੇ ਗੰਭੀਰ ਮਸਲੇ ਅਕਸਰ ਸਭਾ ਦੇ ਚੋਣਵੇਂ ਮੈਂਬਰਾਂ ਦੀ ਇਕ ਖ਼ਾਸ ਸਭਾ ਅੱਗੇ ਰੱਖੇ ਜਾਂਦੇ ਸਨ ।

ਲੋਕ-ਰਾਜ ਆਪਣੇ ਆਰੰਭਕ ਰੂਪ ਵਿਚ ਇਲਾਕਾਈ ਕੌਂਸਲਾਂ (ਜਨਪਦ) ਨਗਰ ਕੌਂਸਲਾਂ (ਪੌਰ ਸਭਾ) ਅਤੇ ਗ੍ਰਾਮ ਸਭਾ ਦੇ ਰੂਪ ਵਿਚ ਆਪਣੀ ਹੋਂਦ ਦਾ ਪ੍ਰਗਟਾਵਾ ਕਰ ਰਿਹਾ ਸੀ । ਇਹ ਸੰਸਥਾਵਾਂ ਸਥਾਨਕ ਮਸਲਿਆਂ ਨੂੰ ਲੱਗਭਗ ਪੂਰੀ ਆਜ਼ਾਦੀ ਨਾਲ ਸਥਾਨਕ ਮਿਲਵਰਤਨ ਅਤੇ ਖੁਦ ਪ੍ਰਬੰਧ ਦੁਆਰਾ ਨਜਿਠਦੀਆਂ ਸਨ । "ਅਰਥ ਸ਼ਾਸਤਰ", "ਮਹਾਭਾਰਤ" ਅਤੇ "ਮਨੂੰ ਸਿਮ੍ਰਤੀ" ਵਿਚ "ਗ੍ਰਾਮ ਸੰਘਾਂ" ਦੀ ਹੋਂਦ ਬਾਰੇ ਕਈ ਹਵਾਲੇ ਮਿਲਦੇ ਹਨ । ਗ੍ਰਾਮ ਸਭਾਵਾਂ ਜਾਂ ਪੰਚਾਇਤਾਂ ਵਰਗੀਆਂ ਚੁਣੀਆਂ ਸਥਾਨਕ ਸੰਸਥਾਵਾਂ ਉਹਨਾਂ ਦਿਨਾਂ ਵਿਚ ਭਾਰਤੀ ਰਾਜਨੀਤੀ ਦੇ ਆਮ ਪੱਖ ਸਨ । "ਸਭਾ ਤੇ ਸੰਮਤੀ" ਵਰਗੀਆਂ ਲੋਕਤਾਂਤਰਿਕ ਸੰਸਥਾਵਾਂ ਅਤੇ ਗਣਰਾਜ ਜੋ ਬਾਅਦ ਵਿਚ ਖਤਮ ਹੋ ਗਏ ਪਰ ਪਿੰਡ ਪੱਧਰ ਤੇ ਗ੍ਰਾਮ ਸੰਘ, "ਗ੍ਰਾਮ ਸਭਾਵਾਂ" ਜਾਂ "ਪੰਚਾਇਤਾਂ" ਚਾਲੂ ਰਹੀਆਂ ਤੇ ਇਹ ਕਈ ਹਿੰਦੂ ਅਤੇ ਮੁਸਲਿਮ ਸਲਤਨਤਾਂ ਵਿਚ ਵੀ ਭਾਰਤ ਤੇ ਬਰਤਾਨਵੀ ਕਬਜ਼ੇ ਤਕ ਕੰਮ ਕਰਦੀਆਂ ਅਤੇ ਪ੍ਰਫੁੱਲਤ ਹੁੰਦੀਆਂ ਰਹੀਆਂ ਅਤੇ ਇਉਂ ਅਸਰਦਾਰ ਸੰਸਥਾਵਾਂ ਵਜੋਂ ਭੂਮਿਕਾ ਨਿਭਾਉਂਦੀਆਂ ਰਹੀਆਂ । ਬਾਅਦ ਵਿਚ ਵੀ ਇਹ ਕਿਸੇ ਨਾ ਕਿਸੇ ਰੂਪ ਵਿਚ ਕੰਮ ਕਰਦੀਆਂ ਹੀ ਰਹੀਆਂ ।

## ਆਧੁਨਿਕ ਸੰਸਦੀ ਸੰਸਥਾਵਾਂ ਦਾ ਆਰੰਭ

ਸੰਸਦੀ ਸਰਕਾਰ ਅਤੇ ਵਿਧਾਨ ਸਭਾਵਾਂ ਦਾ ਆਧੁਨਿਕ ਰੂਪ ਆਪਣੇ ਪ੍ਰਾਰੰਭ

ਅਤੇ ਵਿਕਾਸ ਲਈ ਭਾਰਤ ਤੇ ਦੋ ਸਦੀਆਂ ਦੇ ਬਰਤਾਨਵੀ ਕਬਜ਼ੇ ਤੋਂ ਪ੍ਰੇਰਿਤ ਹੈ। ਫਿਰ ਵੀ ਇਹ ਕਹਿਣਾ ਗ਼ਲਤ ਹੋਵੇਗਾ ਕਿ ਕਿਸੇ ਪੱਧਰ ਤੇ ਬਰਤਾਨਵੀ ਸੰਸਥਾਵਾਂ ਜਿਉਂ ਦੀਆਂ ਤਿਉਂ ਭਾਰਤ ਵਿਚ ਪ੍ਰਵੇਸ਼ ਕਰ ਗਈਆਂ। ਭਾਰਤ ਦੀ ਸੰਸਦ ਅਤੇ ਸੰਸਦੀ ਸੰਸਥਾਵਾਂ ਜਿਸ ਰੂਪ ਵਿਚ ਉਹ ਸਾਡੇ ਸਾਹਮਣੇ ਦ੍ਰਿਸ਼ਟਮਾਨ ਹਨ ਇਨ੍ਹਾਂ ਦੀ ਉਪਜ ਅਤੇ ਪਾਲਣਾ ਪੋਸਣਾ ਭਾਰਤ ਦੀ ਧਰਤੀ ਵਿਚ ਹੀ ਹੋਈ ਸੀ। ਇਹ ਵਿਦੇਸ਼ੀ ਸ਼ਾਸਨ ਪਾਸੋਂ ਮੁਕਤੀ ਪ੍ਰਾਪਤ ਕਰਨ ਦੇ ਕਈ ਬਿਖੜੇ ਸੰਗਰਾਮਾਂ ਵਿਚੋਂ ਵਿਕਸਿਤ ਹੋਈ ਤੇ ਇਉਂ ਸੁਤੰਤਰ ਲੋਕਰਾਜੀ ਸੰਸਥਾਵਾਂ ਦੀ ਸਥਾਪਨਾ ਹੋਈ ਹੈ। ਇਨ੍ਹਾਂ ਨੂੰ ਬਰਤਾਨਵੀ ਸ਼ਾਸਕਾਂ ਪਾਸੋਂ ਲਗਾਤਾਰ ਸੰਵਿਧਾਨਿਕ ਸੁਧਾਰਾਂ ਦੀਆਂ ਖੁਰਾਕਾਂ ਵੀ ਕਦੇ ਤੇਜ਼ੀ ਨਾਲ ਅਤੇ ਕਦੇ ਰੁਕ ਰੁਕ ਕੇ ਪ੍ਰਾਪਤ ਹੁੰਦੀਆਂ ਰਹੀਆਂ ਹਨ।

**1833 ਦਾ ਚਾਰਟਰ ਐਕਟ :** ਭਾਰਤ ਦੀ ਕੇਂਦਰੀ ਵਿਧਾਨ ਸਭਾ ਦੀ ਪਹਿਲੀ ਧੁੰਦਲੀ ਜਿਹੀ ਸ਼ੁਰੂਆਤ ਚਾਰਟਰ ਐਕਟ 1833 ਅਨੁਸਾਰ ਸੰਭਵ ਹੋਈ ਜਿਸ ਨੇ ਕਿ ਭਾਰਤੀ ਰਾਜ ਪ੍ਰਣਾਲੀ ਵਿਚ ਮਹੱਤਵਪੂਰਨ ਤਬਦੀਲੀਆਂ ਲਾਗੂ ਕੀਤੀਆਂ ਸਨ ਤੇ ਭਾਰਤੀ ਸਰਕਾਰ ਦੇ ਕਾਨੂੰਨੀ ਅਧਿਕਾਰਾਂ ਵਿਚ ਵੀ ਤਬਦੀਲੀ ਕੀਤੀ ਸੀ। ਇਸ ਨੇ ਭਾਰਤ ਵਿਚ ਬਰਤਾਨੀਆਂ ਦੇ ਸਾਰੇ ਇਲਾਕਿਆਂ ਵਾਸਤੇ ਇਕ ਵਿਧਾਨਿਕ ਸਲਾਹਕਾਰ ਸੰਮਤੀ ਵੀ ਸਥਾਪਤ ਕੀਤੀ। ਪਹਿਲੀ ਵਾਰ ਗਵਰਨਰ-ਜਨਰਲ ਦੀ ਸਰਕਾਰ ਨੂੰ "ਭਾਰਤ ਸਰਕਾਰ" ਵਜੋਂ ਜਾਣਿਆ ਗਿਆ ਸੀ ਅਤੇ ਉਸ ਦੀ ਸਲਾਹਕਾਰ ਸੰਮਤੀ ਨੂੰ "ਭਾਰਤੀ ਸਲਾਹਕਾਰ ਸੰਮਤੀ" ਦੀਆਂ ਕਾਨੂੰਨ ਸਿਰਜਕ ਬੈਠਕਾਂ ਨੂੰ ਕਾਰਜਕਾਰੀ ਬੈਠਕਾਂ ਦੇ ਰੂਪ ਵਿਚ ਬਦਲ ਦਿੱਤਾ। ਕਾਰਜ ਪਾਲਿਕਾ ਅਤੇ ਵਿਧਾਇਕ ਕਾਰਜਾਂ ਨਾਲ ਸੰਬੰਧਿਤ ਗਵਰਨਰ-ਜਨਰਲ ਦੀ ਸਲਾਹਕਾਰ ਸੰਮਤੀ ਨੇ ਵਿਧਾਨ ਸਭਾਈ ਮੈਂਬਰ ਅਤੇ ਵਿਲੱਖਣ ਨਿਆਂਕਾਰ ਲਾਰਡ ਮੈਕਾਲੇ ਦੀ ਨਿਯੁਕਤੀ ਕਰਕੇ ਤੇ ਦਰਜਾ ਦੇ ਕੇ ਇਕ ਅਹਿਮ ਵਾਧਾ ਕਰ ਦਿੱਤਾ। ਇਸ ਤਰ੍ਹਾਂ 1833 ਦੇ ਐਕਟ ਵਿਚ ਵਿਧਾਨ ਸੰਮਤੀ ਦੇ ਬੀਜ ਦੇਖੇ ਜਾ ਸਕਦੇ ਹਨ ਭਾਵੇਂ ਕਿ ਕਾਫੀ ਦੇਰ ਬਾਅਦ ਇਸ ਦੀ ਇਸ ਤਰ੍ਹਾਂ ਵਿਆਖਿਆ ਨਹੀਂ ਕੀਤੀ ਗਈ।

**1853 ਦਾ ਚਾਰਟਰ ਐਕਟ :** ਚਾਰਟਰ ਐਕਟਾਂ ਦੇ ਅਖ਼ੀਰਲੇ ਚਾਰਟਰ ਐਕਟ 1853 ਨੇ ਗਵਰਨਰ-ਜਨਰਲ ਦੀ ਸਲਾਹਕਾਰ ਸੰਮਤੀ ਵਿਚ ਮਹੱਤਵਪੂਰਨ ਤਬਦੀਲੀਆਂ ਲਿਆਂਦੀਆਂ। ਚੌਥਾ ਜਾਂ ਵਿਧਾਨ ਸੰਮਤੀ ਮੈਂਬਰ ਉਨ੍ਹਾਂ ਹੀ ਲੀਹਾਂ ਤੇ ਲਿਆ ਗਿਆ ਸੀ ਜਿਨ੍ਹਾਂ ਅਨੁਸਾਰ ਕਿ ਉਸ ਨੂੰ ਕਾਰਜ ਪਾਲਿਕਾ ਦੀਆਂ ਬੈਠਕਾਂ ਵਿਚ ਬੈਠਣ ਅਤੇ ਵੋਟ ਪਾਉਣ ਦਾ ਅਧਿਕਾਰ ਦਿੱਤਾ ਗਿਆ ਸੀ। ਇਸ ਦੇ ਨਾਲ ਹੀ ਸਲਾਹਕਾਰ ਸੰਮਤੀ ਦਾ ਵਿਧਾਨਿਕ ਮੰਤਵਾਂ ਲਈ ਵਿਸਥਾਰ ਕੀਤਾ ਗਿਆ ਤੇ ਇਸ ਵਿਚ ਛੇ ਮੈਂਬਰ ਲਏ ਗਏ ਤੇ ਇਨ੍ਹਾਂ ਨੂੰ ਵਿਧਾਨਿਕ ਸਲਾਹਕਾਰਾਂ ਦੀ ਪਦਵੀ ਦਿੱਤੀ ਗਈ। ਇਸ ਤਰ੍ਹਾਂ ਗਵਰਨਰ-ਜਨਰਲ ਕਮਾਂਡਰ-ਇਨ-ਚੀਫ਼ ਅਤੇ ਸਲਾਹਕਾਰ ਸੰਮਤੀ ਦੀ ਸਥਾਪਨਾ ਕੀਤੀ ਗਈ ਜੋ ਕਿ 1853 ਦੇ ਐਕਟ ਅਨੁਸਾਰ ਸੀ ਤੇ ਇਸ ਵਿਚ 12 ਮੈਂਬਰ ਸਨ। ਸਲਾਹਕਾਰ ਸੰਮਤੀ ਵਿਚ ਵਿਧਾਨਿਕ ਸਮਰੱਥਾ ਵਿਚ ਬਹਿਸ

ਲਿਖਤੀ ਹੋਣ ਦੀ ਬਜਾਏ ਜ਼ਬਾਨੀ ਹੋ ਗਈ। ਬਿਲ ਚੋਣ-ਕਮੇਟੀਆਂ ਦੇ ਹਵਾਲੇ ਹੋਣ ਲੱਗੇ ਨਾ ਕਿ ਇਕੱਲੇ ਮੈਂਬਰਾਂ ਨੂੰ। ਵਿਧਾਨਿਕ ਕੰਮ ਗੁਪਤ ਹੋਣ ਦੀ ਬਜਾਏ ਖੁੱਲ੍ਹੇ ਰੂਪ ਵਿਚ ਹੋਣ ਲੱਗਾ ਤੇ ਸਰਕਾਰੀ ਤੌਰ ਤੇ ਰਿਪੋਰਟਾਂ ਦੀ ਪ੍ਰਕਾਸ਼ਨਾ ਹੋਣ ਲੱਗੀ। ਇਸ ਤਰ੍ਹਾਂ ਵਿਧਾਨਿਕ ਕੰਮ ਨੂੰ ਕਾਰਜ ਪਾਲਿਕਾ ਦੇ ਕੰਮ ਤੋਂ ਵੱਖਰਾ ਕਰਨ ਦੀ ਦਿਸ਼ਾ ਵੱਲ ਇਕ ਵੱਡਾ ਕਦਮ ਪੁੱਟਿਆ ਗਿਆ। ਨਵੀਂ ਸਲਾਹਕਾਰ ਸੰਮਤੀ ਨੇ ਆਪਣੇ ਫ਼ਰਜ਼ਾਂ ਨੂੰ ਇਸ ਤਰ੍ਹਾਂ ਢਾਲ ਲਿਆ ਕਿ ਉਹ ਸਿਰਫ਼ ਵਿਧਾਨਕਾਰੀ ਤੱਕ ਹੀ ਸੀਮਤ ਨਾ ਰਹੇ ਸਗੋਂ ਮੁਟਾਂਗੂ-ਚੈਲਮਸਫੋਰਡ ਰਿਪੋਰਟ (1918) ਦੇ ਕਥਨ ਦੀਆਂ ਖਾਹਸ਼ਾਂ ਦੇ ਉਲਟ ਇਹ ਇਕ ਛੋਟੀ ਪ੍ਰਤੀਨਿਧ ਵਿਧਾਨ ਸਭਾ ਦਾ ਕਿਰਦਾਰ ਸੰਭਾਲਣ ਲੱਗ ਪਈ ਸੀ। ਸ਼ਿਕਾਇਤਾਂ ਦੂਰ ਕਰਨ ਬਾਰੇ ਜਾਂਚ ਪੜਤਾਲ ਕਰਨ ਵਾਸਤੇ ਜੁੜਨ ਅਤੇ ਇਕ ਭਾਵਨਾ ਅਧੀਨ ਕੰਮ ਕਰਨ ਲੱਗ ਪਈ ਸੀ।

**1861 ਦਾ ਇੰਡੀਅਨ ਕੌਂਸਲਜ਼ ਐਕਟ :** 1861 ਦਾ ਭਾਰਤੀ ਸਲਾਹਕਾਰ ਸੰਮਤੀਆਂ ਦਾ ਐਕਟ ਗਵਰਨਰ-ਜਨਰਲ ਦੀ ਸਲਾਹਕਾਰ ਸੰਮਤੀ ਦੇ ਸੰਵਿਧਾਨ ਵਾਸਤੇ ਬਿਹਤਰ ਧਾਰਾਵਾਂ ਬਣਾਉਣ ਲਈ ਪਾਸ ਕੀਤਾ ਗਿਆ ਸੀ ਅਤੇ ਕਈ ਪ੍ਰੈਜ਼ੀਡੈਂਸੀਆਂ ਅਤੇ ਰਾਜਾਂ ਦੀ ਸਥਾਨਕ ਸਰਕਾਰ ਵਾਸਤੇ ਸੀ। ਇਸ ਐਕਟ ਬਾਰੇ ਕਿਹਾ ਗਿਆ ਸੀ ਕਿ ਇਹ ਭਾਰਤੀ ਵਿਧਾਨਕਾਰੀ ਦਾ ਮੁੱਖ ਚਾਰਟਰ ਹੈ ਜੋ ਕਿ ਭਾਰਤ ਵਿਚ ਵਿਧਾਨਿਕ ਪ੍ਰਣਾਲੀ ਦੇ ਵਿਕਾਸ ਵਾਸਤੇ ਸ਼ੁਰੂ ਕੀਤਾ ਗਿਆ ਸੀ। ਇਸ ਐਕਟ ਨੇ ਵਿਧਾਨ ਕਾਰਜ ਵਿਚ ਕੇਂਦਰੀ ਅਤੇ ਰਾਜ-ਪੱਧਰ ਦੋਹਾਂ ਵਿਚ ਹੀ ਮਹੱਤਵ-ਪੂਰਨ ਤਬਦੀਲੀਆਂ ਲਿਆਂਦੀਆਂ। ਇਸ ਨੇ ਗਵਰਨਰ-ਜਨਰਲ ਦੀ ਸਲਾਹਕਾਰ ਕਮੇਟੀ ਨੂੰ ਮੁੜ ਗਠਿਤ ਕੀਤਾ। ਇਸ ਤੋਂ ਬਾਅਦ ਇਸ ਵਿਚ ਚਾਰ ਦੀ ਥਾਂ ਪੰਜ ਸਾਧਾਰਨ ਮੈਂਬਰ ਹੋਣੇ ਸਨ। ਵਿਧਾਨਿਕ ਮੰਡਲਾਂ ਲਈ ਗਵਰਨਰ-ਜਨਰਲ ਨੂੰ ਇਹ ਅਧਿਕਾਰ ਦਿੱਤਾ ਗਿਆ ਕਿ ਉਸ ਸੰਮਤੀ ਵਿਚ ਛਿਆਂ ਤੋਂ ਘੱਟ ਅਤੇ ਬਾਰਾਂ ਤੋਂ ਵੱਧ ਹੋਰ ਮੈਂਬਰ ਨਾ ਲਵੇ ਅਤੇ ਇਨ੍ਹਾਂ ਵਿਚੋਂ ਘੱਟੋ ਘੱਟ ਅੱਧੇ ਮੈਂਬਰ ਗੈਰ-ਸਰਕਾਰੀ ਹੋਣ। ਭਾਵੇਂ ਇਥੇ ਭਾਰਤੀ ਜਾਂ ਗੈਰ-ਸਰਕਾਰੀ ਮੈਂਬਰਾਂ ਨੂੰ ਵਿਸਤਾਰੀ ਗਈ ਸਲਾਹਕਾਰ ਸੰਮਤੀ ਵਾਸਤੇ ਨਿਯੁੱਕਤ ਕਰਨ ਲਈ ਕੋਈ ਕਾਨੂੰਨੀ ਬੰਦਸ਼ ਨਹੀਂ ਸੀ ਪਰ ਹਾਊਸ ਆਫ ਕਾਮਨਜ਼ ਵਿਚ ਇਕ ਭਰੋਸਾ ਜ਼ਰੂਰ ਦਿੱਤਾ ਗਿਆ ਕਿ ਭਾਰਤੀ ਹੀ ਇਸ ਤਰ੍ਹਾਂ ਨਿਯੁੱਕਤ ਕੀਤੇ ਜਾਣਗੇ। ਇਸ ਭਰੋਸੇ ਅਤੇ ਤੱਥ ਦੇ ਬਾਵਜੂਦ ਕਿ ਕੌਂਸਲ ਲਈ ਸਪੱਸ਼ਟ ਵਿਵਸਥਾ ਸੀ ਕਿ ਉਹ ਕੇਵਲ ਵਿਧਾਈ ਕਾਰਜ ਕਰੇ, ਇਸ ਨੂੰ ਉਤਰਦਾਈ ਜਾਂ ਪ੍ਰਤੀਨਿਧ ਵਿਧਾਈ ਸੰਸਥਾ ਦਾ ਦਰਜਾ ਪ੍ਰਾਪਤ ਨਹੀਂ ਸੀ। ਇਹ ਤਾਂ ਸਿਰਫ਼ ਇਕ ਅਜਿਹੀ ਕਾਰਜ ਪਾਲਿਕਾ ਹੀ ਸੀ ਜਿਸ ਦੀ ਕਿ ਕਾਨੂੰਨ ਘੜਨ ਵਿਚ ਸਿਰਫ਼ ਮਦਦ ਜਾਂ ਸਲਾਹ ਹੀ ਲਈ ਜਾਂਦੀ ਸੀ। ਕਿਸੇ ਵੀ ਵਿਸ਼ੇ ਬਾਰੇ ਇਕ ਵਿਚਾਰਕ ਸੰਸਥਾ ਨਾ ਹੋਣ ਕਰਕੇ ਤੇ ਬਸ ਕਾਨੂੰਨ ਘੜਨੀ ਹੋਣ ਕਰਕੇ ਅਤੇ ਸ਼ਿਕਾਇਤਾਂ ਦੀ ਜਾਂਚ ਪੜਤਾਲ ਦੇ ਅਧਿਕਾਰ ਦੀ ਅਣਹੋਂਦ ਕਾਰਨ ਅਤੇ ਸੂਚਨਾ ਪ੍ਰਾਪਤੀ ਜਾਂ ਕਾਰਜ ਪਾਲਿਕਾ ਦੇ ਵਿਵਹਾਰ ਦੀ ਜਾਂਚ ਦਾ ਮਾਮਲਾ ਹੱਥ ਵਿਚ ਲੈ ਸਕਣ ਦਾ ਅਧਿਕਾਰ ਨਾ ਹੋਣ

ਕਰਕੇ ਇਹ ਸੰਮਤੀ ਕਿਸੇ ਵੀ ਤਰ੍ਹਾਂ ਜ਼ਿੰਮੇਦਾਰ ਸੰਸਥਾਵਾਂ ਦੇ ਤੱਤ ਨਹੀਂ ਰੱਖਦੀ ਸੀ। ਫਿਰ ਵੀ ਸੰਵਿਧਾਨਕ ਵਿਕਾਸ ਦੇ ਦ੍ਰਿਸ਼ਟੀਕੋਣ ਤੋਂ 1861 ਦਾ ਇਹ ਐਕਟ ਆਪਣੇ ਤੋਂ ਪਹਿਲਾਂ ਦੀ ਸਥਿਤੀ ਵਿਚ ਸੁਧਾਰ ਦੇ ਇਕ ਅਹਿਮ ਕਦਮ ਵਜੋਂ ਸੀ ਕਿਉਂਕਿ ਭਾਰਤ ਤੇ ਬਰਤਾਨਵੀ ਕਬਜ਼ੇ ਤੋਂ ਬਾਅਦ ਪਹਿਲੀ ਵਾਰੀ ਇਸ ਰਾਹੀਂ ਸੰਵਿਧਾਨਿਕ ਸੰਸਥਾਵਾਂ ਵਿਚ ਗੈਰ-ਸਰਕਾਰੀ ਮੈਂਬਰਾਂ ਦੀ ਪ੍ਰਤਿਨਿਧਤਾ ਦੇ ਮਹੱਤਵਪੂਰਨ ਸਿਧਾਂਤ ਨੂੰ ਪ੍ਰਵਾਨ ਕੀਤਾ ਗਿਆ ਸੀ। ਇਸ ਪਿੱਛੋਂ ਲੋੜੀਂਦੀ ਵਿਚਾਰ ਬਾਅਦ ਹੀ ਕਾਨੂੰਨ ਬਣਾਏ ਜਾਣ ਲੱਗੇ ਅਤੇ ਕਾਨੂੰਨੀ ਨੁਕਤੇ ਘੜੇ ਜਾਣ ਲੱਗੇ ਜਿਨ੍ਹਾਂ ਨੂੰ ਕਿ ਉਸੇ ਸੋਚ ਵਿਚਾਰ ਅਤੇ ਲੋਕ-ਸਾਧਨ ਦੁਆਰਾ ਕਾਨੂੰਨ ਬਣਾਨ ਲਈ ਤਿਆਰ ਕੀਤਾ ਜਾ ਸਕਦਾ ਸੀ। ਇਸ ਤਰ੍ਹਾਂ ਕਾਰਜ ਪਾਲਿਕਾ ਵੱਲੋਂ ਕਾਨੂੰਨ ਘੜਨ ਦੇ ਦਿਨ ਅਮਲੀ ਤੌਰ ਤੇ ਮੁਕ ਗਏ ਅਤੇ ਕਾਨੂੰਨ ਘੜਨ ਦਾ ਕਾਰਜ ਹੋਰ ਵਧੇਰੇ ਸਮੇਂ ਲਈ ਸਿਰਫ਼ ਕਾਰਜ ਪਾਲਿਕਾ ਦਾ ਹੀ ਕੰਮ ਸਮਝਿਆ ਜਾਣ ਲੱਗਾ।

**ਭਾਰਤੀ ਕੌਮੀ ਕਾਂਗਰਸ ਦੀ ਸਥਾਪਨਾ :** ਭਾਰਤੀ ਕੌਮੀ ਕਾਂਗਰਸ ਦੀ ਸਥਾਪਨਾ 1885 ਵਿਚ ਕੀਤੀ ਗਈ। ਇਸ ਨੇ ਸ਼ਾਹੀ ਕਬਜ਼ੇ ਵਿਚੋਂ ਤੇਜ਼ੀ ਨਾਲ ਮੁਕਤ ਹੋਣ ਅਤੇ ਇਕ ਜ਼ਿੰਮੇਦਾਰ ਭਾਰਤ ਸਰਕਾਰ ਦਾ ਸੰਕਲਪ ਚਿਤਵਿਆ। ਆਪਣੇ ਆਰੰਭ ਤੋਂ ਹੀ ਕਾਂਗਰਸ ਨੇ ਦੇਸ਼ ਵਿਚ ਆਪਣੀ ਨੀਤੀ ਦੇ ਮੁੱਖ ਮੁੱਦੇ ਵਜੋਂ ਪ੍ਰਤਿਨਿਧੀ ਸੰਸਥਾਵਾਂ ਦੀ ਤੇਜ਼ ਪੇਸ਼ਕਾਰੀ ਕੀਤੀ। ਕਾਂਗਰਸ, ਸਲਾਹਕਾਰ ਸੰਮਤੀਆਂ ਦੇ ਸੁਧਾਰਾਂ ਨੂੰ ਸਾਰੇ ਸੁਧਾਰਾਂ ਦੀ ਜੜ੍ਹ ਸਮਝਦੀ ਸੀ। ਕਾਂਗਰਸ ਦੇ ਪੰਜਵੇਂ ਸਮਾਗਮ (ਬੰਬਈ 1889 ਸਮੇਂ) ਇਸ ਵਿਸ਼ੇ ਤੇ ਬੋਲਦਿਆਂ ਸੁਰੇਂਦਰਨਾਥ ਬੈਨਰਜੀ ਨੇ ਕਿਹਾ ਸੀ, "ਜੇ ਤੁਸੀਂ ਇਸ ਦੀ ਪ੍ਰਾਪਤੀ ਕਰ ਲਵੋ ਤਾਂ ਸਮਝੋ ਹੋਰ ਹਰ ਚੀਜ਼ ਪ੍ਰਾਪਤ ਕਰ ਲਈ ਹੈ। ਇਸ ਤੇ ਹੀ ਸਾਰੇ ਦੇਸ਼ ਦਾ ਅਤੇ ਸਾਡੀ ਪ੍ਰਬੰਧਕੀ ਪ੍ਰਣਾਲੀ ਦਾ ਭਵਿੱਖ ਨਿਰਭਰ ਕਰਦਾ ਹੈ।"

**1892 ਦਾ ਇੰਡੀਅਨ ਕੌਂਸਲਜ਼ ਐਕਟ :** ਇਹ ਐਕਟ, ਬਹੁਤ ਘੱਟ ਅੰਸ਼ਕ; ਪ੍ਰਤਿਨਿਧ ਸੰਸਥਾਵਾਂ ਲਈ ਵਧਦੀ ਹੋਈ ਭਾਰਤੀ ਮੰਗ ਨੂੰ ਸਵੀਕਾਰਨ ਦੀ ਦਿਸ਼ਾ ਵਿਚ ਪਹਿਲਾ ਕਦਮ ਸੀ। ਬਰਤਾਨਵੀ ਸੰਸਦ ਵੱਲੋਂ ਭਾਰਤੀ ਸਲਾਹਕਾਰ ਸੰਮਤੀਆਂ ਦੇ ਐਕਟ 1892 ਦਾ ਪਾਸ ਹੋਣਾ ਭਾਰਤ ਦੇ ਲੋਕਾਂ ਨੂੰ ਵਿਧਾਨਿਕ ਸਲਾਹਕਾਰ ਸੰਮਤੀ ਵਿਚ ਸੱਚਮੁਚ ਹੀ ਇਕ ਸਜੀਵ ਪ੍ਰਤੀਨਿਧਤਾ ਦੇਣ ਵਜੋਂ ਸੀ ਤੇ ਇਹ ਗੱਲ ਉਦੋਂ ਕਾਂਗਰਸ ਦੀ ਫਤਹਿ ਵਾਂਗ ਸਮਝੀ ਗਈ ਕਿਉਂਕਿ ਸਰਕਾਰ ਤੇ ਪਹਿਲੀ ਵਾਰ ਵਿਸਤਰਿਤ ਸਲਾਹਕਾਰ ਸੰਮਤੀਆਂ ਵਿਚ ਪ੍ਰਤਿਨਿਧੀ ਤੱਤ ਨੂੰ ਪ੍ਰਵਾਨ ਕੀਤਾ ਸੀ। ਕਾਂਗਰਸ ਨੂੰ ਸੰਤੁਸ਼ਟੀ ਸੀ ਕਿ ਉਸ ਸਾਂਝੇ ਮੰਤਵਾਂ ਵਾਸਤੇ ਭਾਰਤੀਆਂ ਨੇ ਉਹਨਾਂ ਦੇ ਨਾਗਰਿਕ ਅਧਿਕਾਰਾਂ ਦੀ ਪ੍ਰਾਪਤੀ ਵਾਸਤੇ ਜ਼ਿੰਮੇਦਾਰੀ ਨਿਭਾਈ ਹੈ।

1892 ਦੇ ਐਕਟ ਨੇ ਭਾਰਤੀ ਸਲਾਹਕਾਰ ਸੰਮਤੀਆਂ ਦੇ ਐਕਟ 1861 ਵਿਚ ਤਰਮੀਮ ਕਰਕੇ ਭਾਰਤ ਦੀਆਂ ਸਲਾਹਕਾਰ ਸੰਮਤੀਆਂ ਨੂੰ ਮੁੜ ਗਠਿਤ ਕੀਤਾ।

ਗਵਰਨਰ-ਜਨਰਲ ਦੀ ਵਿਧਾਨ ਕੌਂਸਲ ਦਾ ਹੋਰ ਵਿਸਤਾਰ ਕੀਤਾ ਗਿਆ ਤਾਂ ਕਿ ਉਸ ਦੇ ਦਸਾਂ ਤੋਂ ਘੱਟ ਅਤੇ 16 ਤੋਂ ਵੱਧ ਹੋਰ ਮੈਂਬਰ ਨਾ ਹੋਣ (ਪਹਿਲਾਂ ਇਹ ਗਿਣਤੀ ਕਰਮਵਾਰ 6 ਤੇ 12 ਸੀ) ਇਸੇ ਤਰ੍ਹਾਂ ਰਾਜ ਵਿਧਾਨ ਸੰਮਤੀਆਂ ਦੇ ਮੈਂਬਰਾਂ ਦੀ ਗਿਣਤੀ ਵੀ ਵਧਾ ਦਿੱਤੀ ਗਈ। ਸੰਮਤੀਆਂ ਵਾਸਤੇ ਹੋਰ ਮੈਂਬਰ ਵਧਾਉਣ ਦੀਆਂ ਸ਼ਰਤਾਂ ਵਿਚ ਦਰਜ ਹੈ ਕਿ ਕੁਝ ਪ੍ਰਵਾਨਿਤ ਸੰਸਥਾਵਾਂ ਜਾਂ ਅਸਾਧਾਰਨ ਹਿੱਤਾਂ ਦੀ ਪ੍ਰਤਿਨਿਧਤਾ ਕਰਦੀਆਂ ਸੰਸਥਾਵਾਂ ਦੀਆਂ ਸਿਫ਼ਾਰਸ਼ਾਂ ਤੇ ਕੁਝ ਗੈਰ-ਸਰਕਾਰੀ ਮੈਂਬਰ ਨਾਮਜ਼ਦ ਕੀਤੇ ਜਾਣ। ਗਵਰਨਰ-ਜਨਰਲ ਦੀ ਵਿਧਾਨ ਸੰਮਤੀ ਜਾਂ ਭਾਰਤੀ ਵਿਧਾਨ ਸੰਮਤੀ ਵਿਚ ਪੰਜ ਹੋਰ ਮੈਂਬਰ ਸ਼ਾਮਲ ਕੀਤੇ ਗਏ। ਚਹੁੰਆਂ ਰਾਜ ਸੰਮਤੀਆਂ ਦੇ ਗੈਰ-ਸਰਕਾਰੀ ਮੈਂਬਰਾਂ ਵਲੋਂ ਚੁਣਿਆ ਇਕ ਮੈਂਬਰ ਅਤੇ ਕਲਕੱਤਾ ਚੈਂਬਰ ਆਫ ਕਮਰਸ ਵੱਲੋਂ ਚੁਣਿਆ ਇਕ ਮੈਂਬਰ ਸ਼ਾਮਲ ਸੀ। ਭਾਵੇਂ ਚੋਣ ਸ਼ਬਦ ਦੀ ਵਰਤੋਂ ਜਾਣ-ਬੁਝ ਕੇ ਨਹੀਂ ਕੀਤੀ ਗਈ, ਇਸ ਕਾਰਨ ਕਿ ਰਾਜ ਸੰਮਤੀਆਂ ਦੇ ਗੈਰ-ਸਰਕਾਰੀ ਮੈਂਬਰ ਕੇਂਦਰੀ ਸੰਮਤੀ ਵਾਸਤੇ ਆਪਣੇ ਨੁਮਾਇੰਦੇ ਸਿਫਾਰਸ਼ ਕਰਕੇ ਭੇਜਦੇ ਸਨ ਤੇ ਇਸ ਤੋਂ ਅਪ੍ਰਤੱਖ ਚੋਣ ਦੇ ਸਿਧਾਂਤ ਦੀ ਛਿੱਪੀ ਪ੍ਰਵਾਨਗੀ ਦਾ ਸੰਕੇਤ ਮਿਲਦਾ ਸੀ।

ਵਿਧਾਨ ਸੰਮਤੀਆਂ ਦੇ ਮੈਂਬਰਾਂ ਨੂੰ ਸਵਾਲ ਪੁੱਛਣ ਦਾ ਹੱਕ ਹੁੰਦਾ ਸੀ ਅਤੇ ਇਹ ਮਹੱਤਵਪੂਰਨ ਮਸਲਿਆਂ ਤੇ ਸਰਕਾਰੀ ਮੈਂਬਰਾਂ ਤੋਂ ਪੁੱਛਗਿੱਛ ਦੇ ਤਰੀਕੇ ਨਾਲ ਸੂਚਨਾ ਪ੍ਰਾਪਤ ਕਰਨ ਲਈ ਹੁੰਦੇ ਸਨ। ਇਹ ਹੱਕ ਜੋ ਕਿ ਕਿਸੇ ਵੀ ਵਿਧਾਨਕਾਰ ਦੇ ਮੁੱਢਲੇ ਹੱਕਾਂ ਵਿਚੋਂ ਇਕ ਹੁੰਦਾ ਹੈ, ਉਸ ਸਮੇਂ ਇਸ ਦੀ ਵਰਤੋਂ ਕਦੇ ਕਦੇ ਹੀ ਕੀਤੀ ਜਾਂਦੀ ਸੀ। ਪਰ ਇਸ ਦੀ ਆਗਿਆ ਮਿਲਣ ਨਾਲ ਸੰਸਦ ਸੰਸਥਾ ਦੀ ਪ੍ਰਗਤੀ ਲਈ ਇਕ ਨਿਸਚਿਤ ਕਦਮ ਜ਼ਰੂਰ ਪੁਟਿਆ ਗਿਆ। ਇਹ ਦਿਲਚਸਪੀ ਵਾਲੀ ਗੱਲ ਹੈ ਕਿ ਆਰੰਭਕ ਪੜਾਵਾਂ ਤੇ ਇਸ ਹੱਕ ਦੀ ਵਰਤੋਂ ਸਰਕਾਰੀ ਮੈਂਬਰ ਵੀ ਕਰ ਸਕਦੇ ਸਨ ਤੇ ਇਹ ਪੜ੍ਹ ਕੇ ਅਜੀਬ ਲਗਦਾ ਹੈ ਕਿ ਇਕ ਸਰਕਾਰੀ ਮੈਂਬਰ ਕਿਸੇ ਹੋਰ ਸਰਕਾਰੀ ਮੈਂਬਰਾਂ ਤੋਂ ਜਾਣਕਾਰੀ ਪ੍ਰਾਪਤ ਕਰਨ ਲਈ ਸਵਾਲ ਕਰਦਾ ਸੀ।

1892 ਦਾ ਐਕਟ ਸੱਚਮੁਚ ਹੀ 1861 ਦੇ ਐਕਟ ਦਾ ਸੁਧਰਿਆ ਰੂਪ ਸੀ ਕਿਉਂਕਿ ਸਲਾਹਕਾਰ ਸੰਮਤੀਆਂ ਵਿਚ ਪ੍ਰਤਿਨਿਧਤਵ ਤੱਤ ਸ਼ਾਮਲ ਸੀ ਤੇ ਕੁਝ ਹੱਦ ਤਕ ਸੰਮਤੀਆਂ ਦੇ ਕੰਮ ਤੇ ਲੱਗੀਆਂ ਪਾਬੰਦੀਆਂ ਨੂੰ ਢਿਲਿਆਂ ਕਰਦਾ ਸੀ। ਚੁਣੇ ਹੋਏ ਮੈਂਬਰਾਂ ਦੇ ਪ੍ਰਵੇਸ਼ ਨਾਲ ਪ੍ਰੀਸ਼ਦ ਦੇ ਜੀਵਨ ਵਿਚ ਇਕ ਨਵੇਂ ਕਾਲ ਦੇ ਆਰੰਭ ਹੋਣ ਦਾ ਸਪੱਸ਼ਟ ਪ੍ਰਗਟਾਵਾ ਸੀ। ਆਮ ਲੋਕਾਂ ਦੀ ਰਾਏ ਨੂੰ ਵਧੇਰੇ ਵਜ਼ਨ ਦਿੱਤਾ ਜਾਣ ਲੱਗਾ ਤੇ ਲੋਕਾਂ ਦੀ ਰਾਏ ਵਿਚਾਰੀ ਵੀ ਜਾਣ ਲੱਗੀ। ਵਿਚਾਰ ਵਟਾਂਦਰੇ ਦੇ ਆਲੋਚਨਾਤਮਕ ਪਹਿਲੂਆਂ ਵਿਚ ਵੀ ਇਕ ਤਬਦੀਲੀ ਆਈ।

**1909 ਦਾ ਇੰਡੀਅਨ ਕੌਂਸਲਜ਼ ਐਕਟ** : ਕਾਂਗਰਸ ਨੇ ਮੋਰਲੇ-ਮਿੰਟੋ ਸੁਧਾਰ ਸੁਝਾਅ 1908 ਵਿਚ ਦਰਜ ਦੇਸ਼ ਦੇ ਮਸਲਿਆਂ ਨੂੰ ਨਜਿੱਠਣ ਲਈ ਵੱਧ ਤੋਂ ਵੱਧ ਅਸਰਦਾਰ ਪ੍ਰਤਿਨਿਧਤਾ ਪ੍ਰਾਪਤ ਕਰਨ ਲਈ ਅਣਥੱਕ ਕੋਸ਼ਿਸ਼ਾਂ ਕੀਤੀਆਂ। ਮੋਰਲੇ-

ਮਿੰਟੋ ਸੰਵਿਧਾਨਕ ਸੁਧਾਰਾਂ ਦੀ ਵਿਉਂਤ ਭਾਰਤੀ ਸਲਾਹਕਾਰ ਸੰਮਤੀਆਂ ਦੇ ਐਕਟ 1909 ਦੁਆਰਾ ਲਾਗੂ ਕੀਤੀ ਗਈ ਸੀ। ਇਸ ਐਕਟ ਨੇ ਆਪਣੇ ਵਿਚ ਹੀ ਪੂਰਕ ਸ਼ਰਤਾਂ ਦੁਆਰਾ ਸੰਵਿਧਾਨ ਅਤੇ ਭਾਰਤੀ ਵਿਧਾਨ ਪ੍ਰਣਾਲੀ ਦੇ ਕਾਰਜਾਂ ਵਿਚ ਮਹੱਤਵਪੂਰਨ ਤਬਦੀਲੀਆਂ ਲਿਆਂਦੀਆਂ। ਭਾਰਤੀ ਸੰਮਤੀ ਦੇ ਮੈਂਬਰਾਂ ਦੀ ਗਿਣਤੀ 16 ਤੋਂ ਵਧਾ ਕੇ 60 ਕਰ ਦਿੱਤੀ ਗਈ। ਇਸ ਵਿਚ ਕਾਰਜਕਾਰੀ ਸਲਾਹਕਾਰ ਸ਼ਾਮਲ ਨਹੀਂ ਹਨ ਜੋ ਕਿ ਇਸ ਦੇ ਗੈਰ-ਸਰਕਾਰੀ ਮੈਂਬਰ ਹੁੰਦੇ ਸਨ। ਰਾਜਾਂ ਵਿਚ ਵੀ ਇਸ ਦਾ ਆਕਾਰ ਦੁਗਣੇ ਤੋਂ ਵਧਾ ਦਿੱਤਾ ਗਿਆ। ਇਹ ਐਕਟ ਮੰਗ ਕਰਦਾ ਸੀ ਕਿ ਵਿਧਾਨ ਸੰਮਤੀਆਂ ਦੇ ਮੈਂਬਰ ਚੁਣੇ ਹੋਏ ਅਤੇ ਨਾਮਜ਼ਦ ਮੈਂਬਰਾਂ ਨੂੰ ਸੰਮਤੀਆਂ ਵਿਚ ਸ਼ਾਮਲ ਕਰਨ।

1909 ਦੇ ਐਕਟ ਨੇ ਵਿਧਾਨ ਸੰਮਤੀਆਂ ਦੇ ਕਾਰਜਾਂ ਵਿਚ ਵਾਧਾ ਕਰ ਦਿੱਤਾ। ਉਸ ਨਾਲ ਮੈਂਬਰਾਂ ਨੂੰ ਇਹ ਅਧਿਕਾਰ ਮਿਲ ਗਿਆ ਕਿ ਉਹ ਬਜਟ ਬਾਰੇ ਤੇ ਕਿਸੇ ਵੀ ਮਸਲੇ ਬਾਰੇ ਜੋ ਆਮ ਲੋਕ-ਹਿੱਤ ਰੱਖਦਾ ਹੋਵੇ ਤੇ ਸੰਕਲਪ ਪੇਸ਼ ਕਰਨ ਅਤੇ ਉਨ੍ਹਾਂ ਤੇ ਪ੍ਰੀਸ਼ਦ ਵਿਚ ਮਤਦਾਨ ਕਰਾਉਣ ਦਾ ਅਧਿਕਾਰ ਦਿੱਤਾ ਗਿਆ। ਇਹ ਮਤੇ ਕਾਰਜ ਪਾਲਿਕਾ ਸਰਕਾਰ ਵਾਸਤੇ ਸਿਫਾਰਸ਼ਾਂ ਦਾ ਰੂਪ ਧਾਰਦੇ ਸਨ ਪਰ ਸਰਕਾਰ ਇਨ੍ਹਾਂ ਨੂੰ ਮੰਨਣ ਲਈ ਵਚਨਬੱਧ ਨਹੀਂ ਸੀ। ਪ੍ਰਧਾਨ ਦੀ ਆਗਿਆ ਨਾਲ ਸਵਾਲ ਪੁੱਛਣ ਦਾ ਅਧਿਕਾਰ ਪੂਰਕ ਸਵਾਲਾਂ ਦੀ ਆਗਿਆ ਮਿਲਣ ਨਾਲ ਵੱਧ ਗਿਆ ਸੀ।

1909 ਦੇ ਸੁਧਾਰਾਂ ਵਿਚ ਸਭ ਤੋਂ ਵੱਡਾ ਨੁਕਸ ਚੋਣਾਂ ਵਿਚ ਵੱਖ ਵੱਖ ਜਾਂ ਫਿਰਕੂ ਪ੍ਰਣਾਲੀਆਂ ਦੀ ਸਿਰਜਣਾ ਸੀ ਜਿਸ ਦੁਆਰਾ ਸੰਮਤੀਆਂ ਦੀਆਂ ਸੀਟਾਂ ਵਿਚ ਪ੍ਰਤਿਨਿਧਤਾ ਅਤੇ ਰਾਖਵਾਂਪਨ ਕਰ ਦਿੱਤਾ ਜਿਵੇਂ ਕਿ ਮੁਸਲਮਾਨਾਂ, ਵਪਾਰ ਮੰਡਲਾਂ, ਅਤੇ ਜਿਮੀਦਾਰਾਂ ਆਦਿ ਲਈ। ਪ੍ਰਤਿਨਿਧਤਾ ਦੀ ਇਹ ਫਿਰਕੂ ਪ੍ਰਣਾਲੀ ਜੋ ਇਸ ਐਕਟ ਦੁਆਰਾ ਸ਼ੁਰੂ ਕੀਤੀ ਗਈ ਨੇ ਭਾਰਤ ਦੇ ਭਵਿੱਖ ਦੀ ਜਨਤਕ ਜ਼ਿੰਦਗੀ ਵਿਚ ਜ਼ਹਿਰ ਮਿਲਾ ਦਿੱਤੀ ਤੇ ਇਸ ਨਾਲ ਵੱਖਵਾਦੀ ਰੁਚੀਆਂ ਵਿਚ ਵਾਧਾ ਹੋ ਗਿਆ। ਭਾਰਤ ਦੇ ਲੋਕਰਾਜੀ ਰਾਸ਼ਟਰਵਾਦ ਲਈ 1857 ਦੇ ਗਦਰ ਤੋਂ ਬਾਅਦ ਇਹ ਸਭ ਤੋਂ ਵੱਡਾ ਧੱਕਾ ਸੀ ਅਤੇ ਇਹ ਸੱਚਮੁਚ ਹੀ "ਵੰਡੋ ਅਤੇ ਰਾਜ ਕਰੋ" ਵਾਲੀ ਬਰਤਾਨਵੀ ਨੀਤੀ ਵਾਸਤੇ ਸਭ ਤੋਂ ਵੱਡੀ ਜਿੱਤ ਸੀ। ਸਰਦਾਰ ਪਾਨੀਕਰ ਦੇ ਸ਼ਬਦਾਂ ਵਿਚ "ਦੋ ਕੌਮਾਂ ਦੀ ਬਦਨਾਮ ਧਾਰਨਾ ਦਾ ਇਹ ਪ੍ਰਥਮ ਪ੍ਰਗਟਾ ਸੀ ਜੋ ਅਖੀਰ ਵਿਚ ਦੇਸ਼ ਦੀ ਵੰਡ ਦੇ ਵਿਚ ਜ਼ਾਹਰ ਹੋਇਆ।"

**ਭਾਰਤ ਸਰਕਾਰ ਦਾ ਐਕਟ 1919** : 1919 ਦਾ ਸੁਧਾਰ ਐਕਟ ਜੋ ਕਿ ਇਸ ਅਧੀਨ ਬਣਾਏ ਗਏ ਕਾਨੂੰਨਾਂ ਦੁਆਰਾ ਪੂਰਕ ਕੀਤਾ ਗਿਆ ਸੀ, ਨੇ ਭਾਰਤੀ ਸੰਵਿਧਾਨਿਕ ਪ੍ਰਣਾਲੀ ਵਿਚ ਕਈ ਮਹੱਤਵਪੂਰਨ ਤਬਦੀਲੀਆਂ ਲਿਆਂਦੀਆਂ। ਕੇਂਦਰ ਵਿਚ ਭਾਰਤੀ ਵਿਧਾਨ ਸੰਮਤੀ ਦੀ ਥਾਂ ਇਕ ਦੋ ਸਦਨੀ ਵਿਧਾਨ ਮੰਡਲ ਉਸਾਰਿਆ ਜੋ ਕਿ ਰਾਜ ਸਲਾਹਕਾਰ ਸੰਮਤੀ (ਉਤਲਾ ਸਦਨ) ਅਤੇ ਵਿਧਾਨ ਸਭਾ (ਹੇਠਲਾ ਸਦਨ) ਦੇ ਰੂਪ ਵਿਚ ਸੀ ਅਤੇ ਹਰੇਕ ਵਿਚ ਇਕ ਚੁਣਿਆ ਹੋਇਆ ਬਹੁਮੱਤ ਸੀ।

ਸਲਾਹਕਾਰ ਸੰਮਤੀ ਵਿਚ 60 ਤੋਂ ਵੱਧ ਮੈਂਬਰ ਨਹੀਂ ਸਨ ਹੋ ਸਕਦੇ। ਨਾਮਜ਼ਦ ਜਾਂ ਕਾਨੂੰਨੀ ਤੌਰ ਤੇ ਚੁਣੇ ਹੋਏ ਮੈਂਬਰਾਂ ਵਿਚ 20 ਤੋਂ ਵੱਧ ਸਰਕਾਰੀ ਮੈਂਬਰ ਨਹੀਂ ਸਨ ਹੋ ਸਕਦੇ। ਪਹਿਲੀ ਰਾਜ ਸਲਾਹਕਾਰ ਸੰਮਤੀ ਵਿਚ ਕੁਲ 60 ਮੈਂਬਰ ਸਨ ਜਿਨ੍ਹਾਂ ਵਿਚੋਂ 34 ਚੁਣੇ ਹੋਏ ਸਨ, 20 ਨਾਮਜ਼ਦ ਸਰਕਾਰੀ ਮੈਂਬਰ ਸਨ ਅਤੇ 6 ਨਾਮਜ਼ਦ ਗੈਰ-ਸਰਕਾਰੀ ਮੈਂਬਰ ਸਨ। ਵਿਧਾਨ ਸਭਾ ਦੀ ਤਾਕਤ ਨਿਯਮ ਅਨੁਸਾਰ 140 ਨਿਸਚਿਤ ਕੀਤੀ ਗਈ (100 ਚੁਣੇ ਹੋਏ 26 ਨਾਮਜ਼ਦ ਸਰਕਾਰੀ ਅਤੇ ਬਾਕੀ ਦੇ ਗ਼ੈਰ-ਸਰਕਾਰੀ ਮੈਂਬਰ) ਪਰ ਕਾਨੂੰਨ ਅਨੁਸਾਰ ਇਹ ਅਧਿਕਾਰ ਸੀ ਕਿ ਕੁੱਲ ਗਿਣਤੀ ਵਧਾਈ ਜਾ ਸਕੇ ਅਤੇ ਮੈਂਬਰਾਂ ਦੀਆਂ ਸ਼੍ਰੇਣੀਆਂ ਅਨੁਸਾਰ ਅਨੁਪਾਤ ਵਿਚ ਫ਼ਰਕ ਰਖਿਆ ਜਾ ਸਕੇ ਤਾਂ ਕਿ ਕੁੱਲ ਚੁਣੇ ਮੈਂਬਰਾਂ ਦਾ ਘੱਟੋ ਘੱਟ 5/7 ਹਿੱਸਾ ਬਣ ਜਾਏ ਅਤੇ 1/3 ਹਿੱਸਾ ਬਾਕੀ ਗੈਰ-ਸਰਕਾਰੀ ਮੈਂਬਰਾਂ ਵਾਸਤੇ ਬਚ ਜਾਏ। 1919 ਦੇ ਐਕਟ ਅਧੀਨ ਗਠਿਤ ਪਹਿਲੀ ਵਿਧਾਨ ਸਭਾ 1921 ਵਿਚ ਹੋਂਦ ਵਿਚ ਆਈ। ਇਸ ਦੇ ਕੁਲ 145 ਮੈਂਬਰ ਸਨ। 104 ਚੁਣੇ ਹੋਏ (52 ਆਮ, 30 ਮੁਸਲਮਾਨ, 9 ਯੂਰਪੀ, 7 ਜ਼ਿਮੀਦਾਰ, 4 ਵਪਾਰੀ ਅਤੇ 2 ਸਿੱਖ ਚੋਣ ਹਲਕਿਆਂ ਵਿਚੋਂ ਸਨ), 26 ਸਰਕਾਰੀ ਮੈਂਬਰ ਤੇ 15 ਗੈਰ-ਸਰਕਾਰੀ ਸਨ।

ਦੋਹਾਂ ਹੀ ਸਦਨਾਂ ਦੇ ਚੁਣੇ ਹੋਏ ਮੈਂਬਰ ਸਿੱਧੀ ਚੋਣ-ਪ੍ਰਣਾਲੀ ਦੁਆਰਾ ਚੁਣੇ ਜਾਂਦੇ ਸਨ ਪਰ ਇਹ ਚੋਣ ਬੜੀ ਸਖ਼ਤ ਹੁੰਦੀ ਸੀ ਅਤੇ ਇਹ ਜਾਇਦਾਦ ਟੈਕਸ ਜਾਂ ਵਿਦਿਆ 'ਤੇ ਆਧਾਰਿਤ ਹੁੰਦੀ ਸੀ। ਰਾਜ ਸਲਾਹਕਾਰ ਸੰਮਤੀ ਦੀ ਸਥਿਤੀ ਵਿਚ ਵੋਟਰਾਂ ਵਾਸਤੇ ਜਾਇਦਾਦ ਦੀ ਯੋਗਤਾ ਸਦਨ ਨੂੰ ਉੱਚਾ ਬਣਾਉਣ ਵਾਸਤੇ ਅਤੇ ਟਕਰਾ ਦਾ ਕਾਰਣ ਬਣਦੀ ਸੀ। ਇਹ ਘੱਟ ਜਾਂ ਵੱਧ ਦੌਲਤਮੰਦ ਜ਼ਿਮੀਦਾਰਾਂ ਤੇ ਵਪਾਰੀਆਂ ਦਾ ਹੀ ਇਕ ਸਦਨ ਬਣ ਕੇ ਰਹਿ ਗਿਆ ਸੀ। ਵਿਧਾਨ ਸਭਾ ਵਾਸਤੇ ਵੋਟਰਾਂ ਦੀ ਜਾਇਦਾਦ ਯੋਗਤਾ ਦਾ ਕੁਝ ਘੱਟ ਖ਼ਿਆਲ ਰਖਿਆ ਜਾਂਦਾ ਸੀ ਜਿੰਨਾ ਕਿ ਇਹ ਰਾਜ ਸਲਾਹਕਾਰ ਸੰਮਤੀ ਵਾਸਤੇ ਹੁੰਦਾ ਸੀ। ਪਰ ਇਹ ਫਿਰ ਵੀ ਕੁਝ ਹੱਦ ਤਕ ਲੋੜ ਤੋਂ ਵੱਧ ਹੁੰਦੀ ਸੀ, ਖ਼ਾਸ ਕਰਕੇ ਰਾਜ ਦੀਆਂ ਚੋਣਾਂ ਵਿਚ। 1920 ਵਿਚ ਸੰਮਤੀ ਦੀਆਂ ਚੋਣਾਂ ਵਾਸਤੇ ਵੋਟਰਾਂ ਦੀ ਗਿਣਤੀ 17,644 ਸੀ ਅਤੇ ਵਿਧਾਨ ਸਭਾ ਵਾਸਤੇ 904,746 ਸੀ। ਸੰਮਤੀ ਦੀ ਆਮ ਮਿਆਦ 5 ਸਾਲ ਸੀ ਅਤੇ ਵਿਧਾਨ ਸਭਾ ਦੀ 3 ਸਾਲ। ਗਵਰਨਰ-ਜਨਰਲ ਦੋਹਾਂ ਹੀ ਸਦਨਾਂ ਨੂੰ ਮਿਆਦ ਪੁਗਣ ਤੋਂ ਪਹਿਲਾਂ ਭੰਗ ਕਰ ਸਕਦਾ ਸੀ। ਉਹ ਇਨ੍ਹਾਂ ਦੀ ਮਿਆਦ ਨੂੰ ਅਸਾਧਾਰਨ ਹਾਲਤਾਂ ਵਿਚ ਵਧਾ ਵੀ ਸਕਦਾ ਸੀ। ਦੋਹਾਂ ਹੀ ਸਦਨਾਂ ਦੀਆਂ ਤਾਕਤਾਂ ਸਹਿਯੋਗੀ ਸਨ ਸਿਵਾਏ ਇਸ ਦੇ ਕਿ ਸਿਰਫ ਸਭਾ ਪ੍ਰਵਾਨਗੀ ਦੇ ਸਕਦੀ ਸੀ ਜਾਂ ਰੋਕ ਸਕਦੀ ਸੀ।

1919 ਦੇ ਐਕਟ ਨੇ ਅੰਸ਼ਕ ਰੂਪ ਵਿਚ ਜ਼ਿੰਮੇਵਾਰ ਸਰਕਾਰਾਂ ਦੀ ਰਾਜਾਂ ਵਿੱਚ ਸਥਾਪਤੀ ਕਰਦਿਆਂ ਉਸ ਪ੍ਰਣਾਲੀ ਅਧੀਨ ਜੋ ਕਿ ਦਵੰਦ ਸ਼ਾਸਤਰ ਵਜੋਂ ਪ੍ਰਸਿੱਧ ਹੋਈ, ਇਸ ਨੇ ਕੇਂਦਰ ਵਿਚ ਜ਼ਿੰਮੇਵਾਰੀ ਦਾ ਕੋਈ ਤੱਤ ਨਾ ਭਰਿਆ ਅਤੇ ਗਵਰਨਰ-ਜਨਰਲ ਦੀ ਸੰਮਤੀ ਹੀ ਭਾਰਤ ਵਾਸਤੇ ਸੈਕਟਰੀ ਆਫ ਸਟੇਟ ਪ੍ਰਤੀ ਜ਼ਿੰਮੇਵਾਰ ਹੋਣ ਲਈ ਜਾਰੀ ਰਹੀ ਅਤੇ ਉਸ ਰਾਹੀਂ ਉਹ ਬਰਤਾਨਵੀ ਸੰਸਦ ਪ੍ਰਤੀ ਜ਼ਿੰਮੇਵਾਰ

ਵੀ। ਕੇਂਦਰੀ ਵਿਧਾਨ ਸਭਾ ਭਾਵੇਂ ਪਿਛਲੀ ਵਿਧਾਨ ਸੰਮਤੀ ਨਾਲੋਂ ਵਧੇਰੀ ਪ੍ਰਤਿਨਿਧਤਾ ਵਾਲੀ ਸੀ ਤੇ ਵਧੇਰੇ ਸ਼ਕਤੀ ਰਖਦੀ ਸੀ ਕਿਉਂਕਿ ਪਹਿਲੀ ਵਾਰ ਵੋਟ ਪੂਰਤੀਆਂ ਦੇ ਅਧਿਕਾਰ ਨਾਲ ਕੋਈ ਅਜਿਹਾ ਅਧਿਕਾਰ ਨਹੀਂ ਸੀ ਕਿ ਸਰਕਾਰ ਬਦਲੀ ਜਾ ਸਕੇ ਅਤੇ ਇਥੋਂ ਤਕ ਕਿ ਇਸ ਦੀਆਂ ਵਿਧਾਨਕਾਰੀ ਸ਼ਕਤੀਆਂ ਅਤੇ ਮਾਇਕ ਕੰਟਰੋਲ ਸੀਮਤ ਸਨ ਅਤੇ ਇਹ ਗਵਰਨਰ ਜਨਰਲ ਦੀਆਂ ਅਸੀਮ ਤਾਕਤਾਂ ਅਧੀਨ ਸੀ। ਇਸ ਤਰ੍ਹਾਂ ਇਥੋਂ ਤਕ ਕਿ ਕੇਂਦਰੀ ਵਿਧਾਨ ਸਭਾ ਦੀ ਸ਼ਕਤੀ ਸੰਪੂਰਨ ਬ੍ਰਿਟਿਸ਼ ਇੰਡੀਆ ਲਈ, ਭਾਰਤ ਵਿਚ ਕਰਾਉਨ (Crown) ਦੀ ਬ੍ਰਿਟਿਸ਼ ਪਰਜਾ ਅਤੇ ਅਧਿਕਾਰੀਆਂ ਦੇ ਲਈ ਅਤੇ ਬ੍ਰਿਟਿਸ਼ ਇੰਡੀਆ ਵਿਚ ਅਤੇ ਉਸ ਦੇ ਬਾਹਰ ਬ੍ਰਿਟਿਸ਼ ਇੰਡੀਆ ਦੀ ਸਾਰੀ ਪਰਜਾ ਦੇ ਲਈ ਕੇਂਦਰੀ ਵਿਧਾਨ ਮੰਡਲ ਦੀ ਸ਼ਕਤੀ ਨੂੰ ਦੁਹਰਾਇਆ ਗਿਆ। ਪਰ ਉਸ ਦੀਆਂ ਅਨੇਕ ਮਹੱਤਵਪੂਰਨ ਸੀਮਾਵਾਂ ਨਾ ਬਣੀਆਂ ਜੋ ਜਾਂ ਤਾਂ ਬ੍ਰਿਟਿਸ਼ ਸੰਸਦ ਦੀ ਪ੍ਰਭੁਸੱਤਾ ਨੂੰ ਜਿਉਂ ਦੀ ਤਿਉਂ ਬਣਾਈ ਰੱਖਣ ਲਈ ਨਿਰਧਾਰਤ ਕੀਤੀਆਂ ਗਈਆਂ ਸਨ ਜਾਂ ਫਿਰ ਗਵਰਨਰ-ਜਨਰਲ ਅਤੇ ਉਸ ਦੀ ਪ੍ਰੀਸ਼ਦ ਨੂੰ ਪ੍ਰਭੁਸੱਤਾ ਬਣਾਏ ਰੱਖਣ ਲਈ। ਖੁੱਲ੍ਹੇ ਰੂਪ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਭਾਰਤੀ ਵਿਧਾਨਿਕ ਪ੍ਰਣਾਲੀ ਕੋਲ ਤਰਮੀਮ ਜਾਂ ਸੁਧਾਰ ਕਰਨ ਦੀ ਕੋਈ ਸ਼ਕਤੀ ਨਹੀਂ ਸੀ ਅਤੇ ਬਰਤਾਨਵੀ ਭਾਰਤ ਬਾਰੇ ਉਸ ਦਾ ਕੋਈ ਸੰਸਦੀ ਰੁਤਬਾ ਨਹੀਂ ਸੀ ਜਾਂ ਉਸ ਕੋਲ ਕੋਈ ਅਜਿਹਾ ਅਧਿਕਾਰ ਨਹੀਂ ਸੀ ਜਿਸ ਨਾਲ ਕਿ ਉਹ ਬਰਤਾਨਵੀ ਸੰਸਦ 'ਤੇ ਕੋਈ ਅਸਰ ਪਾ ਸਕੇ। ਇਹ ਐਕਟ ਇਹ ਵੀ ਮੰਗ ਕਰਦਾ ਸੀ ਕਿ ਕੇਵਲ ਗਵਰਨਰ-ਜਨਰਲ ਦੀ ਅਗਾਉਂ ਆਗਿਆ ਨਾਲ ਹੀ ਮਹੱਤਵਪੂਰਨ ਮਸਲਿਆਂ ਤੇ ਅਸਰ ਪਾਉਂਦੇ ਸਾਧਨ ਭਾਰਤੀ ਵਿਧਾਨਕ ਪ੍ਰਣਾਲੀ ਦੇ ਕਿਸੇ ਵੀ ਸਦਨ ਵਿਚ ਪੇਸ਼ ਕੀਤੇ ਜਾ ਸਕਦੇ ਹਨ। ਬਾਵਜੂਦ ਉਸ ਨੂੰ ਪਹਿਲਾਂ ਹੀ ਮਿਲੀ ਸ਼ਕਤੀ ਦੇ ਕਿਉਂ ਨਾ ਕਿਸੇ ਵੀ ਬਿੱਲ ਨੂੰ ਵੀਟੋ ਕਰ ਸਕਦਾ ਹੈ ਜੋ ਕਿ ਵਿਧਾਨਿਕ ਪ੍ਰਣਾਲੀ ਬੇਸ਼ਕ ਪਾਸ ਕਰ ਚੁੱਕੀ ਹੋਵੇ ਜਾ ਉਹ ਇਹ ਸਭ ਕੁਝ ਸ਼ਹਿਨਸ਼ਾਹ ਬਰਤਾਨੀਆ ਦੇ ਦਸਤਖਤਾਂ ਵਾਸਤੇ ਰਾਖਵਾਂ ਰੱਖ ਸਕਦਾ ਸੀ। ਗਵਰਨਰ-ਜਨਰਲ ਨੂੰ ਇਹ ਅਧਿਕਾਰ ਪ੍ਰਾਪਤ ਸੀ ਕਿ ਉਹ ਆਪਣੀ ਲੋੜ ਅਨੁਸਾਰ ਕਾਨੂੰਨ ਬਣਾ ਸਕਦਾ ਸੀ ਜੋ ਕਿ ਉਸ ਲਈ ਬਰਤਾਨਵੀ ਭਾਰਤ ਦੀ ਸੁਰੱਖਿਆ, ਸਥਿਰਤਾ ਜਾਂ ਬਰਤਾਨਵੀ ਭਾਰਤ ਦੇ ਹਿੱਤਾਂ ਦੇ ਅਨੁਕੂਲ ਹੋਵੇ ਬੇਸ਼ਕ ਉਹ ਬਰਤਾਨਵੀ ਭਾਰਤ ਦੇ ਕਿਸੇ ਵੀ ਭਾਗ ਨਾਲ ਸੰਬੰਧ ਰੱਖਦਾ ਹੋਵੇ। ਗਵਰਨਰ-ਜਨਰਲ ਦਾ ਇਹ ਵੀ ਅਧਿਕਾਰ ਕਾਇਮ ਰਿਹਾ ਕਿ ਉਹ ਸੰਕਟਕਾਲੀਨ ਸਥਿਤੀ ਸਮੇਂ ਅਮਨ ਤੇ ਬਰਤਾਨਵੀ ਭਾਰਤ ਦੇ ਸਮੁੱਚੇ ਸ਼ਾਸਨ ਲਈ ਆਰਡੀਨੈਂਸ ਜਾਰੀ ਕਰ ਸਕੇ।

ਇਸੇ ਤਰ੍ਹਾਂ ਵਿੱਤੀ ਖੇਤਰ ਵਿਚ ਬੇਸ਼ਕ ਵਿਧਾਨ ਸਭਾ ਨੂੰ ਇਹ ਹੱਕ ਦਿੱਤਾ ਗਿਆ ਹੈ ਕਿ ਉਹ ਕਿਸੇ ਮਾਇਕ ਮੰਗ ਨੂੰ ਪਾਸ ਜਾਂ ਰੱਦ ਕਰ ਸਕੇ ਜਾਂ ਲੋੜੀਂਦੀ ਰਕਮ ਵਿਚ ਕਟੌਤੀ ਕਰ ਸਕੇ ਪਰ ਜੇ ਸਭਾ ਕਿਸੇ ਮੰਗ ਬਾਰੇ ਵੋਟਾਂ ਪਵਾਉਣ ਤੋਂ ਇਨਕਾਰ ਕਰ ਦੇਵੇ ਤਾਂ ਗਵਰਨਰ-ਜਨਰਲ ਦੀ ਸਲਾਹਕਾਰ ਸੰਮਤੀ ਸਿਰਫ ਏਨਾ ਕਹਿ ਕੇ ਹੀ

ਉਸ ਨੂੰ ਪਾਸ ਕਰਨ ਦਾ ਐਲਾਨ ਕਰਨ ਕਰ ਸਕਦੀ ਹੈ ਕਿ ਇਹ ਜ਼ਿੰਮੇਵਾਰੀਆਂ ਨਿਭਾਉਣ ਵਾਸਤੇ ਜ਼ਰੂਰੀ ਸੀ।

1919 ਦੇ ਐਕਟ ਅਨੁਸਾਰ ਭਾਰਤੀ ਵਿਧਾਨ ਪ੍ਰਣਾਲੀ ਇਸ ਤਰ੍ਹਾਂ ਸਿਰਫ਼ ਪ੍ਰਭੁਸੱਤਾ ਹੀਣ ਕਾਨੂੰਨ ਘੜਨੀ ਸੰਸਥਾ ਹੀ ਸੀ ਅਤੇ ਸਰਕਾਰੀ ਸਰਗਰਮੀਆਂ ਦੇ ਸਾਰੇ ਖੇਤਰਾਂ ਵਿਚ ਕਾਰਜ ਪਾਲਿਕਾ ਅੱਗੇ ਨਿਹੱਥੀ ਜਿਵੇਂ ਕਿ ਪ੍ਰਬੰਧਕੀ ਪ੍ਰਣਾਲੀ ਵਿਧਾਨਿਕ ਖੇਤਰ ਵਿਚ ਵੀ ਵਿਧਾਨ ਪ੍ਰਣਾਲੀ ਦੇ ਸੰਵਿਧਾਨ ਅਤੇ ਕਾਨੂੰਨ ਘੜਨ ਦਾ ਕਾਰਜ ਗਵਰਨਰ-ਜਨਰਲ ਦੀ ਸੰਮਤੀ ਦਾ ਕੰਮ ਨਾ ਰਿਹਾ। ਉਹ ਸੰਸਥਾ ਹੁਣ ਇਕ ਮੰਤਰੀ ਮੰਡਲ ਵਜੋਂ ਕੰਮ ਕਰਦੀ ਸੀ ਅਤੇ ਸਰਕਾਰ ਦੀਆਂ ਮਾਇਕ ਅਤੇ ਵਿਧਾਨਕ ਤਜਵੀਜ਼ਾਂ ਨੂੰ ਵਿਧਾਨ ਪ੍ਰਣਾਲੀ ਅੱਗੇ ਪੇਸ਼ ਕਰਦੀ ਸੀ ਅਤੇ ਇਨ੍ਹਾਂ ਸਾਰੇ ਕਾਰਜਾਂ ਦੀ ਪ੍ਰਧਾਨਗੀ ਗੈਰ-ਸਰਕਾਰੀ ਪ੍ਰਧਾਨ ਕਰਦੇ ਸਨ। ਵਿਧਾਨਿਕ ਸਰਗਰਮੀ ਵਿਚ ਢੇਰ ਵਾਧਾ ਨਜ਼ਰ ਆਇਆ ਅਤੇ ਦੇਸ਼ ਦੇ ਸਥਾਈ ਭਲੇ ਵਾਸਤੇ ਕਈ ਕਦਮ ਉਠਾਏ ਗਏ। ਖ਼ਰਚੇ ਦੇ ਕੁਝ ਰਾਖਵੇਂ ਖਾਤਿਆਂ ਤੋਂ ਛੁੱਟ ਬਜਟ ਬਾਰੇ ਵੋਟਿੰਗ ਹੁੰਦੀ ਸੀ ਅਤੇ ਸਰਕਾਰ ਨੂੰ ਪੂਰਤੀਆਂ ਅਤੇ ਸੇਵਾਵਾਂ ਦੇ ਇਨਕਾਰ ਕਾਰਨ ਬੜੀ ਮੁਸ਼ਕਲ ਵਿਚੋਂ ਗੁਜ਼ਰਨਾ ਪੈਂਦਾ ਸੀ ਜਾਂ ਸਾਰਾ ਹੀ ਬਜਟ ਸਦਨ ਵਲੋਂ ਰੱਦ ਕਰ ਦਿੱਤਾ ਜਾਂਦਾ। ਸਦਨਾਂ ਵਿਚ ਬੋਲਣ ਦੀ ਸੁਤੰਤਰਤਾ ਦਾ ਭਰੋਸਾ ਹੋਣ ਅਤੇ ਸਵਾਲਾਂ ਬਾਰੇ ਉਹਨਾਂ ਦੇ ਅਧਿਕਾਰ ਕਾਰਨ ਮਤੇ ਅਤੇ ਉਠਾਏ ਜਾਣ ਦੇ ਪ੍ਰਸਤਾਵ ਪੇਸ਼ ਕਰ ਸਕਦੇ ਸਨ। ਮੈਂਬਰਾਂ ਨੂੰ ਸਰਕਾਰ ਦੀ ਆਲੋਚਨਾ ਕਰਨ ਅਤੇ ਪ੍ਰਗਟਾਵਾ ਕਰਨ ਦੇ ਅਵਸਰ ਮਿਲਦੇ ਸਨ। ਕੁਝ ਮੈਂਬਰਾਂ ਕੋਲ ਵਾਧੂ ਅਵਸਰ ਹੁੰਦਾ ਸੀ। ਸਥਾਈ ਕਮੇਟੀਆਂ ਦੁਆਰਾ ਸਰਕਾਰ ਉਤੇ ਪ੍ਰਭਾਵ ਪਾਉਣ ਅਤੇ ਕਾਰਜ ਪਾਲਿਕਾ ਦੇ ਮਹਿਕਮਿਆਂ ਦੇ ਕਾਰ-ਵਿਚਾਰ ਤੋਂ ਆਪਣੇ ਆਪ ਨੂੰ ਜਾਣੂ ਕਰਾਉਣ ਦੇ ਜ਼ਿਆਦਾ ਅਵਸਰ ਪ੍ਰਾਪਤ ਹੁੰਦੇ ਸਨ।

ਕੇਂਦਰੀ ਵਿਧਾਨ ਸਭਾ ਦਾ ਉਜਾਗਰ ਹੋਣਾ ਇਹ ਇਕ ਇਤਿਹਾਸਕ ਮਹੱਤਵ ਵਾਲਾ ਕਾਰਨਾਮਾ ਸੀ ਕਿਉਂਕਿ ਇਸ ਦੁਆਰਾ ਪਹਿਲੀ ਵਾਰ ਲੋਕਾਂ ਦੇ ਪ੍ਰਤਿਨਿਧਾਂ ਨੂੰ ਕਾਨੂੰਨ ਘੜਨ ਅਤੇ ਸਰਕਾਰੀ ਨੀਤੀਆਂ ਤੇ ਪ੍ਰਭਾਵ ਪਾਉਣ ਲਈ ਆਵਾਜ਼ ਪ੍ਰਾਪਤ ਹੋਈ ਸੀ। ਇਸ ਨੇ ਦੇਸ਼ ਦੀਆਂ ਰਾਜਸੀ ਤਕਦੀਰਾਂ ਘੜਨ ਵਿਚ ਵੀ ਮਹਾਨ ਭੂਮਿਕਾ ਅਦਾ ਕੀਤੀ। ਜਦ ਦੇਸ਼ ਵਿਦੇਸ਼ੀ ਕਬਜ਼ੇ ਦਾ ਜੂਲਾ ਲਾਹੁਣ ਲਈ ਸੰਗ੍ਰਾਮ ਵਿਚ ਜੁਟਿਆ ਹੋਇਆ ਸੀ ਤਾਂ ਲੋਕਾਂ ਦੇ ਪ੍ਰਤਿਨਿਧ ਵਿਧਾਨ ਸਭਾ ਵਿਚ ਇਕੱਠੇ ਹੋ ਕੇ ਇਹੋ ਸੰਗ੍ਰਾਮ ਸਦਨ ਵਿਚ ਲੜ ਰਹੇ ਸਨ। ਸੰਸਾਰ ਦੇਖ ਰਿਹਾ ਸੀ ਕਿ ਇਕ ਵਿਦੇਸ਼ੀ ਸਰਕਾਰ ਲੋਕਾਂ ਦੀਆਂ ਇੱਛਾਵਾਂ ਅੱਗੇ ਝੁਕਦੀ, ਪ੍ਰਵਾਨ ਕਰਦੀ ਜਾਂ ਹਾਰਦੀ ਹੈ ਕਿ ਨਹੀਂ। ਅਸਲ ਵਿਚ ਹਾਰ ਦਾ ਸਰਕਾਰ ਨੂੰ ਕੋਈ ਫ਼ਰਕ ਨਹੀਂ ਸੀ ਪੈਣਾ, ਕਿਉਂਕਿ ਸਰਕਾਰ ਜੋ ਕਿ ਨਾਮਜ਼ਦ ਕਾਰਜ ਪਾਲਿਕਾ ਸਲਾਹਕਾਰਾਂ ਦੀ ਹੁੰਦੀ ਸੀ, ਉਸ ਨੂੰ ਚਲੇ ਜਾਣ ਤੇ ਕੋਈ ਇਤਰਾਜ਼ ਨਹੀਂ ਸੀ ਹੋਣਾ। ਫਿਰ ਵੀ ਇਕ ਅਤਿ ਆਲੋਚਨਾਤਮਕ ਵਿਧਾਨ ਪ੍ਰਧਾਨ ਪ੍ਰਣਾਲੀ ਦੀ ਹੋਂਦ ਸਦਕਾ ਕਾਰਜ ਪਾਲਿਕਾ ਵਲੋਂ ਸਾਵਧਾਨੀ ਅਤੇ ਸੁਹਿਰਦਤਾ ਵਿਚ ਵਾਧਾ ਹੋਇਆ ਅਤੇ ਇਸ ਵਿਚ ਲੋਕਾਂ ਪ੍ਰਤਿ ਇਕ ਜਾਗ੍ਰਤੀ ਅਤੇ ਜ਼ਿੰਮੇਵਾਰੀ ਦਾ ਅਹਿਸਾਸ ਤੇ ਸੰਚਾਰ ਹੋ ਗਿਆ।

1919 ਦੇ ਸੁਧਾਰਾਂ ਨੂੰ ਲੋਕਮਾਨੀਆ ਤਿਲਕ ਨੇ ਅਸੰਤੁਸ਼ਟ, ਮਾਯੂਸ ਕਰਨ ਵਾਲੇ ਅਤੇ ਉਹ ਦਿਨ ਕਿਹਾ ਜਿਸ ਦੀ ਸਵੇਰ ਨਹੀਂ। ਪਰ ਉਹਨਾਂ ਇਹ ਐਲਾਨ ਕੀਤਾ ਕਿ ਉਹ ਇਸ ਸਭ ਕੁਝ ਨੂੰ ਪ੍ਰਵਾਨ ਕਰਨਗੇ, ਸੰਘਰਸ਼ ਕਰਨਗੇ ਅਤੇ ਮਿਹਨਤ ਕਰਨਗੇ ਅਤੇ ਇਸ ਸਹੂਲਤ ਦੀ ਜਿੰਨੀ ਵੀ ਜਲਦੀ ਸੰਭਵ ਹੋ ਸਕੇ ਹੋਰ ਪ੍ਰਾਪਤੀ ਕਰਨ ਲਈ ਵਰਤੋਂ ਕਰਨਗੇ। ਉਹਨਾਂ ਦੀ ਹੁੰਗਾਰੇ ਵਾਲੀ ਮਿਲਵਰਤਨ ਦੀ ਨੀਤੀ ਵਿਚ ਦੋਵੇਂ ਗੱਲਾਂ ਸਹਿਯੋਗ ਅਤੇ ਸੰਵਿਧਾਨਕ ਟਿੱਪਣੀ ਸ਼ਾਮਿਲ ਸਨ ਅਤੇ ਜੇ ਲੋੜ ਪਏ ਤਾਂ ਸੰਵਿਧਾਨਕ ਰੁਕਾਵਟ ਵੀ ਸ਼ਾਮਿਲ ਸੀ। ਸ੍ਰੀਮਤੀ ਏਨੀਬੀਸੈਂਟ ਨੇ ਇਸ ਵਿਉਂਤ ਬਾਰੇ ਇਉਂ ਕਿਹਾ, "ਬਰਤਾਨੀਆ ਦੀ ਦਿੱਤੀ ਅਤੇ ਭਾਰਤ ਦੀ ਪ੍ਰਾਪਤ ਕੀਤੀ ਨਿਕੰਮੀ ਵਿਉਂਤ"। ਇਸ ਤਰ੍ਹਾਂ 1919 ਦੇ ਸੁਧਾਰਾਂ ਬਾਰੇ ਕਾਂਗਰਸ ਵਿਚ ਇਕ ਤਰ੍ਹਾਂ ਦੀ ਹਿਲਜੁਲ ਜਿਹੀ ਸ਼ੁਰੂ ਹੋ ਗਈ ਸੀ। 1918 ਵਿਚ ਕੁਝ ਨਰਮ ਖਿਆਲੀ ਲੋਕਾਂ ਨੇ ਕਾਂਗਰਸ ਨੂੰ ਛੱਡ ਕੇ ਇਕ ਵੱਖਰੀ ਸੰਸਥਾ ਬਣਾ ਲਈ ਸੀ ਜਿਸ ਦਾ ਨਾਂ ਸੀ ਨੈਸ਼ਨਲ ਲਿਬਰੇਸ਼ਨ ਫੈਡਰੇਸ਼ਨ ਅਤੇ ਇਸ ਦੇ ਮੁੱਖੀ ਸਨ ਸ੍ਰੀ ਸੁਰਿੰਦਰਨਾਥ ਬੈਨਰਜੀ। ਇਨ੍ਹਾਂ ਨਰਮ ਖਿਆਲ ਲੋਕਾਂ ਨੇ ਸੁਧਾਰਾਂ ਦੀ ਪ੍ਰਸੰਸਾ ਕੀਤੀ ਪਰ ਕਾਂਗਰਸ ਨੇ ਅੰਮ੍ਰਿਤਸਰ ਵਿਚ ਆਪਣੀ 1919 ਦੀ ਬੈਠਕ ਸਮੇਂ ਇਨ੍ਹਾਂ ਨੂੰ "ਅਢੁੱਕਵੇਂ ਅਸੰਤੁਸ਼ਟ ਅਤੇ ਨਿਰਾਸ਼ਾਜਨਕ ਦੱਸਿਆ।"

**1919 ਦੇ ਐਕਟ ਅਧੀਨ ਵਿਧਾਨ ਮੰਡਲ :** 1919 ਦੇ ਸੰਵਿਧਾਨਕ ਸੁਧਾਰ 1921 ਵਿਚ ਲਾਗੂ ਹੋਏ। ਦੇਸ਼ ਦੀ ਸਭ ਤੋਂ ਵੱਡੀ ਅਤੇ ਪ੍ਰਭਾਵੀ ਰਾਜਸੀ ਪਾਰਟੀ ਇੰਡੀਅਨ ਨੈਸ਼ਨਲ ਕਾਂਗਰਸ ਨੇ 1920-21 ਦੀਆਂ ਚੋਣਾਂ ਦਾ ਬਾਈਕਾਟ ਕੀਤਾ ਅਤੇ 1921 ਵਿਚ ਸਥਾਪਤ ਹੋਣ ਵਾਲੇ ਕਿਸੇ ਵੀ ਸੰਵਿਧਾਨਕ ਕਾਰਜ ਵਿਚ ਸ਼ਮੂਲੀਅਤ ਨਾ ਕਰ ਸਕੀ। ਸਿਰਫ ਨੈਸ਼ਨਲ ਲਿਬਰੇਸ਼ਨ ਫੈਡਰੇਸ਼ਨ ਨੇ ਜੋ ਕਿ ਨਰਮ ਖਿਆਲੀਆਂ ਨੇ ਸਥਾਪਤ ਕੀਤੀ ਸੀ ਅਤੇ ਜਿਨ੍ਹਾਂ ਨੇ 1918 ਵਿਚ ਕਾਂਗਰਸ ਛੱਡ ਦਿੱਤੀ ਸੀ ਨੇ ਚੋਣਾਂ ਵਿਚ ਸਰਗਰਮ ਹਿੱਸਾ ਲਿਆ ਅਤੇ ਇਸ ਪਾਰਟੀ ਦੇ ਕੁਝ ਪ੍ਰਸਿੱਧ ਮੈਂਬਰ ਵਿਧਾਨ ਸਭਾਵਾਂ ਦੇ ਮੈਂਬਰ ਚੁਣੇ ਗਏ ਜਿਵੇਂ ਕਿ ਉਹਨਾਂ ਤੋਂ ਆਸ ਕੀਤੀ ਹੀ ਜਾਂਦੀ ਸੀ ਅਤੇ ਜਿਵੇਂ ਕਿ ਚੋਣਕਾਰਾਂ ਪ੍ਰਤਿ ਉਹਨਾਂ ਦੀ ਚੁੱਕੀ ਸਹੁੰ ਮੰਗ ਕਰਦੀ ਸੀ, ਉਹਨਾਂ ਨੇ ਵਿਧਾਨਕਾਰਾਂ ਅਤੇ ਮੰਤਰੀਆਂ ਵਜੋਂ ਕੰਮ ਕੀਤਾ। ਸੰਮਤੀਆਂ ਵਿਚ ਉਹ ਆਪਣੇ ਪ੍ਰੋਗਰਾਮ ਨੂੰ, "ਨਿਰੰਤਰ ਸੁਮੇਲ ਅਤੇ ਪੁਰਜ਼ੋਰ ਰੁਕਾਵਟ ਦੀ ਨੀਤੀ" ਬਿਆਨ ਕਰਦੇ ਸਨ।"

1923 ਵਿਚ ਦੇਸ਼ਬੰਧੂ ਸੀ. ਆਰ. ਦਾਸ ਅਤੇ ਪੰਡਿਤ ਮੋਤੀ ਲਾਲ ਨਹਿਰੂ ਨੇ ਸਵਰਾਜ ਪਾਰਟੀ ਬਣਾਈ ਜੋ ਕਿ ਚੋਣਾਂ ਲੜਨ ਲਈ ਵਕਾਲਤ ਕਰਦੀ ਸੀ ਅਤੇ ਸੰਮਤੀਆਂ ਵਿਚ ਇਸ ਦ੍ਰਿਸ਼ਟੀਕੋਣ ਨਾਲ ਦਾਖਲ ਹੋਣਾ ਚਾਹੁੰਦੀ ਸੀ ਤਾਂ ਕਿ ਸਾਰੇ ਢਾਂਚੇ ਨੂੰ ਦੁਸ਼ਮਣ ਦੇ ਕੈਂਪ ਅੰਦਰੋਂ ਹੀ ਢਾਹ ਲਾਈ ਜਾਏ ਅਤੇ ਬਦਲਿਆ ਜਾਏ। ਕਾਂਗਰਸ ਦਾ ਵਿਸ਼ੇਸ਼ ਦਿੱਲੀ ਸਮਾਗਮ ਸਤੰਬਰ 1923 ਨੂੰ ਮੌਲਾਨਾ ਆਜ਼ਾਦ ਦੀ ਪ੍ਰਧਾਨਗੀ ਹੇਠ ਹੋਇਆ ਅਤੇ ਇਸ ਨੇ ਸਵਾਰਾਜ ਪਾਰਟੀ ਦੀ ਵਿਉਂਤ ਸੰਮਤੀ ਵਿਚ

ਦਾਖਲ ਹੋਣ ਨੂੰ ਪਰਵਾਨ ਕਰ ਲਿਆ ਅਤੇ ਇਸ ਤੋਂ ਪਿਛੋਂ ਸਵਰਾਜ ਪਾਰਟੀ ਕਾਂਗਰਸ ਪਾਰਟੀ ਦੀ ਹੀ ਇਕ ਵਿਧਾਨਿਕ ਸ਼ਾਖ ਬਣ ਗਈ। ਸਵਰਾਜ ਪਾਰਟੀ ਨੇ ਵਿਧਾਨ ਸਭਾਵਾਂ ਵਿਚ ਆਪਣੇ ਦਾਖਲੇ ਨੂੰ ਇਹ ਕਹਿ ਕੇ ਸਹੀ ਠਹਿਰਾਇਆ ਕਿ ਸਮਕਾਲੀ ਪ੍ਰਸਥਿਤੀਆਂ ਅਧੀਨ ਇਹੋ ਸਭ ਤੋਂ ਉਤਮ ਰਾਹ ਸੀ ਕਿ ਪ੍ਰਬੰਧਕੀ ਪ੍ਰਣਾਲੀ ਨੂੰ ਨਿਕੰਮਾ ਅਤੇ ਬੇਅਸਰ ਕੀਤਾ ਜਾਵੇ।

1923 ਵਿਚ ਸਵਰਾਜ ਪਾਰਟੀ ਨੂੰ ਚੋਣਾਂ ਵਿਚ ਬੇਮਿਸਾਲ ਸਫ਼ਲਤਾ ਪ੍ਰਾਪਤ ਹੋਈ। 145 ਸੀਟਾਂ ਵਿਚੋਂ ਇਸ ਨੇ 45 ਸੀਟਾਂ ਜਿੱਤੀਆਂ। ਕੇਂਦਰੀ ਵਿਧਾਨ ਸਭਾ ਪਾਰਟੀ ਵਿਚ ਸਵਰਾਜ ਪਾਰਟੀ ਸਭ ਤੋਂ ਵੱਡੀ ਪਾਰਟੀ ਬਣ ਗਈ। ਮੌਲਾਨਾ ਆਜ਼ਾਦ ਅਨੁਸਾਰ ਇਸ ਪਾਰਟੀ ਦੀ ਸਭ ਤੋਂ ਵੱਡੀ ਜਿੱਤ ਇਸ ਤੱਥ ਵਿਚ ਸੀ ਕਿ ਇਸ ਨੇ ਉਹ ਸੀਟਾਂ ਵੀ ਜਿੱਤ ਲਈਆਂ ਜੋ ਕਿ ਮੁਸਲਮਾਨਾਂ ਲਈ ਰਾਖਵੀਆਂ ਸਨ ਅਤੇ ਕੁਝ ਆਜ਼ਾਦ ਮੈਂਬਰਾਂ ਦੀ ਮਦਦ ਨਾਲ ਅਤੇ ਪੰਡਿਤ ਮਦਨ ਮੋਹਨ ਮਾਲਵੀਆ ਦੀ ਨੈਸ਼ਨਲਿਸਟ ਪਾਰਟੀ ਨੇ ਰਲ ਕੇ ਮੁਕੰਮਲ ਬਹੁਮੱਤ ਪ੍ਰਾਪਤ ਕਰ ਲਿਆ। ਮੋਤੀ ਲਾਲ ਨਹਿਰੂ ਦੀ ਅਗਵਾਈ ਵਾਲੀ ਸਵਰਾਜ ਪਾਰਟੀ ਨੇ ਰਾਸ਼ਟਰੀ ਮਹੱਤਵ ਦੇ ਮਸਲਿਆਂ ਤੇ ਸਰਕਾਰ ਨੂੰ ਕਈ ਪ੍ਰਸਤਾਵਾਂ ਦੁਆਰਾ ਹਾਰ ਦਿੱਤੀ ਅਤੇ ਕਈ ਵਿਧਾਨਿਕ ਸਾਧਨਾਂ ਅਤੇ ਬਜਟ ਦੀ ਕਾਰਵਾਈ ਵਿਚ ਬਾਰ ਬਾਰ ਰੁਕਾਵਟਾਂ ਪੈਦਾ ਕੀਤੀਆਂ। ਉਹਨਾਂ ਕਈ ਵਾਰ ਵਾਕ ਆਊਟ ਕੀਤੇ। ਸਵਰਾਜੀਆਂ ਦੀਆਂ ਕੋਸ਼ਿਸ਼ਾਂ ਸਦਕਾ ਕੌਮੀ ਮੰਗਾਂ ਦੇ ਮਤੇ 1924 ਅਤੇ 1925 ਵਿਚ ਭਾਰੀ ਬਹੁਮੱਤ ਨਾਲ ਪਾਸ ਹੋਏ।

ਸਵਰਾਜ ਪਾਰਟੀ ਨੂੰ 1926 ਦੀਆਂ ਚੋਣਾਂ ਵਿਚ ਬਹੁਤ ਘੱਟ ਸਫ਼ਲਤਾ ਮਿਲੀ। 7 ਮਾਰਚ, 1926 ਨੂੰ ਆਲ ਇੰਡੀਆ ਕਾਂਗਰਸ ਕਮੇਟੀ ਨੇ, ਸਵਰਾਜੀਆਂ ਨੂੰ ਸਰਕਾਰ ਵਲੋਂ ਸਹਿਯੋਗ ਦਾ ਕੋਈ ਸੰਕੇਤ ਨਾ ਮਿਲਣ ਕਾਰਨ ਵਿਧਾਨ ਸਭਾਵਾਂ ਵਿਚ ਰੋਸ ਵਜੋਂ ਵਾਕ ਆਊਟ ਕਰਨ ਦਾ ਸੱਦਾ ਦਿੱਤਾ। ਇਸ ਤਰ੍ਹਾਂ ਸਵਰਾਜੀਆਂ ਦੇ ਤਜਰਬੇ ਦਾ ਖਾਤਾ ਸ਼ੁਰੂ ਹੋਇਆ। ਇਸ ਸਮੇਂ ਦੌਰਾਨ ਇਕ ਮਹੱਤਵਪੂਰਨ ਵਿਕਾਸ ਸਪੀਕਰ ਦੇ ਅਹੁਦੇ ਦਾ ਉਜਾਗਰ ਹੋਣਾ ਸੀ ਜਦ ਕਿ ਕੇਂਦਰੀ ਵਿਧਾਨ ਸਭਾ ਦਾ ਪਹਿਲਾ ਪ੍ਰਧਾਨ (ਸਪੀਕਰ) ਸਰ ਫਰੈਡਰਿਕ ਵਾਈਟ ਨੂੰ ਅਗਸਤ 1925 ਵਿਚ ਨਾਮਜ਼ਦ ਕੀਤਾ ਗਿਆ। ਸ੍ਰੀ ਵਿਠਲ ਭਾਈ ਪਟੇਲ ਦੀ ਚੋਣ ਨਾਲ ਵਿਧਾਨ ਸਭਾ ਦਾ ਪਹਿਲਾ ਗੈਰ-ਸਰਕਾਰੀ ਪ੍ਰਧਾਨ (ਸਪੀਕਰ) ਨਿਯੁਕਤ ਕੀਤਾ ਗਿਆ। ਉਹਨਾਂ ਅਤੇ ਸਦਨ ਦੇ ਕਈ ਹੋਰ ਮੈਂਬਰਾਂ ਨੇ ਮਹਿਸੂਸ ਕੀਤਾ ਕਿ ਚੁਣੇ ਹੋਏ ਸਪੀਕਰ ਦੀ ਸੁਤੰਤਰਤਾ ਤੇ ਨਾਜਾਇਜ਼ ਅਸਰ ਪੈਂਦਾ ਹੈ ਕਿਉਂਕਿ ਸਭਾ ਦਾ ਵੀ ਸਕੱਤਰ ਵਿਧਾਨਿਕ ਮਹਿਕਮੇ ਦਾ ਸਕੱਤਰ ਹੀ ਸੀ ਅਤੇ ਜੋ ਸਰਕਾਰ ਦੇ ਅਧੀਨ ਸੀ। 22 ਸਤੰਬਰ, 1928 ਨੂੰ ਪੰਡਿਤ ਮੋਤੀ ਲਾਲ ਨਹਿਰੂ ਨੇ ਸਦਨ ਵਿਚ ਇਕ ਮਤਾ ਪੇਸ਼ ਕੀਤਾ ਕਿ ਇਕ ਵੱਖਰਾ ਵਿਧਾਨ ਸਭਾਈ ਮਹਿਕਮਾ ਬਣਾਇਆ ਜਾਵੇ। ਇਹ ਸਰਬ ਸੰਮਤੀ ਨਾਲ ਪਾਸ ਹੋ ਗਿਆ। ਭਾਰਤ ਵਾਸਤੇ ਸੈਕਟਰ ਆਫ ਸਟੇਟ ਨੇ ਇਸ ਦੀ ਕੁਝ ਸੁਧਾਰਾਂ ਸਹਿਤ ਪ੍ਰਵਾਨਗੀ ਦੇ ਦਿੱਤੀ ਅਤੇ ਇਕ ਵੱਖਰਾ ਖੁਦਮੁਖਤਾਰ ਮਹਿਕਮਾ 10 ਜਨਵਰੀ 1929 ਨੂੰ ਕੇਂਦਰੀ

ਸਭਾ ਮਹਿਕਮਾ ਦੇ ਨਾਂ ਨਾਲ ਹੋਂਦ ਵਿਚ ਆ ਗਿਆ। ਸਪੀਕਰ ਨੂੰ ਇਸ ਮਹਿਕਮੇ ਦਾ ਕਾਰਜਕਾਰੀ ਮੁੱਖੀ ਥਾਪ ਦਿੱਤਾ ਗਿਆ ਅਤੇ ਸਪੀਕਰ ਦੀ ਸਲਾਹ ਨਾਲ ਅਮਲਾ ਨਿਯੁੱਕਤ ਕਰ ਦਿੱਤਾ ਗਿਆ।

1919 ਦੇ ਭਾਰਤ ਸਰਕਾਰ ਦੇ ਐਕਟ ਦੁਆਰਾ ਲਿਆਂਦੇ ਗਏ ਕੁਝ ਸੁਧਾਰ ਪੂਰੀ ਤਰ੍ਹਾਂ ਅਢੁੱਕਵੇਂ ਸਾਬਤ ਹੋਏ ਅਤੇ ਉਹ ਇਕ ਪ੍ਰਤਿਨਿਧ ਜ਼ੁੰਮੇਵਾਰ ਸਰਕਾਰ ਦੀ ਹਰਮਨਪਿਆਰੀ ਮੰਗ ਨੂੰ ਸੰਤੁਸ਼ਟ ਨਾ ਕਰ ਸਕੇ। ਸੀਮਤ ਅਧਿਕਾਰਾਂ ਵਾਲੀ ਇਸ ਵਿਧਾਨਿਕ ਪ੍ਰਣਾਲੀ ਵਿਰੁੱਧ ਕੌਮੀ ਰਾਏ ਜ਼ੋਰ ਫੜਨ ਲੱਗੀ ਕਿ ਹਰ ਲੰਘਦੇ ਵਰ੍ਹੇ ਨਾਲ ਇਕ ਪੂਰੀ ਪੂਰੀ ਪ੍ਰਭੁਸੱਤਾ ਸੰਪਨ ਸੰਸਦ ਅਤੇ ਜ਼ੁੰਮੇਵਾਰ ਸਰਕਾਰ ਦੀ ਮੰਗ ਹੋਰ ਵੀ ਜ਼ਬਰਦਸਤ ਹੁੰਦੀ ਗਈ।

**ਸਾਈਮਨ ਕਮਿਸ਼ਨ ਦੀ ਨਿਯੁੱਕਤੀ :** 1920 ਤੋਂ 1935 ਦੇ ਸਾਲ ਬਹੁਤ ਮਹੱਤਵਪੂਰਨ ਸਨ। ਇਸ ਸਮੇਂ ਦੌਰਾਨ ਦੇਸ਼ ਵਿਚ ਰਾਜਸੀ ਚੇਤਨਾ ਦਾ ਕਾਫੀ ਵਿਕਾਸ ਹੋ ਗਿਆ ਸੀ। ਮਹਾਤਮਾ ਗਾਂਧੀ ਦੀ ਸਰਪ੍ਰਸਤੀ ਵਿਚ ਇੰਡੀਅਨ ਨੈਸ਼ਨਲ ਕਾਂਗਰਸ ਇਕ ਲੋਕ-ਲਹਿਰ ਦਾ ਰੂਪ ਧਾਰ ਗਈ। 1919 ਦੇ ਐਕਟ ਨੇ ਆਪਣੇ 10 ਸਾਲ ਪੁਗਣ ਤੇ ਇਕ ਸ਼ਾਹੀ ਕਮਿਸ਼ਨ ਦੀ ਨਿਯੁੱਕਤੀ ਬਾਰੇ ਗੱਲ ਕੀਤੀ ਸੀ ਜੋ "ਸਰਕਾਰੀ ਪ੍ਰਣਾਲੀ ਦੇ ਕੰਮ-ਕਾਰ ਬਾਰੇ ਪੜਤਾਲ ਕਰਨ ਦੀ ਅਤੇ ਬਰਤਾਨਵੀ ਭਾਰਤ ਵਿਚ ਪ੍ਰਤਿਨਿਧੀ ਸੰਸਥਾਵਾਂ ਦੇ ਵਿਕਾਸ ਦੀ ਜਾਚ ਕਰੇ..." ਅਤੇ ਰਿਪੋਰਟ ਪੇਸ਼ ਕਰੇ ਕਿ "ਇਕ ਜ਼ੁੰਮੇਵਾਰ ਸਰਕਾਰ ਦੀ ਸਥਾਪਨਾ ਕਰਨ ਦਾ ਸਿਧਾਂਤ ਕਿਸ ਹੱਦ ਤਕ ਅਤੇ ਕਿਵੇਂ ਲੋੜੀਂਦਾ ਹੈ ਜਾਂ ਪਹਿਲਾਂ ਹੀ ਮੌਜੂਦ ਜ਼ੁੰਮੇਵਾਰ ਸਰਕਾਰ ਦਾ ਕਿਸ ਹੱਦ ਤਕ ਵਿਸਥਾਰ, ਸੁਧਾਰ ਜਾਂ ਪਾਬੰਦੀਆਂ ਲਾਈਆਂ ਜਾਣ...ਅਤੇ ਜੇਕਰ ਲਾਈਆਂ ਜਾਣ ਤਾਂ ਇਹ ਵੀ ਦੱਸੇ ਕਿ ਸਥਾਨਕ ਵਿਧਾਨਕਾਰਾਂ ਦਾ ਦੂਜਾ ਸਦਨ ਸਥਾਪਨ ਕਰਨ ਦੀ ਲੋੜ ਹੈ ਜਾਂ ਨਹੀਂ।" ਨਵੰਬਰ, 1927 ਵਿਚ ਇਸ ਤੋਂ ਦੋ ਸਾਲ ਪਹਿਲਾਂ ਇਕ ਕਮਿਸ਼ਨ ਦਾ ਚੇਅਰਮੈਨ ਸਰ ਜੌਨ ਸਾਈਮਨ ਅਤੇ ਇਸ ਦੇ ਸਾਰੇ ਮੈਂਬਰ ਬਰਤਾਨਵੀ ਸੰਸਦ ਵਿਚੋਂ ਚੁਣੇ ਗਏ। ਸਾਰੇ ਗੋਰੇ ਮੈਂਬਰਾਂ ਦੇ ਉਸ ਸਾਈਮਾਨ ਕਮਿਸ਼ਨ ਦਾ ਬਹੁਤੀਆਂ ਭਾਰਤੀ ਪਾਰਟੀਆਂ ਨੇ ਬਾਈਕਾਟ ਕਰ ਦਿੱਤਾ। ਮਈ 1920 ਵਿਚ ਇਸ ਕਮਿਸ਼ਨ ਦੀ ਰੀਪੋਰਟ ਪ੍ਰਕਾਸ਼ਤ ਕਰ ਦਿੱਤੀ ਗਈ ਅਤੇ ਸਾਰੀਆਂ ਰਾਜਸੀ ਪਾਰਟੀਆਂ ਨੇ ਇਸ ਨੂੰ ਰੱਦ ਕਰ ਦਿੱਤਾ। ਇੰਡੀਅਨ ਨੈਸ਼ਨਲ ਕਾਂਗਰਸ ਨੇ ਜਵਾਹਰ ਲਾਲ ਨਹਿਰੂ ਦੀ ਪ੍ਰਧਾਨਗੀ ਵਿਚ 1929 ਦੇ ਲਾਹੌਰ ਸਮਾਗਮ ਸਮੇਂ ਪਹਿਲਾਂ ਹੀ ਪੂਰੀ ਸੁਤੰਤਰਤਾ ਜਾਂ ਪੂਰਨ ਸਵਰਾਜ ਦਾ ਨਿਸ਼ਾਨਾ ਐਲਾਨਿਆ ਹੋਇਆ ਸੀ।

**ਭਾਰਤ ਸਰਕਾਰ ਐਕਟ, 1935** : 1935 ਦਾ ਐਕਟ ਇਕ ਸੰਘੀ ਢਾਂਚੇ ਦਾ ਨਿਸ਼ਾਨਾ ਮਿਥਦਾ ਸੀ। ਗਵਰਨਰ-ਜਨਰਲ ਇਕ ਮੰਤਰੀ ਮੰਡਲ ਬਣਾਉਂਦਾ ਸੀ ਜਿਸ ਵਿਚ ਦਸਾਂ ਤੋਂ ਵੱਧ ਮੈਂਬਰ ਨਾ ਹੋਣ ਜੋ ਕਿ ਉਸ ਨੂੰ ਸਲਾਹ ਤੇ ਸਹਾਇਤਾ ਦੇਣਗੇ ਤਾਂ ਕਿ ਉਹ ਆਪਣੇ ਫਰਜ਼ਾਂ ਦੀ ਆਪਣੀ ਮਰਜ਼ੀ ਜਾਂ ਆਪਣੀ ਜਾਤੀ ਰਾਏ ਨਾਲ ਪੂਰਤੀ ਕਰ ਸਕੇ। ਐਕਟ ਵਿਚ ਇਸ ਗੱਲ ਦਾ ਕੋਈ ਹਵਾਲਾ ਨਹੀਂ ਸੀ

ਕਿ ਸੰਘੀ ਢਾਂਚੇ ਪ੍ਰਤਿ ਮੰਤਰੀਆਂ ਦੀ ਜ਼ਿੰਮੇਦਾਰੀ ਵਿਅਕਤੀਗਤ ਹੋਵੇਗੀ ਜਾਂ ਸਮੁੱਚਤਾ ਵਾਲੀ। ਇਹ ਜ਼ਰੂਰ ਸੀ ਕਿ ਸਾਰੇ ਮੰਤਰੀ ਕਿਸੇ ਨਾ ਕਿਸੇ ਸਦਨ ਦੇ ਮੈਂਬਰ ਹੋਣ। ਪ੍ਰਧਾਨ ਮੰਤਰੀ ਬਾਰੇ ਵੀ ਕੋਈ ਜ਼ਿਕਰ ਨਹੀਂ ਸੀ। ਗਵਰਨਰ-ਜਨਰਲ ਨੂੰ ਅਧਿਕਾਰ ਦਿੱਤਾ ਗਿਆ ਸੀ ਕਿ ਉਹ ਮੰਤਰੀਆਂ ਨੂੰ "ਆਪਣੀ ਮਰਜ਼ੀ ਨਾਲ" ਹੀ ਨਿਯੁੱਕਤ ਕਰ ਸਕੇ ਤੇ ਹਟਾ ਸਕੇ। ਉਸ ਨੂੰ ਇਹ ਅਧਿਕਾਰ ਵੀ ਦਿੱਤਾ ਗਿਆ ਕਿ ਉਹ ਆਪਣੀ ਮਰਜ਼ੀ ਨਾਲ ਇਸ ਮੰਤਰੀ ਮੰਡਲ ਦੀਆਂ ਬੈਠਕਾਂ ਦੀ ਪ੍ਰਧਾਨਗੀ ਕਰ ਸਕਦਾ ਸੀ।

ਇਸ ਸੰਘੀ ਢਾਂਚੇ ਦੀ ਵਿਧਾਨਕ ਪ੍ਰਣਾਲੀ ਵਿਚ ਬਾਦਸ਼ਾਹ ਸਲਾਮਤ ਦੀ ਪ੍ਰਤੀਨਿਧਤਾ ਗਵਰਨਰ-ਜਨਰਲ ਕਰਦਾ ਸੀ। ਇਸ ਦੇ ਦੋ ਸਦਨ ਹੋਣਗੇ ਜੋ ਰਾਜ ਸਲਾਹਕਾਰ ਸੰਮਤੀ ਅਤੇ ਸਭਾ ਦੇ ਸਦਨ ਵਜੋਂ ਜਾਣੇ ਜਾਣਗੇ। ਰਾਜ ਸਲਾਹਕਾਰ ਸੰਮਤੀ ਵਿਚ 156 ਬਰਤਾਨਵੀ ਭਾਰਤ ਦੇ ਪ੍ਰਤੀਨਿਧ ਹੋਣਗੇ ਅਤੇ ਭਾਰਤੀ ਰਾਜਾਂ ਦੇ 104 ਤੋਂ ਵੱਧ ਪ੍ਰਤਿਨਿਧ ਹੋਣਗੇ ਜਦ ਕਿ ਵਿਧਾਨ ਸਭਾ ਵਿਚ ਇਹ ਗਿਣਤੀ ਕਰਮਵਾਰ 250 ਅਤੇ 125 ਹੋਵੇਗੀ। ਰਾਜ ਸਲਾਹਕਾਰ ਸੰਮਤੀ ਸਥਾਈ ਸਲਾਹਕਾਰ ਸੰਮਤੀ ਹੋਵੇਗੀ ਅਤੇ ਭੰਗ ਨਹੀਂ ਹੋਵੇਗੀ ਪਰ ਇਸ ਦੇ ਇਕ ਤਿਹਾਈ ਮੈਂਬਰ ਹਰ ਤੀਜੇ ਵਰ੍ਹੇ ਰਿਟਾਇਰ ਹੁੰਦੇ ਰਿਹਾ ਕਰਨਗੇ। ਹਰ ਸੰਘੀ ਵਿਧਾਨ ਸਭਾ ਜੋ ਗਵਰਨਰ ਜਨਰਲ ਵਲੋਂ ਆਪਣੀ ਮਰਜ਼ੀ ਨਾਲ ਭੰਗ ਨਾ ਕੀਤੀ ਗਈ ਹੋਵੇ ਪੰਜ ਸਾਲ ਤਕ ਜਾਰੀ ਰਹੇਗੀ। ਇਹ ਐਕਟ ਉਤਲੇ ਸਦਨ ਵਾਸਤੇ ਸਿੱਧੀ ਚੋਣ ਅਤੇ ਹੇਠਲੇ ਸਦਨ ਵਾਸਤੇ ਅਸਿੱਧੀ ਚੋਣ ਪ੍ਰਣਾਲੀ ਮੁਹੱਈਆ ਕਰਦਾ ਸੀ।

ਹਰ ਸਦਨ ਨੇ ਆਪਣਾ ਇਕ ਚੇਅਰਮੈਨ ਅਤੇ ਡਿਪਟੀ ਚੇਅਰਮੈਨ ਚੁਣਨਾ ਸੀ ਅਤੇ ਇਸ ਨੂੰ ਐਕਟ ਦੇ ਢੰਗ ਅਤੇ ਕਾਰਵਾਈ ਦੀਆਂ ਧਾਰਾਵਾਂ ਦੁਆਰਾ ਚਲਣ ਦਾ ਅਧਿਕਾਰ ਸੀ। ਗਵਰਨਰ-ਜਨਰਲ ਨੂੰ ਇਹ ਅਧਿਕਾਰ ਸੀ ਕਿ ਉਹ ਸਦਨਾਂ ਨੂੰ ਬੁਲਾ ਕੇ ਉਠਾ ਸਕੇ ਅਤੇ ਹੇਠਲੇ ਸਦਨ ਨੂੰ "ਆਪਣੀ ਮਰਜ਼ੀ ਨਾਲ" ਭੰਗ ਕਰ ਸਕੇ। ਕੋਈ ਵੀ ਬਿਲ ਉਦੋਂ ਤਕ ਕਾਨੂੰਨ ਦਾ ਰੂਪ ਨਹੀਂ ਸੀ ਧਾਰਦਾ ਜਦ ਤੱਕ ਕਿ ਉਸ ਨੂੰ ਦੋਹਾਂ ਸਦਨਾਂ ਦੀ ਪ੍ਰਵਾਨਗੀ ਅਤੇ ਗਵਰਨਰ ਜਨਰਲ ਦੀ ਆਗਿਆ ਪ੍ਰਾਪਤ ਨਾ ਹੋ ਜਾਏ ਜਾਂ ਉਸ ਬਿਲ ਦੀ ਸਥਿਤੀ ਵਿਚ ਜੋ ਬਾਦਸ਼ਾਹ ਸਲਾਮਤ ਦੇ ਦਸਤਖਤ ਪ੍ਰਾਪਤ ਕਰਨ ਅਤੇ ਉਸ ਦੀ ਖ਼ੁਸ਼ੀ ਲਈ ਰਾਖਵੇਂ ਰੱਖੇ ਹੁੰਦੇ ਹਨ। ਗਵਰਨਰ ਜਨਰਲ ਵਲੋਂ ਪਾਸ ਕੀਤਾ ਗਿਆ ਕੋਈ ਐਕਟ ਬਾਦਸ਼ਾਹ ਸਲਾਮਤ ਵਲੋਂ ਰੱਦ ਵੀ ਕੀਤਾ ਜਾ ਸਕਦਾ ਸੀ। ਗਵਰਨਰ ਜਨਰਲ ਕਿਸੇ ਬਿਲ ਨੂੰ ਮੁੜ ਵਿਚਾਰਨ ਲਈ ਸਦਨਾਂ ਦੇ ਵਿਚਾਰ ਲਈ ਭੇਜ ਸਕਦਾ ਸੀ। ਦੋਹਾਂ ਸਦਨਾਂ ਦਰਮਿਆਨ ਕਿਸੇ ਅਸਹਿਮਤੀ ਦੇ ਪੈਦਾ ਹੋ ਜਾਣ ਦੀ ਸੂਰਤ ਵਿਚ ਗਵਰਨਰ-ਜਨਰਲ ਦੋਹਾਂ ਸਦਨਾਂ ਦੀ ਸਾਂਝੀ ਮੀਟਿੰਗ ਬੁਲਾ ਸਕਦਾ ਸੀ ਤੇ ਬਹੁਮੱਤ ਦੀ ਵੋਟ ਨਾਲ ਫ਼ੈਸਲਾ ਲਿਆ ਜਾਂਦਾ ਸੀ।

ਦੋਹਾਂ ਸਦਨਾਂ ਨੂੰ ਲੱਗਭਗ ਸਮਾਨ ਅਧਿਕਾਰ ਪ੍ਰਾਪਤ ਸਨ। ਫ਼ਰਕ ਵਿੱਤੀ ਖੇਤਰ ਵਿਚ ਸੀ। ਧਨ ਬਿਲ ਕੇਵਲ ਹੇਠਲੇ ਸਦਨ ਵਿਚ ਪੇਸ਼ ਕੀਤੇ ਜਾ ਸਕਦੇ ਸਨ ਪਰ

ਉਤਲੇ ਸਦਨ ਨੂੰ ਇਹ ਅਧਿਕਾਰ ਸੀ ਕਿ ਉਹ ਉਨ੍ਹਾਂ ਨੂੰ ਹੇਠਲੇ ਸਦਨ ਵਾਂਗ ਹੀ ਰੱਦ ਜਾਂ ਤਰਮੀਮ ਕਰ ਸਕੇ ਅਤੇ ਗਵਰਨਰ-ਜਨਰਲ ਨੂੰ ਇਹ ਅਧਿਕਾਰ ਸੀ ਕਿ ਉਹ ਵਿਰੋਧਾਂ ਨੂੰ ਦੂਰ ਕਰਨ ਲਈ ਇਕ ਸਾਂਝੀ ਬੈਠਕ ਬੁਲਾ ਸਕੇ।

ਕਾਂਗਰਸ ਦਾ 49ਵਾਂ ਤੇ 50ਵਾਂ ਸਮਾਗਮ ਕ੍ਰਮਵਾਰ ਅਪ੍ਰੈਲ 1936 ਨੂੰ ਲਖਨਊ ਅਤੇ 1937 ਨੂੰ ਫ਼ੈਜ਼ਪੁਰ ਵਿਚ ਹੋਇਆ। ਇਸ ਸਮਾਗਮ ਨੇ ਸਮੁੱਚੇ ਤੌਰ ਤੇ ਇਸ ਐਕਟ ਵਿਚ ਤਜਵੀਜ਼ੇ ਨਵੇਂ ਸੰਵਿਧਾਨ ਨੂੰ ਇਹ ਕਹਿ ਕੇ ਰੱਦ ਕਰ ਦਿੱਤਾ ਕਿ ਇਹ ਕਿਸੇ ਵੀ ਤਰ੍ਹਾਂ ਕੌਮੀ ਇੱਛਾ ਦੀ ਪ੍ਰਤਿਨਿਧਤਾ ਨਹੀਂ ਕਰਦਾ। ਕਾਂਗਰਸ ਮਹਿਸੂਸ ਕਰਦੀ ਸੀ ਕਿ ਇਹ ਐਕਟ ਲੋਕਾਂ ਦੀ ਇੱਛਾ ਦੇ ਵਿਰੁੱਧ ਉਨ੍ਹਾਂ ਤੇ ਠੋਸਿਆ ਗਿਆ ਸੀ। ਕਾਂਗਰਸ ਨੇ ਐਲਾਨ ਕੀਤਾ ਕਿ ਭਾਰਤੀ ਲੋਕ ਕੇਵਲ ਉਸ ਸੰਵਿਧਾਨਿਕ ਬਣਤਰ ਨੂੰ ਹੀ ਮਾਨਤਾ ਦੇਣਗੇ ਜੋ ਕਿ ਉਹਨਾਂ ਵਲੋਂ ਹੀ ਤਿਆਰ ਕੀਤੀ ਗਈ ਹੋਵੇ।

1935 ਦੇ ਐਕਟ ਦਾ ਸੰਘੀ ਹਿੱਸਾ ਭਾਵੇਂ ਕਦੀ ਵੀ ਅਮਲ ਵਿਚ ਨਾ ਆ ਸਕਿਆ ਕਿਉਂਕਿ ਸ਼ਾਹੀ ਰਾਜਾਂ ਨੂੰ ਇਸ ਸੰਘ ਵਿਚ ਸ਼ਾਮਲ ਹੋਣ ਲਈ ਰਾਜ਼ੀ ਨਾ ਕੀਤਾ ਜਾ ਸਕਿਆ। ਸਿੱਟਾ ਇਹ ਨਿਕਲਿਆ ਕਿ ਭਾਰਤ ਵਿਚ ਕੇਂਦਰੀ ਸਰਕਾਰ ਦਾ ਸੰਵਿਧਾਨ ਓਹੀ ਰਿਹਾ ਜੋ 1919 ਦੇ ਐਕਟ ਵਿਚ ਸੀ ਤੇ ਇਸ ਵਿਚ ਉਹ ਲੋੜੀਂਦੀਆਂ ਸੋਧਾਂ ਕਰ ਲਈਆਂ ਸਨ ਜੋ ਕਿ ਰਾਜਾਂ ਨੂੰ ਖ਼ੁਦਮੁਖਤਾਰੀ ਦੇਣ ਨਾਲ ਸੰਬੰਧਿਤ ਸਨ। ਇਸ ਤਰ੍ਹਾਂ ਸੰਵਿਧਾਨਿਕ ਪ੍ਰਣਾਲੀ ਪ੍ਰਤੀ ਜਵਾਬਦੇਹ ਕੋਈ ਮੰਤਰੀ ਮੰਡਲ ਕੇਂਦਰ ਵਿਚ ਨਿਯੁੱਕਤ ਨਾ ਕੀਤਾ ਗਿਆ। ਕੇਂਦਰੀ ਵਿਧਾਨ ਸਭਾ ਦੇ ਅਧਿਕਾਰ ਅਤੇ ਕਾਰਜ 1919 ਦੇ ਐਕਟ ਦੁਆਰਾ ਮੁਹੱਈਆ ਕੀਤੇ ਗਏ, ਹੀ ਰਹੇ ਤੇ ਇਹ 1947 ਤਕ ਭਾਰਤੀ ਸੁਤੰਤਰਤਾ ਐਕਟ ਦੇ ਪਾਸ ਹੋਣ ਤਕ ਬਿਨ ਬਦਲੇ ਹੀ ਰਹੇ। 1934 ਵਿਚ ਬਣਾਈ ਗਈ ਵਿਧਾਨ ਸਭਾ ਦੇ ਮੈਂਬਰਾਂ ਵਿਚੋਂ 44 ਕਾਂਗਰਸ ਪਾਰਟੀ ਦੇ ਅਤੇ 11 ਰਾਸ਼ਟਰਵਾਦੀ ਸਨ ਜੋ ਕਿ ਆਪਣੇ ਨੇਤਾਵਾਂ ਭੋਲਾ ਭਾਈ ਡਿਸਾਈ ਅਤੇ ਅਣੇ ਅਧੀਨ ਸਾਧਾਰਨ ਤੌਰ ਤੇ ਉਨ੍ਹਾਂ ਨਾਲ ਸਹਿਮਤੀ ਰਖਦੇ ਸਨ। ਜੋ ਆਜ਼ਾਦ ਮੈਂਬਰ ਰਾਸ਼ਟਰੀ ਪਾਰਟੀਆਂ ਅਤੇ ਸਰਕਾਰੀ ਧਿਰ ਦਰਮਿਆਨ ਸੰਤੁਲਨ ਕਾਇਮ ਰਖਦੇ ਸਨ, ਉਹ ਐਮ. ਏ. ਜਿਨਾਹ ਦੀ ਸਰਪ੍ਰਸਤੀ ਵਿਚ ਸਨ। ਰਾਸ਼ਟਰਵਾਦੀਆਂ ਦਾ ਮੁਖ ਮੰਤਵ ਭਾਰਤ ਸਰਕਾਰ ਦੇ ਗੈਰ-ਜ਼ਿੰਮੇਵਾਰ ਕਿਰਦਾਰ ਨੂੰ ਸਾਬਤ ਕਰਨਾ ਅਤੇ ਇਹ ਪ੍ਰਦਰਸ਼ਤ ਕਰਨਾ ਸੀ ਕਿ ਭਾਰਤੀ ਲੋਕ ਸਰਕਾਰ ਵਿਚ ਭਰੋਸਾ ਨਹੀਂ ਰਖਦੇ ਅਤੇ ਇਸ ਦੀ ਹਮਾਇਤ ਲਈ ਤਿਆਰ ਨਹੀਂ। ਸਰਕਾਰ ਦੀ ਵਿਰੋਧਤਾ ਦੇ ਮਹੱਤਵਪੂਰਨ ਮੌਕੇ ਉਦੋਂ ਆਏ ਜਦ ਕਿ ਰੇਲਵੇ ਬਜਟ ਅਤੇ ਆਮ ਬਜਟ ਉਤੇ ਵੋਟਾਂ ਪਵਾਈਆਂ ਗਈਆਂ। ਖ਼ਰਚੇ ਦੀਆਂ ਮੰਗਾਂ ਦੇ ਕਈ ਮੁੱਦੇ ਮੰਤਵ ਪੂਰਤੀ ਵਾਸਤੇ ਰੱਦ ਕਰ ਦਿੱਤੇ ਗਏ। ਇਹ ਰੱਦ ਪ੍ਰਸਤਾਵ ਭਾਰਤੀ ਗੁੱਸੇ ਗਿਲਿਆਂ ਅਤੇ ਸਰਕਾਰ ਦੀ ਖਿਚਾਈ ਕਰਨ ਦੇ ਮੰਤਵ ਨਾਲ ਸਨ ਜੋ ਕਿ ਸਰਕਾਰ ਵਲੋਂ ਲੋਕਾਂ ਦੇ ਹਿੱਤਾਂ ਦੀ ਲਾਪ੍ਰਵਾਹੀ ਕਰਨ ਦੇ ਸਿੱਟੇ ਵਜੋਂ ਹਨ। ਗਵਰਨਰ ਜਨਰਲ ਦੇ ਅਸਾਧਾਰਨ ਅਧਿਕਾਰਾਂ ਨਾਲ ਸਰਕਾਰ ਨੇ ਬਹੁਤੇ ਪ੍ਰਸਤਾਵ ਰੱਦ ਕਰ ਦਿੱਤੇ। ਇਥੋਂ ਇਹ ਪ੍ਰਭਾਵ ਪੈਦਾ ਹੋਇਆ ਕਿ ਭਾਰਤ ਉਤੇ ਗਵਰਨਰ ਜਨਰਲ ਦੀ ਧੱਕੇਸ਼ਾਹੀ ਹੀ

ਰਾਜ ਕਰ ਰਹੀ ਹੈ ਤੇ ਏਥੋਂ ਦੇ ਚੁਣੇ ਹੋਏ ਪ੍ਰਤੀਨਿਧਾਂ ਦੀ ਕੋਈ ਪੁੱਛ-ਪ੍ਰਤੀਤ ਨਹੀਂ ।

ਕੇਂਦਰੀ ਵਿਧਾਨ ਸਭਾ ਦੀ ਚੋਣ ਜੋ ਬਹੁਤ ਪਹਿਲਾਂ ਹੋ ਜਾਣੀ ਚਾਹੀਦੀ ਸੀ 1945 ਦੀ ਅੰਤਿਮ ਤਿਮਾਹੀ ਵਿਚ ਹੋਈ । ਕਾਂਗਰਸ ਨੇ ਭਾਰਤ ਛੱਡੋ ਦੇ ਮਸਲੇ ਤੇ ਚੋਣਾਂ ਲੜੀਆਂ ਜੋ ਕਿ ਉਸ ਦੇ 1942 ਦੇ ਮਤੇ ਦੇ ਅਧੀਨ ਸੀ ਤੇ ਮੁਸਲਿਮ ਲੀਗ ਦਾ ਮਤਾ ਸੀ ਪਾਕਿਸਤਾਨ । ਨਤੀਜੇ ਨੇ ਸਪੱਸ਼ਟ ਕੀਤਾ ਕਿ ਕਾਂਗਰਸ ਨੇ ਬਹੁਮਤ ਪ੍ਰਾਪਤ ਕੀਤਾ ਸੀ (102 ਵਿਚੋਂ 56 ਸੀਟਾਂ) ਸ਼ਰਤ ਚੰਦਰ ਬੋਸ ਕਾਂਗਰਸ ਵਿਧਾਨ ਸਭਾ ਪਾਰਟੀ ਦਾ ਨੇਤਾ ਸੀ । 1947 ਦੇ ਸੁਤੰਤਰਤਾ ਐਕਟ ਅਧੀਨ ਕੁਝ ਤਬਦੀਲੀਆਂ ਹੋਈਆਂ । 1935 ਦੇ ਐਕਟ ਦੀਆਂ ਧਾਰਾਵਾਂ ਜੋ ਕਿ ਗਵਰਨਰ-ਜਨਰਲ ਜਾਂ ਗਵਰਨਰ ਨੂੰ ਆਪਣੀ ਮਰਜ਼ੀ ਵਰਤਣ ਅਤੇ ਆਪਣੀ ਜਾਤੀ ਰਾਏ ਠੋਸਣ ਦਾ ਅਧਿਕਾਰ ਦੇਂਦੀਆਂ ਸਨ, ਰੱਦ ਕਰ ਦਿੱਤੀਆਂ ਗਈਆਂ । ਮੁੱਖ ਵਿਧਾਨਿਕ ਪ੍ਰਣਾਲੀ ਨੂੰ ਕਾਨੂੰਨ ਬਣਾਉਣ ਦੇ ਸਾਰੇ ਅਧਿਕਾਰ ਦਿੱਤੇ ਗਏ । ਉਹ ਕਾਨੂੰਨ ਵੀ ਜੋ ਉਸ ਦੇ ਇਲਾਕਿਆਂ ਤੋਂ ਬਾਹਰੀ ਅਮਲ ਵਾਲੇ ਸਨ ।

## ਪਹਿਲੀ ਪ੍ਰਭੁਸੱਤਾ ਸੰਪਨ ਵਿਧਾਇਕ ਪ੍ਰਣਾਲੀ

ਭਾਰਤੀ ਸੁਤੰਤਰਤਾ ਐਕਟ ਦੀਆਂ ਧਾਰਾਵਾਂ ਅਨੁਸਾਰ ਭਾਰਤ ਸਰਕਾਰ ਐਕਟ 1935 ਸੋਧਿਆ ਗਿਆ ਤੇ ਗਵਰਨਰ-ਜਨਰਲ ਨੇ ਇਸ ਨੂੰ ਦੇਸ਼ ਦੇ ਆਰਜ਼ੀ ਸੰਵਿਧਾਨ ਵਜੋਂ ਪ੍ਰਵਾਨ ਕਰ ਲਿਆ ਜਦੋਂ ਤੱਕ ਕਿ ਸਥਾਪਤ ਵਿਧਾਨ ਸਭਾ ਹੋਰ ਕੋਈ ਚਾਰਾ ਨਹੀਂ ਕਰ ਲੈਂਦੀ । ਗਵਰਨਰ-ਜਨਰਲ ਨੂੰ ਆਪਣੇ ਫ਼ਰਜ਼ਾਂ ਦੀ ਪੂਰਤੀ ਵਿਚ ਸਹਾਇਤਾ ਅਤੇ ਸਲਾਹ ਦੇਣ ਲਈ ਇਕ ਮੰਤਰੀ ਸਲਾਹਕਾਰ ਸੰਮਤੀ ਸੀ । ਗਵਰਨਰ-ਜਨਰਲ ਦੀਆਂ ਵਿਧਾਨਿਕ ਸ਼ਕਤੀਆਂ ਖ਼ਤਮ ਕਰ ਦਿੱਤੀਆਂ ਗਈਆਂ ਤੇ ਉਸ ਨੂੰ ਸਿਰਫ਼ ਆਰਡੀਨੈਂਸ ਜਾਰੀ ਕਰ ਸਕਣ ਦਾ ਅਧਿਕਾਰ ਦਿੱਤਾ ਗਿਆ । ਉਹ ਵੀ ਸਿਰਫ ਉਸ ਹਾਲਤ ਵਿਚ ਜਦ ਕਿ ਸੰਕਟ ਸਥਿਤੀ ਪੈਦਾ ਹੋ ਗਈ ਹੋਵੇ ਜੋ ਕੇਂਦਰ ਵਿਚ ਅਮਨ ਅਤੇ ਚੰਗੀ ਸਰਕਾਰ ਲਈ ਜ਼ਰੂਰੀ ਹੋਵੇ । ਗਵਰਨਰ-ਜਨਰਲ ਨੂੰ ਕੇਂਦਰੀ ਵਿਧਾਨ ਸਭਾ ਦਾ ਇਕ ਅੰਗ ਬਣੇ ਰਹਿਣ ਤੋਂ ਹਟਾ ਦਿੱਤਾ ਗਿਆ ਤੇ ਉਸ ਦੀ ਵਿਧਾਨ ਮੰਡਲ ਨੂੰ ਭੰਗ ਕਰਨ ਦੀ ਸ਼ਕਤੀ ਦਾ ਖ਼ਾਤਮਾ ਕਰ ਦਿੱਤਾ ਗਿਆ । ਇਸ ਤਰ੍ਹਾਂ ਗਵਰਨਰ ਨੂੰ ਦੇਸ਼ ਦਾ ਇਕ ਨਿਰਾ ਸੰਵਿਧਾਨਿਕ ਮੁਖੀ ਹੀ ਰਹਿਣ ਦਿੱਤਾ ਗਿਆ ਤੇ ਕੇਂਦਰੀ ਵਿਧਾਨ ਸਭਾ ਦੀ ਪ੍ਰਭੁਸੱਤਾ ਨੂੰ ਸੰਪੂਰਨ ਕਰ ਦਿੱਤਾ ਗਿਆ । 1947 ਵਿੱਚ ਭਾਰਤੀ ਸੁਤੰਤਰਤਾ ਐਕਟ ਨੇ ਭਾਰਤੀ ਸਥਾਪਤ ਵਿਧਾਨ ਸਭਾ ਨੂੰ ਅਗਸਤ 14-15, 1947 ਦੀ ਅੱਧੀ ਰਾਤੇ ਇਕ ਸੰਪੂਰਨ ਪ੍ਰਭੁਸੱਤਾ ਸੰਪਨ ਸੰਸਥਾ ਵਜੋਂ ਮਾਨਤਾ ਦੇ ਦਿਤੀ ਤੇ ਇਸ ਤਰ੍ਹਾਂ ਇਸ ਨੇ ਦੇਸ਼ ਨੂੰ ਚਲਾਉਣ ਦੇ ਸਾਰੇ ਅਧਿਕਾਰ ਪ੍ਰਾਪਤ ਕਰ ਲਏ । ਐਕਟ ਦਾ ਅੱਠਵਾਂ ਭਾਗ ਸਥਾਪਿਤ ਵਿਧਾਨ ਸਭਾ ਨੂੰ ਪੂਰੇ ਵਿਧਾਨਕ ਅਧਿਕਾਰ ਮੁਹੱਈਆ ਕਰਦਾ ਸੀ ਭਾਵੇਂ ਕਿ ਇਹ ਜਲਦੀ ਹੀ ਮਹਿਸੂਸ ਹੋਣ ਲੱਗਾ ਕਿ ਸਥਾਪਿਤ ਵਿਧਾਨ ਸਭਾ ਦੇ ਸੰਵਿਧਾਨ ਸਿਰਜਕ ਅਤੇ ਇਸ ਦੇ ਸਾਧਾਰਨ ਵਿਧਾਨਿਕ ਕਾਰਜਾਂ ਵਿਚ ਫ਼ਰਕ ਰੱਖਣ ਦੀ ਲੋੜ ਹੈ । ਸਦਨ ਦੀ ਸਹਿਮਤੀ ਨਾਲ 20 ਅਗਸਤ, 1947 ਨੂੰ ਇਸ ਮਸਲੇ ਤੇ ਵਿਚਾਰ ਕਰਨ ਲਈ ਸ੍ਰੀ ਜੀ.ਵੀ. ਮਾਵਲੰਕਰ ਦੀ ਪ੍ਰਧਾਨਗੀ ਹੇਠ ਇਕ ਕਮੇਟੀ ਦੀ ਸਥਾਪਨਾ ਕੀਤੀ ਗਈ ।

29 ਅਗਸਤ, 1947 ਨੂੰ ਮਾਵਲੰਕਰ ਕਮੇਟੀ ਨੇ ਵਿਚਾਰ ਤੋਂ ਬਾਅਦ ਰਿਪੋਰਟ ਕੀਤੀ ਤੇ ਸਥਾਪਤ ਸਭਾ ਨੇ ਇਸ ਨੂੰ ਪਾਸ ਕਰ ਦਿੱਤਾ ਕਿ ਸਭਾ ਦਾ ਸੰਵਿਧਾਨ ਸਿਰਜਕ ਸੰਸਥਾ ਵਜੋਂ ਕਾਰਜ ਸਪੱਸ਼ਟ ਤੌਰ ਤੇ ਇਸ ਕੇਂਦਰੀ ਵਿਧਾਨ ਸਭਾ ਦੇ ਕੰਮ ਤੋਂ ਵੱਖਰਾ ਕੀਤਾ ਜਾਏ ਤੇ ਇਹ ਸਾਧਨ ਪੈਦਾ ਕੀਤਾ ਜਾਏ ਕਿ ਸਭਾ ਦੀ ਪ੍ਰਧਾਨਗੀ ਲਈ ਸਪੀਕਰ ਦੀ ਚੋਣ ਕੀਤੀ ਜਾਵੇ ਜਦ ਕਿ ਉਹ ਇਸ ਸਥਿਤੀ ਵਿਚ ਕੰਮ ਕਰ ਰਿਹਾ ਹੋਵੇ ।

ਉਪਰੋਕਤ ਮਤੇ ਦੀ ਰੋਸ਼ਨੀ ਵਿਚ ਵਿਧਾਨ ਸਭਾ ਦੇ ਪਹਿਲਾਂ ਹੀ ਲਾਗੂ ਨਿਯਮਾਂ ਵਿਚ ਕੇਂਦਰੀ ਸਭਾ ਦੀ ਕਾਇਮੀ ਤੋਂ ਤੁਰੰਤ ਪਹਿਲਾਂ ਸੁਧਾਰ ਕੀਤਾ ਗਿਆ ਜੋ ਸਥਾਪਿਤ ਸਭਾ ਤੇ ਪ੍ਰਧਾਨ ਨੇ ਪ੍ਰਵਾਨ ਕਰ ਲਿਆ ।

ਸਥਾਪਤ ਸਭਾ (ਵਿਧਾਨਿਕ) ਇਕ ਵੱਖਰੀ ਸੰਸਥਾ ਵਜੋਂ ਪਹਿਲੀ ਵਾਰ 17 ਨਵੰਬਰ, 1947 ਨੂੰ ਅਸੈਂਬਲੀ ਹਾਲ ਵਿਚ ਜੁੜੀ ਤੇ ਇਸ ਦੀ ਪ੍ਰਧਾਨਗੀ ਸਭਾ ਦੇ ਪ੍ਰਧਾਨ ਡਾ. ਰਾਜਿੰਦਰ ਪ੍ਰਸ਼ਾਦ ਨੇ ਕੀਤੀ ।

ਸਪੀਕਰ ਦੇ ਅਹੁਦੇ ਵਾਸਤੇ ਸਿਰਫ਼ ਸ੍ਰੀ ਜੀ.ਵੀ. ਮਾਵਲੰਕਰ ਦਾ ਇਕ ਹੀ ਨਾਮ ਪ੍ਰਾਪਤ ਹੋਇਆ ਤੇ ਉਸ ਨੂੰ ਚੁਣਿਆ ਕਰਾਰ ਦਿੱਤਾ ਗਿਆ । ਫਿਰ ਡਾ. ਰਾਜਿੰਦਰ ਪ੍ਰਸ਼ਾਦ ਨੇ ਆਪਣੀ ਸੀਟ ਖਾਲੀ ਕਰ ਦਿਤੀ ਤੇ ਇਸ ਸੀਟ ਤੇ ਸਪੀਕਰ ਨੂੰ ਸੁਸ਼ੋਭਤ ਕਰ ਦਿੱਤਾ ਗਿਆ । ਇਸ ਸਮੇਂ ਦੌਰਾਨ ਹੀ ਸਥਾਪਤ ਅਸੈਂਬਲੀ ਸੁਤੰਤਰ ਭਾਰਤ ਵਾਸਤੇ ਇਕ ਸੰਵਿਧਾਨ ਦੀ ਸਿਰਜਣਾ ਦੇ ਕੰਮ ਵਿਚ ਰੁਝ ਗਈ ।

ਵਿਧਾਨ ਸਭਾ ਨੇ ਸੰਸਦ ਦੇ ਸਦਨ ਪ੍ਰਤੀ ਸੰਸਦੀ ਕਾਰਜ ਪਾਲਿਕਾ ਦੇ ਸਾਂਝੇ ਹਰਮਨਪਿਆਰੇ ਸਿਧਾਂਤ ਨੂੰ ਪ੍ਰਵਾਨ ਕਰ ਲਿਆ ਜਿਸ ਦੀ ਕਿ ਕੇਂਦਰੀ ਸੰਵਿਧਾਨ ਕਮੇਟੀ ਨੇ ਸਿਫ਼ਾਰਸ਼ ਕੀਤੀ ਸੀ ਤੇ ਅੱਗੇ ਜਾ ਕੇ ਇਸ ਨੂੰ ਖਰੜਾ ਕਮੇਟੀ ਨੇ ਸਿਫਾਰਸ਼ ਕੀਤੀ ਸੀ ਤੇ ਅੱਗੇ ਜਾ ਕੇ ਇਸ ਨੂੰ ਖਰੜਾ ਕਮੇਟੀ ਵਲੋਂ ਤਿਆਰ ਕੀਤੇ ਗਏ ਸੰਵਿਧਾਨ ਦੇ ਖਰੜੇ ਵਿਚ ਸ਼ਾਮਿਲ ਕਰ ਲਿਆ ਗਿਆ । 4 ਨਵੰਬਰ, 1948 ਨੂੰ ਚੇਅਰਮੈਨ ਖਰੜਾ ਕਮੇਟੀ ਸ੍ਰੀ ਬੀ. ਆਰ ਅੰਬੇਦਕਰ ਨੇ ਵਿਧਾਨ ਸਭਾ ਵਿਚ ਸੰਵਿਧਾਨ ਦਾ ਖਰੜਾ ਪੇਸ਼ ਕਰਦਿਆਂ ਅਤੇ ਸੰਸਦੀ ਪ੍ਰਣਾਲੀ ਦੀ ਸਿਫ਼ਾਰਸ਼ ਕਰਦਿਆਂ ਕਿਹਾ ਸੀ ਕਿ ਕਾਰਜ ਪਾਲਿਕਾ ਦੀ ਸੰਸਦੀ ਪ੍ਰਣਾਲੀ ਬਾਰੇ ਸਿਫ਼ਾਰਸ਼ਾਂ ਕਰਦਿਆਂ ਸੰਵਿਧਾਨ ਦੇ ਖਰੜੇ ਨੇ ਵਧੇਰੇ ਸਥਿਰਤਾ ਅਤੇ ਵਧੇਰੇ ਜੁੰਮੇਦਾਰੀ ਨੂੰ ਪਹਿਲ ਦਿੱਤੀ ਹੈ । ਸੰਸਦੀ ਕਿਸਮ ਦੀ ਸਰਕਾਰ ਦੇ ਸੰਕਲਪ ਦੇ ਵਿਰੁੱਧ ਕੁਝ ਵਿਰੋਧੀ ਆਵਾਜ਼ਾਂ ਦੀ ਸੁਣਾਈ ਦਿੱਤੀਆਂ, ਪਰ ਖਰੜਾ ਕਮੇਟੀ ਦੀ ਤਜਵੀਜ਼ ਦੇ ਹੱਕ ਵਿਚ ਭਰਪੂਰ ਰਾਏ ਪਾਈ ਗਈ । ਅਖ਼ੀਰ 26 ਜਨਵਰੀ, 1950 ਨੂੰ ਸੁਤੰਤਰ ਭਾਰਤ ਦੇ ਲੋਕਰਾਜੀ ਸੰਵਿਧਾਨ ਦੇ ਸ਼ੁਰੂ ਹੋਣ ਨਾਲ ਸਰਕਾਰ ਦੀ ਇਕ ਸੰਪੂਰਨ ਸੰਸਦੀ ਪ੍ਰਣਾਲੀ ਆਧੁਨਿਕ ਸੰਸਥਾਈ ਬਣਤਰ ਸਮੇਤ ਆਪਣੀਆਂ ਹੋਰ ਸ਼ਾਖ਼ਾਵਾਂ ਸਹਿਤ ਸਥਾਪਤ ਹੋ ਗਈ । ਸੰਵਿਧਾਨ ਸਭਾ ਭਾਰਤ ਦੀ ਆਰਜ਼ੀ ਸੰਸਥਾ ਦਾ ਰੂਪ ਧਾਰ ਗਈ ਤੇ ਇਸੇ ਹੀ ਹਾਲਤ ਵਿਚ ਇਹ ਬਾਲਗ ਵੋਟ ਪ੍ਰਣਾਲੀ ਦੇ ਆਧਾਰ ਤੇ ਪਹਿਲੀਆਂ ਆਮ ਚੋਣਾਂ ਹੋਣ

ਤਕ ਕੰਮ ਕਰਦੀ ਰਹੀ। ਸੰਸਦ ਨੂੰ ਨਵੇਂ ਵਿਧਾਨ ਦੀਆਂ ਧਾਰਾਵਾਂ ਅਨੁਸਾਰ ਗਠਿਤ ਕੀਤਾ ਗਿਆ।

ਨਵੇਂ ਸੰਵਿਧਾਨ ਅਨੁਸਾਰ ਪਹਿਲੀਆਂ ਆਮ ਚੋਣਾਂ 1951-52 ਦੌਰਾਨ ਹੋਈਆਂ। ਦੋ ਸਦਨਾਂ—ਰਾਜ ਸਭਾ ਅਤੇ ਲੋਕ ਸਭਾ ਵਾਲੀ ਪਹਿਲੀ ਸੰਸਦ ਚੁਣੀ ਗਈ ਤੇ ਮਈ 1952 ਨੂੰ ਹੋਂਦ ਵਿਚ ਆ ਗਈ। ਦੂਜੀ ਲੋਕ ਸਭਾ 1957 ਵਿਚ, ਤੀਜੀ ਅਪ੍ਰੈਲ, 1962 ਵਿਚ, ਚੌਥੀ ਮਾਰਚ, 1967 ਵਿਚ,ਪੰਜਵੀਂ ਮਾਰਚ, 1971 ਵਿਚ,ਛੇਵੀਂ ਮਾਰਚ, 1977 ਵਿਚ, 7ਵੀਂ ਜਨਵਰੀ, 1980 ਵਿਚ, ਅੱਠਵੀਂ, ਜਨਵਰੀ, 1985 ਵਿਚ, 9ਵੀਂ ਦਸੰਬਰ, 1989 ਵਿਚ ਅਤੇ ਦਸਵੀਂ, ਜੂਨ, 1991 ਵਿਚ ਹੋਂਦ ਵਿਚ ਆਈਆਂ।[1]

## ਹਵਾਲੇ

1. ਹੋਰ ਵੇਰਵੇ ਲਈ ਸੁਭਾਸ਼ ਸੀ. ਕੈਸ਼ਯਪ ਦੀ ਪੁਸਤਕ 'ਹਿਸਟਰੀ ਆਫ਼ ਪਾਰਲੀਮੈਂਟਰੀ ਡੈਮੋਕਰੇਸੀ' ਦਿੱਲੀ 1991, ਅਤੇ 'ਦੀ ਟੈਨ ਲੋਕਸਭਾਜ', ਦਿੱਲੀ 1992 ਦੇਖੋ।

# 2

# ਰਾਜਨੀਤਿਕ ਪ੍ਰਣਾਲੀ

## ਸੰਸਦ ਦਾ ਗਠਨ ਅਤੇ ਭਾਰਤੀ ਰਾਜਨੀਤੀ ਵਿਚ ਇਸ ਦਾ ਸਥਾਨ

### ਪ੍ਰਤਿਨਿਧ ਸੰਸਦੀ ਲੋਕ-ਰਾਜ

ਅਸਾਂ ਪ੍ਰਤੀਨਿਧ ਸੰਸਦੀ ਲੋਕ-ਰਾਜੀ ਪ੍ਰਣਾਲੀ ਅਪਣਾਈ ਹੈ । ਤਿੰਨ ਸ਼ਬਦ ਪ੍ਰਤੀਨਿਧ, ਸੰਸਦੀ ਅਤੇ ਲੋਕਰਾਜੀ ਸੰਸਥਾ ਰਾਜਸੀ ਪ੍ਰਣਾਲੀ ਦੇ ਮੁੱਖ ਆਧਾਰ ਹਨ ।

ਲੋਕ-ਰਾਜ ਲੋਕਾਂ ਦੇ ਸਵੈ-ਨਿਰਣੇ, ਵਿਵੇਕ ਅਤੇ ਮਨੁੱਖੀ ਮਨ ਦੀ ਪ੍ਰਬੀਨਤਾ 'ਤੇ ਲਾਗੂ ਹੁੰਦਾ ਹੈ । ਸੱਚੇ ਲੋਕ-ਰਾਜ ਦੀ ਮੁੱਢਲੀ ਪਰਿਭਾਸ਼ਾ ਇਹ ਹੈ ਕਿ ਉਹ ਬਿਨਾਂ ਕਿਸੇ ਜ਼ਾਤ-ਪਾਤ, ਰੰਗ-ਨਸਲ ਜਾਂ ਲਿੰਗ ਭੇਦ ਅਤੇ ਬਿਨਾਂ ਕਿਸੇ ਵਿੱਦਿਅਕ, ਆਰਥਿਕ ਜਾਂ ਕਿੱਤਾ-ਪਿਛੋਕੜ ਦੇ, ਹਰ ਵਿਅਕਤੀ ਨੂੰ ਇਹ ਅਧਿਕਾਰ ਦੇਂਦਾ ਹੈ ਕਿ ਜਿਸ ਤਰ੍ਹਾਂ ਵੀ ਉਹ ਠੀਕ ਸਮਝਦਾ ਹੋਵੇ ਆਪਣੇ ਆਪ ਨੂੰ ਚਲਾ ਸਕੇ ਤੇ ਆਪਣੇ ਮਸਲਿਆਂ ਦਾ ਖੁਦ ਹੱਲ ਕਰ ਸਕੇ । ਲੋਕ-ਰਾਜ ਵਿਚ ਲੋਕ ਆਪਣੀ ਮਰਜ਼ੀ ਦੇ ਆਪ ਮਾਲਿਕ ਹੁੰਦੇ ਹਨ ।

ਭਾਰਤੀ ਸੰਵਿਧਾਨ ਦੀ ਭੂਮਿਕਾ ਵਿਚ ਸਪੱਸ਼ਟ ਲਿਖਿਆ ਹੈ ਕਿ, "ਅਸੀਂ ਭਾਰਤੀ ਦ੍ਰਿੜ੍ਹ ਨਿਸ਼ਚੇ ਸਹਿਤ ਆਪਣੇ ਵਾਸਤੇ ਇਹ ਵਿਧਾਨ ਪ੍ਰਵਾਨ ਕਰਦੇ ਹਾਂ", ਇਥੇ ਹਰ ਕਿਸਮ ਦੇ ਸ਼ੰਕਿਆਂ ਤੋਂ ਉਤਾਂਹ ਉੱਠ ਕੇ, ਤੋਂ ਸਪੱਸ਼ਟ ਹੁੰਦਾ ਹੈ ਕਿ ਭਾਰਤੀ ਰਾਜਸੀ ਪ੍ਰਣਾਲੀ ਵਿਚ ਪ੍ਰਭੁਸੱਤਾ ਸਿਰਫ ਵੱਖਰੇਵਾਂ ਹੁੰਦੀ ਹੈ । ਇਹੋ ਗੱਲ ਅਰਾਜਿਕਤਾ ਦੀ ਸਥਿਤੀ ਤੇ ਵੀ ਲਾਗੂ ਹੁੰਦੀ ਹੈ । ਲੋਕਾਂ ਦੇ ਹੱਥਾਂ ਵਿਚ ਆਈ ਇਹ ਪ੍ਰਭੁਸੱਤਾ ਕਿਸੇ ਮੂੰਹ-ਜ਼ੋਰ ਪਹਾੜੀ ਦਰਿਆ ਦੇ ਪਾਣੀਆਂ ਵਾਂਗ ਹੁੰਦੀ ਹੈ । ਇਸ ਤੋਂ ਲਾਭ ਲੈਣ ਲਈ ਇਸ ਨੂੰ ਸੇਧ ਵਿਚ ਰੱਖਣਾ ਤੇ ਕਾਬੂ ਵਿਚ ਕਰਨਾ ਪੈਂਦਾ ਹੈ ਤੇ ਲੋਕਾਂ ਨੂੰ ਕਿਸੇ ਅਜਿਹੀ ਸੰਸਥਾ ਦੀ ਲੋੜ ਪੈਂਦੀ ਹੈ ਜਿੱਥੇ ਕਿ ਉਹ ਆਪਣੀ ਪ੍ਰਭੁਸੱਤਾ ਅਤੇ ਸ਼ਕਤੀਆਂ ਨੂੰ ਪ੍ਰਗਟ ਕਰ ਸਕਣ ਤੇ ਸਹੀ ਢੰਗ ਨਾਲ ਇਸਤੇਮਾਲ ਕਰ ਸਕਣ । ਸਾਡੇ ਵਿਧਾਨ ਦੀ ਯੋਜਨਾ ਅਧੀਨ ਅਤੇ ਇਸ ਦੀ ਸਰਬ ਵਿਆਪੀ ਚੋਣ ਪ੍ਰਣਾਲੀ ਅਨੁਸਾਰ, ਲੋਕ ਇਨ੍ਹਾਂ ਪ੍ਰਭੁਸੱਤਾ-ਸ਼ਕਤੀਆਂ ਨੂੰ ਵਰਤਦੇ ਹਨ, ਜਦੋਂ ਉਹ ਸੰਯੁਕਤ ਸੰਸਦ ਵਾਸਤੇ ਪ੍ਰਤਿਨਿਧਾਂ ਦੀ ਚੋਣ ਕਰਦੇ ਹਨ ਤਾਂ ਸੰਸਦ ਲੋਕਾਂ ਦੀ ਇਕ

ਅਤਿ ਉੱਤਮ ਸੰਸਥਾ ਬਣ ਜਾਂਦੀ ਹੈ ਜਿਸ ਦੁਆਰਾ ਕਿ ਲੋਕਾਂ ਦੀ ਪ੍ਰਭੁਸੱਤਾ ਸੰਪਨ ਇੱਛਾ ਨੂੰ ਪ੍ਰਗਟ ਕੀਤਾ ਜਾਂਦਾ ਹੈ ।

ਪ੍ਰਾਰੰਭ ਵਿਚ ਪ੍ਰਾਚੀਨ ਯੂਨਾਨੀ "ਨਗਰ ਰਾਜਾਂ ਵਿਚ" ਅਤੇ ਭਾਰਤੀ ਵੈਦਿਕ ਸਮੇਂ ਦੌਰਾਨ ਲੋਕ ਆਪਣੇ ਆਪ ਹੀ ਇਕੱਠੇ ਹੋ ਕੇ ਰਾਜਸੀ ਮਸਲਿਆਂ ਦਾ ਫ਼ੈਸਲਾ ਕਰਦੇ ਹੁੰਦੇ ਸਨ । ਇਉਂ ਲੋਕ ਸਿੱਧੇ ਰੂਪ ਵਿਚ ਵੀ ਆਪਣੀ ਸ਼ਕਤੀ ਦੀ ਵਰਤੋਂ ਕਰਦੇ ਸਨ ਤੇ ਅਜਿਹੀ ਰਾਜ ਵਿਵਸਥਾ ਨੂੰ ਹੀ ਲੋਕ ਪ੍ਰਿਯ "ਲੋਕ-ਰਾਜ" ਕਿਹਾ ਜਾ ਸਕਦਾ ਸੀ ਪਰ ਹੌਲੀ ਹੌਲੀ ਵੱਧ ਰਹੀ ਵਸੋਂ ਅਤੇ ਰਾਜਸੀ ਇਕਾਈਆਂ ਦੇ ਸਿੱਧੇ ਦਖ਼ਲ ਵਜੋਂ ਆਧੁਨਿਕ ਰਾਸ਼ਟਰ-ਰਾਜਾਂ ਦੇ ਸਾਹਮਣੇ ਆਉਣ ਨਾਲ ਇਹ ਗੱਲ ਅਸੰਭਵ ਹੋ ਗਈ ਹੈ ਕਿ ਲੋਕਾਂ ਦੇ ਇਕ ਥਾਂ ਜੁੜਨ ਦੀ ਜੁਗਤ ਬਣਾਈ ਜਾਏ ਤੇ ਉਹ ਰਾਜ ਦੇ ਮਸਲਿਆਂ ਬਾਰੇ ਵਿਚਾਰ ਕਰਕੇ ਸਹਿਜੇ ਹੀ ਕਿਸੇ ਨਿਰਣੇ ਤੇ ਪੁੱਜ ਸਕਣ । ਸਰਲ ਲੋਕ-ਰਾਜ ਦੇ ਸਾਰੇ ਰੂਪ ਇਉਂ ਜਲਦੀ ਹੀ ਅਮਲੀ ਤੌਰ ਤੇ ਸਾਰੀ ਦੁਨੀਆ ਵਿਚ ਹੀ ਮੱਧਮ ਹੋ ਗਏ, ਸਿਵਾਏ ਕੁਝ ਸਵਿੱਸ ਰਾਜਾਂ ਦੇ ਜਿੱਥੇ ਕਿ ਮਸਲਿਆਂ ਦਾ ਅਜੇ ਤਕ ਵੀ, ਵਧੇਰੇ ਕਰਕੇ, ਲੋਕਾਂ ਦੀ ਰਾਏ ਦੁਆਰਾ ਨਿਰਣਾ ਲਿਆ ਜਾ ਸਕਦਾ ਹੈ । ਆਧੁਨਿਕ ਲੋਕ-ਰਾਜ ਦੀ ਇਹ ਲੋੜ ਹੈ ਕਿ ਉਹ ਪ੍ਰਤਿਨਿਧ ਲੋਕ-ਰਾਜ ਹੋਵੇ ਤੇ ਲੋਕ ਆਪਣੀ ਪ੍ਰਭੁਸੱਤਾ ਦੀ ਚੁਣੇ ਹੋਏ ਪ੍ਰਤੀਨਿਧਾਂ ਨਾਲ ਵਰਤੋਂ ਕਰ ਸਕਣ ।

'ਸੰਸਦੀ' ਧਾਰਾ ਖਾਸ ਤੌਰ ਤੇ ਹੀ ਲੋਕਰਾਜੀ ਰਾਜ-ਪ੍ਰਬੰਧ ਦੇ ਇਕ ਢੰਗ ਵੱਲ ਇਸ਼ਾਰਾ ਕਰਦੀ ਹੈ ਜਿੱਥੇ ਸ਼ਕਤੀ ਲੋਕਾਂ ਦੇ ਪ੍ਰਤਿਨਿਧਾਂ ਦੀ ਸੰਸਥਾ ਦੇ ਹੱਥਾਂ ਵਿਚ ਹੁੰਦੀ ਹੈ ਜਿਸ ਵਿਚ ਕਿ ਸੰਸਦ ਰਾਜ ਦੇ ਕੰਮ ਚਲਾਉਣ ਵਿਚ ਪ੍ਰਮੁੱਖ ਹੁੰਦੀ ਹੈ । ਭਾਰਤੀ ਵਿਧਾਨ ਅਧੀਨ ਸੰਯੁਕਤ ਵਿਧਾਨ ਸਭਾ ਨੂੰ 'ਸੰਸਦ' ਕਿਹਾ ਜਾਂਦਾ ਹੈ । ਇਹ ਇਕ ਅਜਿਹਾ ਧੁਰਾ ਹੈ ਜਿਸ ਦੁਆਲੇ ਕਿ ਸਮੁੱਚੇ ਦੇਸ਼ ਦੀ ਰਾਜਸੀ ਪ੍ਰਣਾਲੀ ਘੁੰਮਦੀ ਹੈ ।

## ਸੰਸਦ ਦਾ ਗਠਨ

ਭਾਰਤੀ ਸੰਸਦ ਵਿਚ ਇਕ ਰਾਸ਼ਟਰਪਤੀ ਅਤੇ ਦੋ ਸਦਨ ਹਨ—ਰਾਜ ਸਭਾ ਅਤੇ ਲੋਕ ਸਭਾ ।

**ਰਾਸ਼ਟਰਪਤੀ :** ਦੇਸ਼ ਦਾ ਰਾਸ਼ਟਰਪਤੀ ਸਿੱਧੇ ਤੌਰ ਤੇ ਲੋਕਾਂ ਦੇ ਚੁਣੇ ਹੋਏ ਪ੍ਰਤਿਨਿਧਾਂ ਦੇ ਸਮੂੰਹ ਵਲੋਂ ਚੁਣਿਆ ਜਾਂਦਾ ਹੈ ਜਿਸ ਵਿਚ ਕਿ ਦੋਹਾਂ ਸਦਨਾਂ ਦੇ ਚੁਣੇ ਹੋਏ ਪ੍ਰਤਿਨਿਧ ਅਤੇ ਰਾਜਾਂ ਦੀਆਂ ਵਿਧਾਨ ਸਭਾਵਾਂ ਦੇ ਚੁਣੇ ਹੋਏ ਪ੍ਰਤਿਨਿਧ ਸ਼ਾਮਿਲ ਹੁੰਦੇ ਹਨ । ਭਾਵੇਂ ਦੇਸ਼ ਦਾ ਰਾਸ਼ਟਰਪਤੀ ਸੰਸਦ ਦਾ ਇਕ ਮੁਕੰਮਲ ਹਿੱਸਾ ਹੈ ਪਰ ਉਹ ਦੋਹਾਂ ਹੀ ਸਦਨਾਂ ਦੀਆਂ ਬੈਠਕਾਂ ਵਿਚ ਬੈਠਦਾ ਜਾਂ ਵਿਚਾਰ-ਵਟਾਂਦਰੇ ਵਿਚ ਹਿੱਸਾ ਨਹੀਂ ਲੈਂਦਾ । ਉਸ ਦੇ ਕੁਝ ਖਾਸ ਵਿਧਾਨਿਕ ਕਾਰਜ ਹਨ ਜੋ ਉਸ ਨੂੰ ਸੰਸਦ ਵਾਸਤੇ ਕਰਨੇ ਪੈਂਦੇ ਹਨ । ਰਾਸ਼ਟਰਪਤੀ ਸਮੇਂ ਸਮੇਂ ਦੋਹਾਂ ਸਦਨਾਂ ਦੀਆਂ ਬੈਠਕਾਂ ਬੁਲਾਉਂਦਾ ਹੈ । ਉਹ ਦੋਹਾਂ ਸਦਨਾਂ ਨੂੰ ਅਣਮਿੱਥੇ ਸਮੇਂ ਲਈ ਉਠਾ ਸਕਦਾ ਹੈ, ਦੋਹਾਂ ਸਦਨਾਂ ਵਲੋਂ ਪਾਸ ਕੀਤੇ ਗਏ ਬਿੱਲਾਂ ਨੂੰ ਕਾਨੂੰਨ ਦਾ ਰੂਪ ਧਾਰਨ ਕਰਨ ਲਈ

ਉਸ ਦੀ ਮੰਨਜ਼ੂਰੀ ਲੈਣੀ ਪੈਂਦੀ ਹੈ। ਇਹੋ ਹੀ ਨਹੀਂ ਜਦੋਂ ਸੰਸਦ ਦੇ ਦੋਵੇਂ ਸਦਨ ਨਾ ਹੋ ਰਹੇ ਹੋਣ ਅਤੇ ਉਸ ਨੂੰ ਇਹ ਭਰੋਸਾ ਹੋ ਜਾਏ ਕਿ ਹਾਲਾਤਾਂ ਦੀ ਮੰਗ ਕਾਰਣ ਤੁਰਤ ਕਾਰਵਾਈ ਦੀ ਲੋੜ ਹੈ ਤਾਂ ਰਾਸ਼ਟਰਪਤੀ ਆਰਡੀਨੈਂਸ ਜਾਰੀ ਕਰ ਸਕਦਾ ਹੈ ਤੇ ਇਸ ਦੀ ਸੰਸਦ ਵਿਚ ਪਾਸ ਕੀਤੇ ਗਏ ਕਾਨੂੰਨ ਜਿੰਨੀ ਹੀ ਸ਼ਕਤੀ ਹੁੰਦੀ ਹੈ।

ਲੋਕ ਸਭਾ ਲਈ ਆਮ ਚੋਣ ਤੋਂ ਬਾਅਦ ਪਹਿਲੇ ਸੈਸ਼ਨ ਦੇ ਸ਼ੁਰੂ ਹੁੰਦਿਆਂ ਤੇ ਹਰ ਸਾਲ ਦੇ ਪਹਿਲੇ ਸੈਸ਼ਨ ਸਮੇਂ ਰਾਸ਼ਟਰਪਤੀ ਸੰਸਦ ਦੇ ਦੋਹਾਂ ਹੀ ਸਦਨਾਂ ਦੇ ਸਾਂਝੇ ਇਕੱਠ ਨੂੰ ਸੰਬੋਧਨ ਕਰਦਾ ਹੈ ਅਤੇ ਸੰਸਦ ਬੁਲਾਣ ਬਾਰੇ ਜਾਣਕਾਰੀ ਦੇਂਦਾ ਹੈ। ਭਾਵੇਂ ਸੰਸਦ ਦਾ ਕੋਈ ਸਦਨ ਹੋਵੇ ਜਾਂ ਦੋਹਾਂ ਸਦਨਾਂ ਦੀ ਸਾਂਝੀ ਬੈਠਕ ਹੋਵੇ, ਇਸ ਮੰਤਵ ਵਾਸਤੇ ਮੈਂਬਰਾਂ ਦੀ ਹਾਜ਼ਰੀ ਲੋੜੀਂਦੀ ਹੈ। ਉਸਨੂੰ ਇਹ ਸ਼ਕਤੀ ਵੀ ਹਾਸਿਲ ਹੈ ਕਿ ਉਹ ਕਿਸੇ ਵੀ ਸਦਨ ਨੂੰ ਸੰਦੇਸ਼ ਭੇਜ ਸਕਦਾ ਹੈ। ਕਿਸੇ ਤਰ੍ਹਾਂ ਦੇ ਬਿੱਲ ਬਾਰੇ ਜੋ ਸਦਨ ਦੇ ਵਿਚਾਰ ਅਧੀਨ ਹੋਵੇ ਜਾਂ ਨਾ ਉਸ ਦਾ ਢੁਕਵਾਂ ਉੱਤਰ ਦੇਣਾ ਪੈਂਦਾ ਹੈ ਜਾਂ ਉਸ ਮਸਲੇ ਬਾਰੇ ਵਿਚਾਰ ਕਰਨੀ ਜ਼ਰੂਰੀ ਹੁੰਦੀ ਹੈ ਜਿਸ ਬਾਰੇ ਕਿ ਸੰਦੇਸ਼ ਭੇਜਿਆ ਗਿਆ ਹੈ। ਕੁੱਝ ਖ਼ਾਸ ਕਿਸਮ ਦੇ ਬਿੱਲ ਰਾਸ਼ਟਰਪਤੀ ਦੀ ਸਿਫ਼ਾਰਿਸ਼ ਪ੍ਰਾਪਤ ਕਰਨ ਤੋਂ ਬਾਅਦ ਹੀ ਲਾਗੂ ਕੀਤੇ ਅਤੇ ਅਮਲ ਵਿਚ ਲਿਆਂਦੇ ਜਾ ਸਕਦੇ ਹਨ।

ਰਾਸ਼ਟਰਪਤੀ ਨੂੰ ਕੁਝ ਹੋਰ ਅਸਾਧਾਰਣ ਕਾਰਜ ਵੀ ਨਿਭਾਉਣੇ ਪੈਂਦੇ ਹਨ ਜੋ ਸੰਸਦੀ ਸੰਵਿਧਾਨ ਅਧੀਨ ਲੋੜੀਂਦੇ ਹਨ। ਉਹ ਲੋਕ ਸਭਾ ਦੇ ਸਪੀਕਰ ਤੇ ਰਾਜ ਸਭਾ ਵਾਸਤੇ ਕੰਮ-ਚਲਾਊ ਚੇਅਰਮੈਨ ਦੀ ਨਿਯੁੱਕਤੀ ਕਰਦਾ ਹੈ ਜਦੋਂ ਇਸ ਗੱਲ ਦੀ ਲੋੜ ਹੋਵੇ। "ਉਹ ਕਿਸੇ ਬਿੱਲ ਤੇ ਅਸਹਿਮਤੀ ਹੋ ਜਾਣ ਕਾਰਣ ਦੋਹਾਂ ਸਦਨਾਂ ਦੀ ਸਾਂਝੀ ਮੀਟਿੰਗ ਸੱਦਦਾ ਹੈ।" ਵਿਧਾਨ ਵਿਚ ਅੰਕਿਤ "ਸਾਲਾਨਾ ਵਿੱਤੀ ਵਿਵਰਣ" ਅਨੁਸਾਰ ਹਰ ਵਰ੍ਹੇ ਸੰਸਦ ਵਿਚ ਬਜਟ ਪੇਸ਼ ਕਰਦਾ ਹੈ ਤੇ ਕੁਝ ਹੋਰ ਵੀ ਵਿਧਾਨਿਕ ਕਾਰਜਾਂ ਦੀਆਂ ਰਿਪੋਰਟਾਂ ਪੇਸ਼ ਕਰਦਾ ਹੈ ਜਿਵੇਂ ਕਿ ਕੰਟ੍ਰੋਲਰ ਐਂਡ ਅਊਡੀਟਰ-ਜਨਰਲ ਆਫ਼ ਇੰਡੀਆ, ਵਿੱਤ ਕਮਿਸ਼ਨ, ਯੂਨੀਅਨ ਪਬਲਿਕ ਸਰਵਿਸ ਕਮਿਸ਼ਨ, ਸਪੈਸ਼ਲ ਆਫੀਸਰ ਫਾਰ ਐਸ.ਸੀ./ਐਸ.ਟੀ. ਐਂਡ ਬੀ.ਸੀ. ਕਮਿਸ਼ਨ। ਜੇ ਉਹ ਸਮਝੇ ਕਿ ਐਂਗਲੋ ਇੰਡੀਅਨ ਲੋਕਾਂ ਨੂੰ ਲੋਕ ਸਭਾ ਵਿਚ ਸਹੀ ਪ੍ਰਤੀਨਿਧਤਾ ਨਹੀਂ ਮਿਲੀ ਤਾਂ ਉਹ ਵੱਧ ਤੋਂ ਵੱਧ ਦੋ ਮੈਂਬਰ ਇਨ੍ਹਾਂ ਵਿਚੋਂ ਨਾਮਜ਼ਦ ਕਰ ਸਕਦਾ ਹੈ। ਰਾਸ਼ਟਰਪਤੀ ਅਸਾਧਾਰਣ ਗਿਆਨ ਜਾਂ ਅਮਲੀ ਮੁਹਾਰਤ ਰੱਖਦੇ 12 ਉਹ ਮੈਂਬਰ ਵੀ ਨਾਮਜ਼ਦ ਕਰਦਾ ਹੈ ਜੋ ਸਾਹਿਤ, ਵਿਗਿਆਨ, ਕਲਾ ਅਤੇ ਸਮਾਜ-ਸੇਵਾ ਦੇ ਮਾਮਲਿਆਂ ਨਾਲ ਸੰਬੰਧ ਰੱਖਦੇ ਹੋਣ। ਇਸ ਤੋਂ ਛੁਟ ਉਸਨੂੰ ਇਹ ਵੀ ਅਧਿਕਾਰ ਹੁੰਦਾ ਹੈ ਕਿ ਉਹ ਚੋਣ ਕਮਿਸ਼ਨ ਦੀ ਰਾਏ ਪ੍ਰਾਪਤ ਕਰਨ ਤੋਂ ਬਾਅਦ ਸਹੀ ਢੰਗ ਨਾਲ ਚੁਣੇ ਗਏ ਕਿਸੇ ਮੈਂਬਰ ਨੂੰ ਵਿਧਾਨ ਦੇ ਆਰਟੀਕਲ 108 ਤਹਿਤ ਅਯੋਗ ਕਰਾਰ ਦੇਣ ਦਾ ਫ਼ੈਸਲਾ ਕਰੇ। ਇਸ ਬਾਰੇ ਉਸ ਦਾ ਫੈਸਲਾ ਅੰਤਮ ਹੁੰਦਾ ਹੈ।

**ਰਾਜ ਸਭਾ :** ਰਾਜ ਸਭਾ ਜਿਵੇਂ ਕਿ ਇਸ ਦੇ ਨਾਂ ਤੋਂ ਹੀ ਪਤਾ ਲੱਗਦਾ ਹੈ ਰਾਜਾਂ ਦੀ ਸਲਾਹਕਾਰ ਸੰਮਤੀ ਹੈ। ਇਹ ਅਸਿੱਧੇ ਰੂਪ ਵਿਚ ਉਨ੍ਹਾਂ ਲੋਕਾਂ ਦੀ ਪ੍ਰਤਿਨਿਧਤਾ ਕਰਦੀ ਹੈ ਜੋ ਕਿ ਵੱਧ ਤੋਂ ਵੱਧ ਕੇਂਦਰ ਦੇ ਕਈ ਹਿੱਸਿਆਂ ਵਿਚ

ਸ਼ਾਮਿਲ ਹੁੰਦੇ ਹਨ—ਰਾਜ ਅਤੇ ਕੇਂਦਰੀ-ਸ਼ਾਸਤ-ਪ੍ਰਦੇਸ਼ ਅਤੇ ਰਾਜ ਸਭਾ ਦੇ ਮੈਂਬਰ ਜੋ ਕਿ ਰਾਜਾਂ ਦੀਆਂ ਵਿਧਾਨ-ਸਭਾਵਾਂ ਵਲੋਂ ਅਨੁਸਾਰੀ ਪ੍ਰਤਿਨਿਧਤਾ ਦੁਆਰਾ ਇਕਹਿਰੀ ਬਦਲਣ-ਯੋਗ ਵੋਟ ਦੇ ਢੰਗਾਂ ਨਾਲ ਚੁਣੇ ਜਾਂਦੇ ਹਨ। ਭਾਰਤ ਵਿਚ ਵੱਖ ਵੱਖ ਰਾਜਾਂ ਨੂੰ ਰਾਜ-ਸਭਾ ਵਿਚ ਬਰਾਬਰ ਦੀ ਪ੍ਰਤਿਨਿਧਤਾ ਨਹੀਂ ਦਿੱਤੀ ਜਾਂਦੀ, ਭਾਰਤ ਦੇ ਹਰ ਰਾਜ ਦੀ ਪ੍ਰਤਿਨਿਧਤਾ ਵਧੇਰੇ ਕਰਕੇ ਉਸ ਦੀ ਵਸੋਂ ਅਨੁਸਾਰ ਹੁੰਦੀ ਹੈ। ਇਸ ਤਰ੍ਹਾਂ ਜੇ ਉੱਤਰ ਪ੍ਰਦੇਸ਼ ਦੇ 34 ਮੈਂਬਰ ਰਾਜ-ਸਭਾ ਵਿਚ ਹਨ ਤਾਂ ਮਨੀਪੁਰ, ਮੀਜ਼ੋਰਮ, ਸਿੱਕਮ, ਤ੍ਰੀਪੁਰਾ ਆਦਿ ਛੋਟੇ ਰਾਜਾਂ ਦਾ ਕੇਵਲ ਇਕ ਇਕ ਮੈਂਬਰ ਹੈ। ਕੁਝ ਕੇਂਦਰੀ ਸ਼ਾਸਤ ਪ੍ਰਦੇਸ਼ ਜਿਵੇਂ ਕਿ ਅੰਡੇਮਾਨ ਤੇ ਨਿੱਕੋਬਾਰ ਜੰਜ਼ੀਰੇ, ਚੰਡੀਗੜ੍ਹ, ਦਾਦਰਾ ਤੇ ਨਗਰ ਹਵੇਲੀ, ਦਮਨ ਤੇ ਦੀਵ ਅਤੇ ਲਕਸ਼ਦੀਪ ਏਨੀ ਘੱਟ ਵਸੋਂ ਵਾਲੇ ਹਨ ਕਿ ਰਾਜ ਸਭਾ ਵਿਚ ਇਨ੍ਹਾਂ ਦੀ ਕੋਈ ਪ੍ਰਤਿਨਿੱਧਤਾ ਨਹੀਂ ਹੈ। ਸੰਵਿਧਾਨ ਅਨੁਸਾਰ ਰਾਜ-ਸਭਾ ਦੇ 250 ਤੋਂ ਵੱਧ ਮੈਂਬਰ ਨਹੀਂ ਹੋ ਸਕਦੇ। ਇਸ ਵਿਚ ਰਾਸ਼ਟਰਪਤੀ ਵਲੋਂ ਨਾਮਜ਼ਦ 12 ਮੈਂਬਰ ਸ਼ਾਮਿਲ ਹਨ ਤੇ ਬਾਕੀ 238 ਮੈਂਬਰ ਰਾਜਾਂ ਅਤੇ ਕੇਂਦਰੀ ਸ਼ਾਸਤ-ਪ੍ਰਦੇਸ਼ਾਂ ਵਲੋਂ ਚੁਣੇ ਜਾਂਦੇ ਹਨ। ਇਸ ਸਮੇਂ ਰਾਜ-ਸਭਾ ਦੇ 245 ਮੈਂਬਰ ਹਨ (ਦੇਖੋ ਤਾਲਿਕਾ 1)

ਲੋਕ ਸਭਾ ਦੀ ਇਕ ਨਿਸਚਿਤ ਮਿਆਦ ਹੈ ਤੇ ਰਾਸ਼ਟਰਪਤੀ ਇਸ ਨੂੰ ਕਿਸੇ ਵੀ ਸਮੇਂ ਭੰਗ ਕਰ ਸਕਦਾ ਹੈ, ਇਸ ਦੇ ਉਲਟ ਰਾਜ ਸਭਾ ਇਕ ਪੱਕੀ ਸੰਸਥਾ ਹੈ ਤੇ ਭੰਗ ਨਹੀਂ ਕੀਤੀ ਜਾ ਸਕਦੀ ਜਦ ਕਿ ਰਾਜ ਸਭਾ ਦੇ ਹਰ ਮੈਂਬਰ ਦੀ, ਸੰਭਵ ਹੱਦ ਤਕ, ਮਿਆਦ ਛੇ ਵਰ੍ਹੇ ਹੁੰਦੀ ਹੈ। ਇਸ ਦੇ ਇਕ ਤਿਹਾਈ ਮੈਂਬਰ, ਸੰਸਦੀ ਕਾਨੂੰਨ ਅਨੁਸਾਰ ਹਰ ਦੂਜੇ ਵਰ੍ਹੇ ਰਿਟਾਇਰ ਹੋ ਜਾਂਦੇ ਹਨ। ਮੈਂਬਰਾਂ ਦੇ ਅਹੁਦੇ ਦੀ ਮਿਆਦ ਉਨ੍ਹਾਂ ਦੇ ਨਾਂ ਭਾਰਤ ਸਰਕਾਰ ਦੇ ਗੱਜ਼ਟ ਵਿਚ ਦਰਜ ਹੋ ਜਾਣ ਦੀ ਤਾਰੀਖ ਤੋਂ ਆਰੰਭ ਹੋ ਜਾਂਦੀ ਹੈ। ਉੱਪ-ਰਾਸ਼ਟਰਪਤੀ, ਰਾਜ ਸਭਾ ਦਾ ਸਿਰਫ਼ ਅਹੁਦੇ ਅਨੁਸਾਰ ਚੇਅਰਮੈਨ ਹੁੰਦਾ ਹੈ ਤੇ ਸੰਸਦ ਦੇ ਦੋਹਾਂ ਸਦਨਾ ਵਲੋਂ ਚੁਣਿਆ ਜਾਂਦਾ ਹੈ ਜਦ ਕਿ ਡਿਪਟੀ ਚੇਅਰਮੈਨ ਸਭਾ ਦੇ ਮੈਂਬਰਾਂ ਵਿਚੋਂ ਹੀ ਚੁਣਿਆ ਜਾਂਦਾ ਹੈ।

**ਲੋਕ ਸਭਾ :** ਦੂਸਰਾ ਸਦਨ ਲੋਕ ਸਭਾ ਲੋਕਾਂ ਦਾ ਸਦਨ ਹੈ। ਇਹ ਸਿੱਧੇ ਢੰਗ ਨਾਲ ਲੋਕਾਂ ਦਾ ਚੁਣਿਆ ਹੋਇਆ ਹੁੰਦਾ ਹੈ। ਸੰਵਿਧਾਨ ਅਨੁਸਾਰ ਲੋਕ ਸਭਾ ਦੇ 530 ਮੈਂਬਰ ਹੀ ਰਾਜਾਂ ਦੇ ਚੋਣ-ਖੇਤਰਾਂ ਵਿਚੋਂ ਚੁਣੇ ਜਾ ਸਕਦੇ ਹਨ ਤੇ 20 ਕੇਂਦਰੀ ਸ਼ਾਸਤ-ਪ੍ਰਦੇਸ਼ਾਂ ਤੋਂ ਤੇ ਇਹ ਸਾਰੇ ਸੰਸਦ ਵਲੋਂ ਪਾਸ ਕਾਨੂੰਨ ਅਤੇ ਕਾਇਦਿਆਂ ਅਨੁ-ਸਾਰ ਹੀ ਹੋਣੇ ਚਾਹੀਦੇ ਹਨ। ਇਨ੍ਹਾਂ ਤੋਂ ਵੱਖ ਰਾਸ਼ਟਰਪਤੀ ਦੋ ਤੋਂ ਵੱਧ ਮੈਂਬਰ ਐਂਗਲੋਂ ਇੰਡੀਅਨ ਲੋਕਾਂ ਵਿਚੋਂ ਨਹੀਂ ਚੁਣ ਸਕਦਾ। ਇਸ ਤਰ੍ਹਾਂ ਇਸ ਸਦਨ ਦੀ ਵੱਧ ਤੋਂ ਵੱਧ ਸੰਖਿਆ 552 ਬੰਨ੍ਹ ਦਿੱਤੀ ਗਈ ਹੈ। ਸਮੁੱਚੀ ਚੋਣ ਸੰਖਿਆ ਰਾਜਾਂ ਦਰਮਿਆਨ ਇਸ ਤਰ੍ਹਾਂ ਵੰਡ ਦਿੱਤੀ ਗਈ ਹੈ ਕਿ ਇਹ ਅਨੁਪਾਤ ਹਰ ਰਾਜ ਨੂੰ ਅਲਾਟ ਕੀਤੀ ਗਈ ਅਤੇ ਰਾਜ ਦੀ ਵਸੋਂ ਅਨੁਸਾਰ ਸੰਭਵ ਰੂਪ ਵਿਚ ਬਰਾਬਰ ਹੋਵੇ। ਇਸ ਸਮੇਂ ਲੋਕ ਸਭਾ ਦੇ 545 ਮੈਂਬਰ ਹਨ। (ਦੇਖੋ ਤਾਲਿਕਾ II)

ਲੋਕ ਸਭਾ ਨੂੰ ਇਹ ਪੱਕੀ ਮਿਆਦ ਸੰਯੁਕਤ ਰਾਸ਼ਟਰ ਅਮਰੀਕਾ ਅਤੇ ਇੰਗਲੈਂਡ

ਦੇ ਹਾਊਸ ਆਫ ਕਾਮਨਜ਼ ਵਾਂਗ ਲੋਕਾਂ ਦੇ ਚੁਣੇ ਗਏ ਸਦਨਾਂ ਵਾਂਗ ਪ੍ਰਦਾਨ ਕੀਤੀ ਗਈ ਹੈ। ਪ੍ਰਤਿਨਿਧ ਲੋਕ-ਰਾਜ ਦੇ ਉਦੇਸ਼ ਇਹ ਹੈ ਕਿ ਸਰਕਾਰ ਕਾਨੂੰਨੀ ਤੌਰ ਤੇ ਸੱਤਾ ਤੇ ਕਾਬਜ਼ ਰਹਿਣ ਲਈ ਸਮੇਂ ਦੀ ਲੋੜ ਅਨੁਸਾਰ ਲੋਕਾਂ ਦਾ ਫ਼ਤਵਾ ਹਾਸਿਲ ਕਰ ਸਕੇ। ਭਾਰਤ ਵਿਚ ਇਸ ਸਦਨ ਦੀ ਮਿਆਦ ਇਸ ਦੀ ਪਹਿਲੀ ਬੈਠਕ ਦੀ ਤਾਰੀਖ਼ ਤੋਂ ਪੰਜ ਸਾਲ ਹੁੰਦੀ ਹੈ। ਪੰਜ ਸਾਲ ਦੀ ਇਹ ਮਿਆਦ ਪੁੱਗਣ ਦਾ ਭਾਵ ਇਸ ਦਾ ਭੰਗ ਹੋਣਾ ਹੈ। ਕੁਝ ਅਹਿਮ ਹਾਲਤ ਅਧੀਨ ਇਸ ਸਦਨ ਨੂੰ ਮਿਆਦ ਪੁੱਗਣ ਤੋਂ ਪਹਿਲਾਂ ਵੀ ਭੰਗ ਕੀਤਾ ਜਾ ਸਕਦਾ ਹੈ। ਜਦੋਂ ਆਪਾਤ-ਸਥਿਤੀ ਦਾ ਐਲਾਨ ਹੋਇਆ ਹੋਵੇ ਤਾਂ ਲੋਕ ਸਭਾ ਦੀ ਮਿਆਦ ਵਿਚ ਇਕ ਸਮੇਂ ਇਕ ਸਾਲ ਦਾ ਵਾਧਾ ਕੀਤਾ ਜਾਂਦਾ ਹੈ ਤੇ ਆਪਾਤ-ਸਥਿਤੀ ਦੇ ਖਾਤਮੇ ਤੋਂ ਬਾਅਦ ਕਿਸੇ ਵੀ ਤਰ੍ਹਾਂ ਛੇ ਮਹੀਨੇ ਤੋਂ ਵੱਧ ਵਾਧਾ ਨਹੀਂ ਹੋ ਸਕਦਾ।

## ਦੋਹਾਂ ਸਦਨਾਂ ਦੀ ਤੁਲਨਾਤਮਿਕ ਭੂਮਿਕਾ

ਸੰਸਦ ਦੇ ਦੋਵੇਂ ਸਦਨ ਸਾਰੇ ਖੇਤਰਾਂ ਵਿਚ ਸਮਾਨ ਸ਼ਕਤੀ ਰੱਖਦੇ ਹਨ ਸਿਵਾਏ ਵਿੱਤੀ ਮਾਮਲਿਆਂ ਅਤੇ ਵਜ਼ਾਰਤ ਦੀਆਂ ਜ਼ਿੰਮੇਦਾਰੀਆਂ ਦੇ ਜੋ ਕਿ ਖ਼ਾਸ ਤੌਰ ਤੇ ਲੋਕ ਸਭਾ ਦੇ ਘੇਰੇ ਵਿਚ ਆਉਂਦੀਆਂ ਹਨ। ਇਸ ਤਰ੍ਹਾਂ ਰਾਜ ਸਭਾ ਦੀਆਂ ਸ਼ਕਤੀਆਂ ਬਾਰੇ ਹੇਠ ਲਿਖੀਆਂ ਹੱਦਾਂ ਨਿਸਚਿਤ ਕੀਤੀਆਂ ਗਈਆਂ ਹਨ :

(i) ਕੋਈ ਵਿੱਤੀ ਬਿੱਲ ਰਾਜ ਸਭਾ ਵਿਚ ਪੇਸ਼ ਨਹੀਂ ਕੀਤਾ ਜਾ ਸਕਦਾ।

(ii) ਰਾਜ ਸਭਾ ਨੂੰ ਇਹ ਅਧਿਕਾਰ ਨਹੀਂ ਕਿ ਉਹ ਕਿਸੇ ਵਿੱਤੀ ਬਿੱਲ ਨੂੰ ਰੱਦ ਕਰ ਸਕੇ ਜਾਂ ਸੋਧ ਸਕੇ। ਇਹ ਵਿੱਤੀ ਬਿੱਲ ਬਾਰੇ ਸਿਰਫ਼ ਸਿਫ਼ਾਰਸ਼ਾਂ ਕਰ ਸਕਦੀ ਹੈ। ਜੇ ਅਜਿਹਾ ਬਿੱਲ ਚੌਦ੍ਹਾਂ ਦਿਨਾਂ ਦੇ ਅੰਦਰ ਅੰਦਰ ਲੋਕ ਸਭਾ ਨੂੰ ਵਾਪਸ ਨਹੀਂ ਕੀਤਾ ਜਾਂਦਾ ਤਾਂ ਅਜਿਹੀ ਮਿਆਦ ਦੇ ਪੁੱਗ ਜਾਣ ਤੇ ਉਹ ਬਿੱਲ ਦੋਹਾਂ ਹੀ ਸਦਨਾਂ ਦੁਆਰਾ ਪਾਸ ਸਮਝਿਆ ਜਾਏਗਾ ਐਨ ਉਸੇ ਰੂਪ ਵਿਚ ਜਿਸ ਤਰ੍ਹਾਂ ਕਿ ਲੋਕ ਸਭਾ ਨੇ ਇਸ ਨੂੰ ਪਾਸ ਕੀਤਾ ਹੋਵੇ।

(iii) ਕੋਈ ਬਿੱਲ ਵਿੱਤੀ ਬਿੱਲ ਹੈ ਜਾਂ ਨਹੀਂ ਇਸ ਦਾ ਫ਼ੈਸਲਾ ਲੋਕ ਸਭਾ ਦੇ ਸਪੀਕਰ ਨੇ ਕਰਨਾ ਹੁੰਦਾ ਹੈ।

(iv) ਰਾਜ ਸਭਾ ਸਾਲਾਨਾ ਵਿੱਤੀ ਬਿੱਲ ਬਾਰੇ ਵਿਚਾਰ ਕਰ ਸਕਦੀ ਹੈ। ਇਸ ਕੋਲ ਗਰਾਂਟਾਂ ਦੀਆਂ ਮੰਗਾਂ ਨੂੰ ਅਸਵੀਕਾਰ ਕਰਨ ਦਾ ਅਧਿਕਾਰ ਨਹੀਂ।

(v) ਰਾਜ ਸਭਾ ਨੂੰ ਵਜ਼ਾਰਤ ਬਾਰੇ ਬੇ-ਭਰੋਸਗੀ ਦਾ ਵੋਟ ਪਾਸ ਕਰਨ ਦਾ ਅਧਿਕਾਰ ਨਹੀਂ।

ਫਿਰ ਵੀ ਇਹ ਕਦਾਚਿਤ ਨਾ ਸਮਝ ਲਿਆ ਜਾਏ ਕਿ ਲੋਕ ਸਭਾ ਦੇ ਮੁਕਾਬਲੇ ਵਿਚ ਰਾਜ ਸਭਾ ਦੀ ਕੁਝ ਘੱਟ ਮਹਾਨਤਾ ਹੈ ਜਾਂ ਇਸ ਦੀ ਸਥਿਤੀ ਦੂਜੇ ਦਰਜੇ ਦੀ ਹੈ। ਅਵਿੱਤੀ ਬਿੱਲਾਂ ਦੇ ਪ੍ਰਸੰਗ ਵਿਚ ਰਾਜ ਸਭਾ ਦੀਆਂ ਸ਼ਕਤੀਆਂ ਬਿਲਕੁਲ ਲੋਕ ਸਭਾ ਦੇ ਬਰਾਬਰ ਹਨ। ਹਰ ਅਵਿੱਤੀ ਬਿੱਲ ਨੂੰ ਕਾਨੂੰਨ ਦਾ ਰੂਪ ਧਾਰਨ ਕਰਨ ਲਈ


ਭਾਰਤ ਦਾ
ਰਾਸ਼ਟਰਪਤੀ
ਮੰਤਰੀ ਪਰਿਸ਼ਦ
ਲੋਕ ਸਭਾ
550 + 2
ਰਾਜ ਸਭਾ
250
ਸੁਪਰੀਮ ਕੋਰਟ
ਹਾਈ ਕੋਰਟ
ਗਵਰਨਰ
ਮੰਤਰੀ ਪਰਿਸ਼ਦ
ਰਾਜਾਂ ਦੀਆਂ ਵਿਧਾਨ ਸਭਾਵਾਂ
ਰਾਜ ਪਰਿਸ਼ਦ
ਸਥਾਨਕ ਸੰਸਥਾਵਾਂ
ਚੋਣ ਗਣਨਾ

ਰੇਖਾ-ਚਿੱਤਰ (1)

ਵਾਰੀ ਵਾਰੀ ਦੋਹਾਂ ਹੀ ਸਦਨਾਂ ਤੋਂ ਮਨਜ਼ੂਰੀ ਲੈਣੀ ਪੈਂਦੀ ਹੈ। ਰਾਸ਼ਟਰਪਤੀ ਨੂੰ ਮਹਾਂ-ਦੋਸ਼ ਲਗਾਣ, ਉਪ-ਰਾਸ਼ਟਰਪਤੀ ਨੂੰ ਹਟਾਉਣ, ਵਿਧਾਨਿਕ ਸੋਧਾਂ, ਸੁਪਰੀਮ ਕੋਰਟ ਅਤੇ ਹਾਈ ਕੋਰਟ ਦੇ ਜੱਜਾਂ ਨੂੰ ਹਟਾਉਣ ਵਰਗੇ ਮਾਮਲਿਆਂ ਵਿਚ ਰਾਜ ਸਭਾ ਦੀ ਲੋਕ ਸਭਾ ਜਿੰਨੀ ਹੀ ਸ਼ਕਤੀ ਹੈ। ਰਾਸ਼ਟਰਪਤੀ ਦੇ ਆਰਡੀਨੇਸਾਂ, ਆਪਾਤ-ਸਥਿਤੀ ਦੇ ਐਲਾਨ ਅਤੇ ਕਿਸੇ ਰਾਜ ਵਿਚ ਸੰਵਿਧਾਨਿਕ ਵਿਵਸਥਾ ਦੇ ਅਸਫ਼ਲ ਰਹਿਣ ਦੇ ਐਲਾਨ ਨੂੰ ਸੰਸਦ ਦੇ ਦੋਹਾਂ ਦੀ ਸਦਨਾ ਵਿਚ ਰਖਣਾ ਪੈਂਦਾ ਹੈ। ਕਿਸੇ ਵਿੱਤੀ ਬਿੱਲ ਅਤੇ ਵਿਧਾਨਿਕ ਸੋਧ ਬਿੱਲ ਤੋਂ ਇਲਾਵਾ ਜੇ ਕਿਸੇ ਹੋਰ ਬਿੱਲ ਤੇ ਦੋਹਾਂ ਸਦਨਾਂ ਦਰਮਿਆਨ ਮਤਭੇਦ ਹੋਣ ਤਾਂ ਦੋਹਾਂ ਸਦਨਾਂ ਦੀ ਸਾਂਝੀ ਬੈਠਕ ਵਿਚ ਬਹੁ-ਸੰਮਤੀ ਵੋਟ ਦੁਆਰਾ ਇਸ ਦਾ ਹੱਲ ਲੱਭਿਆ ਜਾਂਦਾ ਹੈ। ਅਜਿਹੀ ਸਾਂਝੀ ਬੈਠਕ ਦੀ ਪ੍ਰਧਾਨਗੀ ਲੋਕ ਸਭਾ ਦਾ ਸਪੀਕਰ ਕਰਦਾ ਹੈ।

ਰਾਜ ਸਭਾ ਨੂੰ ਵਿਧਾਨ ਅਧੀਨ ਕਈ ਅਸਾਧਾਰਣ ਸ਼ਕਤੀਆਂ ਵੀ ਮਿਲੀਆਂ ਹੋਈਆਂ ਹਨ। ਸਿਰਫ਼ ਇਸ ਨੂੰ ਹੀ ਇਹ ਸ਼ਕਤੀ ਹਾਸਿਲ ਹੈ ਕਿ ਰਾਜ ਸੂਚੀ ਦੇ ਕਿਸੇ ਮਾਮਲੇ ਬਾਰੇ, ਦੇਸ਼ ਦੇ ਹਿੱਤਾਂ ਨੂੰ ਮੁਖ ਰੱਖਦਿਆਂ ਸੰਸਦ ਨੂੰ ਇਹ ਹਿਦਾਇਤ ਕਰੇ ਕਿ ਉਹ ਇਸ ਸੰਬੰਧੀ ਕੋਈ ਕਾਨੂੰਨ ਬਣਾਏ। ਜੇ ਇਸ ਸੰਬੰਧ ਵਿਚ ਰਾਜ ਸਭਾ ਦੋ ਤਿਹਾਈ ਦੇ ਬਹੁਮੱਤ ਨਾਲ ਕੋਈ ਮਤਾ ਪਾਸ ਕਰ ਦਏ ਤਾਂ ਸੰਯੁਕਤ ਸੰਸਦ ਸਮੁੱਚੇ ਦੇਸ਼ ਜਾਂ ਇਸ ਦੇ ਕਿਸੇ ਭਾਗ ਬਾਰੇ ਅਤੇ ਰਾਜ ਸੂਚੀ ਦੇ ਕਿਸੇ ਮਾਮਲੇ ਬਾਰੇ ਵੀ ਕਾਨੂੰਨ ਬਣਾ ਸਕਦੀ ਹੈ। ਵਿਧਾਨ ਅਧੀਨ, ਸੰਸਦ ਨੂੰ ਇਹ ਹੱਕ ਵੀ ਹਾਸਿਲ ਹੈ ਕਿ ਉਹ ਇਕ ਜਾਂ ਵਧੇਰੇ ਸਰਬ ਭਾਰਤੀ ਸੇਵਾਵਾਂ ਕੇਂਦਰ ਅਤੇ ਰਾਜਾਂ ਵਾਸਤੇ ਸਾਂਝੀਆਂ ਵੀ ਬਣਾ ਸਕਦੀ ਹੈ ਜੇ ਰਾਜ ਸਭਾ ਹਾਜ਼ਰ ਮੈਂਬਰਾਂ ਦੀ ਦੋ ਤਿਹਾਈ ਗਿਣਤੀ ਨਾਲ ਮਤਾ ਪਾਸ ਕਰ ਦੇਵੇ। ਇਸ ਸੰਬੰਧ ਵਿਚ ਰਾਸ਼ਟਰੀ ਹਿੱਤਾਂ ਦੀ ਲੋੜ ਅਨੁਸਾਰ ਜੇ ਵੋਟਾਂ ਪਾਣ ਦੀ ਲੋੜ ਪਏ ਤਾਂ ਪਾਈਆਂ ਜਾ ਸਕਦੀਆਂ ਹਨ।

## ਸੰਸਦ ਤੇ ਕਾਰਜ ਪਾਲਿਕਾ

ਸ਼ਬਦ ਕਾਰਜ ਪਾਲਿਕਾ ਕਈ ਵੱਖ ਵੱਖ ਅਰਥਾਂ ਦੇ ਪ੍ਰਗਟਾਅ ਲਈ ਵਰਤਿਆ ਜਾਂਦਾ ਹੈ। ਵਿਧਾਨ ਅਧੀਨ ਕਾਰਜ ਪਾਲਿਕਾ ਦਾ ਮੁਖੀ ਰਾਸ਼ਟਰਪਤੀ ਹੈ। ਕਾਰਜ ਪਲਿਕਾ ਦੀ ਸਾਰੀ ਸ਼ਕਤੀ ਉਸ ਕੋਲ ਹੈ ਤੇ ਉਸ ਨੇ ਹੀ ਇਹ ਸ਼ਕਤੀ ਆਪ ਜਾਂ ਆਪਣੇ ਅਧੀਨ ਅਧਿਕਾਰੀਆਂ ਦੁਆਰਾ ਵਰਤਣੀ ਹੁੰਦੀ ਹੈ। ਇਸ ਤਰ੍ਹਾਂ ਸਾਰੀ ਕਾਰਜੀ ਪ੍ਰਤੀਕ੍ਰਿਆ ਰਾਸ਼ਟਰਪਤੀ ਦੇ ਨਾਂ ਹੇਠ ਹੀ ਹੁੰਦੀ ਹੈ। ਉਂਝ ਉਸ ਨੂੰ ਇਹ ਸਾਰੀ ਕਾਰਵਾਈ ਵਜ਼ਾਰਤ ਅਤੇ ਇਸ ਦੇ ਮੁਖੀ ਪ੍ਰਧਾਨ ਮੰਤਰੀ ਦੀ ਸਲਾਹ ਅਤੇ ਸਹਾਇਤਾ ਨਾਲ ਕਰਨੀ ਚਾਹੀਦੀ ਹੈ। ਰਾਸ਼ਟਰਪਤੀ ਆਪਣੇ ਆਪ ਵਿਚ ਸਿਰਫ਼ ਰਸਮੀ ਵਿਧਾਨਿਕ ਜਾਂ ਨਾ-ਮਾਤਰ ਹੀ ਪ੍ਰਮੁਖ ਹੁੰਦਾ ਹੈ। ਅਸਲੀ ਜਾਂ ਰਾਜਨੀਤਿਕ ਕਾਰਜ ਪਾਲਿਕਾ ਤਾਂ ਵਜ਼ਾਰਤ ਹੀ ਹੈ। ਵਜ਼ੀਰ ਭਾਰਤ ਸਰਕਾਰ ਬਣਾਉਂਦੇ ਹਨ ਤੇ ਸਰਕਾਰ ਦਾ ਮੁਖੀਆ ਪ੍ਰਧਾਨ ਮੰਤਰੀ ਹੁੰਦਾ ਹੈ। ਫਿਰ ਸ਼ਹਿਰੀ ਸੇਵਾਵਾਂ ਤੇ ਨਿਰਭਰ ਕਰਦਾ ਸਥਾਈ ਪ੍ਰਬੰਧ ਹੁੰਦਾ ਹੈ—ਪ੍ਰਬੰਧਕਾਂ, ਮਾਹਿਰਾਂ, ਹੁਨਰੀਆਂ ਅਤੇ ਬਾਕੀ ਪ੍ਰਬੰਧਕੀ

ਤਾਣੇ ਦੀ ਵਿਸ਼ਾਲ ਧਿਰ ਹੀ ਸਹੀ ਮਾਹਨਿਆਂ ਵਿਚ ਵਜ਼ਾਰਤ ਨੂੰ ਨੀਤੀਆਂ ਦੀ ਵਰਤੋਂ ਅਤੇ ਘਾੜਤ ਵਿਚ ਮਦਦ ਕਰਦੀ ਹੈ। ਇਸ ਲਈ ਸਪੱਸ਼ਟੀਕਰਣ ਵਜੋਂ ਸ਼ਬਦ ਕਾਰਜ ਪਾਲਿਕਾ ਰਾਜਸੀ ਕਾਰਜ ਵਾਸਤੇ ਵਰਤਿਆ ਜਾ ਸਕਦਾ ਹੈ ਜਿਵੇਂ ਕਿ ਵਜ਼ਾਰਤ, ਜਦ ਕਿ 'ਪ੍ਰਸ਼ਾਸਨ' ਅਤੇ 'ਪ੍ਰਸ਼ਾਸਨਿਕ' ਸਥਾਈ ਸੇਵਾਵਾਂ ਵਾਸਤੇ ਜਾਂ ਪ੍ਰਬੰਧਕੀ ਵਿਵਸਥਾ ਦਾ ਸੰਕੇਤ ਦੇਂਦੇ ਹਨ।

ਲੋਕ ਸਭਾ ਦੇ ਪੂਰੀ ਤਰ੍ਹਾਂ ਚੁਣੇ ਜਾਣ ਅਤੇ ਹੋਂਦ ਵਿਚ ਆ ਜਾਣ ਪਿੱਛੋਂ, ਰਾਸ਼ਟਰਪਤੀ ਲੋਕ ਸਭਾ ਵਿਚ ਅੱਧੇ ਤੋਂ ਵੱਧ ਮੈਂਬਰਾਂ ਦੀ ਪਾਰਟੀ ਜਾ ਪਾਰਟੀਆਂ ਦੀ ਹਿਮਾਇਤ ਰੱਖਦੇ ਨੇਤਾ ਨੂੰ ਸੱਦਾ ਦੇਂਦਾ ਹੈ ਕਿ ਉਹ ਸਰਕਾਰ ਦਾ ਗਠਨ ਕਰੇ। ਇਸ ਤਰ੍ਹਾਂ ਰਾਸ਼ਟਰਪਤੀ ਪ੍ਰਧਾਨ ਮੰਤਰੀ ਦੀ ਨਿਯੁੱਕਤੀ ਕਰਦਾ ਹੈ। ਬਾਕੀ ਦੇ ਵਜ਼ੀਰ ਵੀ ਪ੍ਰਧਾਨ ਮੰਤਰੀ ਦੀ ਸਲਾਹ ਨਾਲ ਰਾਸ਼ਟਰਪਤੀ ਹੀ ਨਿਯੁੱਕਤ ਕਰਦਾ ਹੈ। ਇਥੇ ਇਹ ਵੀ ਸਪੱਸ਼ਟ ਕਰ ਦੇਣਾ ਉਚਿਤ ਹੈ ਕਿ ਰਾਸ਼ਟਰਪਤੀ ਕੋਲ ਆਪਣੀ ਜ਼ਾਤੀ ਪਸੰਦ ਦਾ ਪ੍ਰਧਾਨ ਮੰਤਰੀ ਨਿਯੁੱਕਤ ਕਰਨ ਦੇ ਬਹੁਤ ਘੱਟ ਅਵਸਰ ਹੁੰਦੇ ਹਨ। ਸਿਰਫ਼ ਉਦੋਂ ਜਦੋਂ ਕਿਸੇ ਵੀ ਪਾਰਟੀ ਕੋਲ ਲੋਕ ਸਭਾ ਵਿਚ ਸਪੱਸ਼ਟ ਬਹੁਮੱਤ ਨਾ ਹੋਵੇ ਤਾਂ ਰਾਸ਼ਟਰਪਤੀ ਨੂੰ ਆਪਣੇ ਨਿਰਣੇ ਨਾਲ ਉਸ ਮੈਂਬਰ ਨੂੰ ਪ੍ਰਧਾਨ ਮੰਤਰੀ ਚੁਣਨਾ ਪੈਂਦਾ ਹੈ ਜਿਸ ਕੋਲ ਕਿ ਸਦਨ ਵਿਚ ਬਹੁਮੱਤ ਹੋਣ ਦੀ ਸੰਭਾਵਨਾ ਹੋਏ।

ਪ੍ਰਧਾਨ ਮੰਤਰੀ ਆਮ ਤੌਰ ਤੇ ਲੋਕ ਸਭਾ ਦਾ ਮੈਂਬਰ ਹੀ ਹੁੰਦਾ ਹੈ ਜਦ ਕਿ ਵਜ਼ੀਰ ਦੋਹਾਂ ਹੀ ਸਦਨਾਂ ਵਿਚੋਂ ਹੋ ਸਕਦੇ ਹਨ। ਸੰਸਦ ਮੈਂਬਰੀ ਤੋਂ ਬਾਹਰਲੇ ਕਿਸੇ ਵਿਅਕਤੀ ਨੂੰ ਵੀ ਵਜ਼ੀਰ ਲਿਆ ਜਾ ਸਕਦਾ ਹੈ ਪਰ ਉਸ ਨੂੰ ਛੇਆਂ ਮਹੀਨਿਆਂ ਦੇ ਅੰਦਰ ਅੰਦਰ ਕਿਸੇ ਵੀ ਸਦਨ ਦੇ ਮੈਂਬਰ ਵਜੋਂ ਚੁਣਿਆ ਜਾਣਾ ਜ਼ਰੂਰੀ ਹੁੰਦਾ ਹੈ ਨਹੀਂ ਤਾਂ ਉਸ ਨੂੰ ਆਪਣਾ ਅਹੁਦਾ ਛੱਡਣਾ ਪੈਂਦਾ ਹੈ। ਵਜ਼ੀਰ ਰਾਸ਼ਟਰਪਤੀ ਦੀ ਪ੍ਰਵਾਨਗੀ ਨਾਲ ਅਹੁਦਾ ਗ੍ਰਹਿਣ ਕਰਦੇ ਹਨ ਤੇ ਵਜ਼ੀਰ-ਮੰਡਲੀ ਸਮੁੱਚੇ ਤੌਰ ਤੇ ਲੋਕ ਸਭਾ ਪ੍ਰਤੀ ਜ਼ਿੰਮੇਦਾਰ ਹੁੰਦੀ ਹੈ। ਇਸ ਤਰ੍ਹਾਂ ਵਜ਼ੀਰ ਵਿਧਾਨਿਕ ਤੌਰ ਤੇ ਪਾਬੰਦ ਹਨ ਕਿ ਜਿਉਂ ਹੀ ਉਹ ਲੋਕ ਸਭਾ ਦਾ ਵਿਸ਼ਵਾਸ ਗੁਆ ਬਹਿਣ, ਸਾਂਝੇ ਰੂਪ ਵਿਚ ਅਸਤੀਫ਼ਾ ਪੇਸ਼ ਕਰ ਦੇਣ। ਇਸ ਦੇ ਨਾਲ ਹੀ ਹਰ ਵਜ਼ੀਰ ਰਾਸ਼ਟਰਪਤੀ ਦੀ ਮਰਜ਼ੀ ਨਾਲ ਹੀ ਅਹੁਦੇ ਤੇ ਰਹਿ ਸਕਦਾ ਹੈ ਤੇ ਉਹ ਬਰਖ਼ਾਸਤ ਵੀ ਕਰ ਸਕਦਾ ਹੈ। ਫਿਰ ਵੀ ਰਾਸ਼ਟਰਪਤੀ ਆਪਣੀ ਇਹ ਸ਼ਕਤੀ ਪ੍ਰਧਾਨ ਮੰਤਰੀ ਦੇ ਕਹਿਣ ਤੇ ਹੀ ਇਸਤੇਮਾਲ ਕਰਦਾ ਹੈ, ਅਸਲ ਵਿਚ ਇਹ ਅਧਿਕਾਰ ਪ੍ਰਧਾਨ ਮੰਤਰੀ ਦਾ ਹੀ ਹੈ।

ਭਾਰਤੀ ਰਾਜਸੀ ਪ੍ਰਣਾਲੀ ਅਸਲ ਵਿਚ ਉਚਤਮ ਕਾਰਜ ਪਾਲਿਕਾ ਅਤੇ ਵਿਧਾਨਿਕ ਸੰਸਥਾਵਾਂ ਦਾ ਸੁਮੇਲ ਹੈ। ਕਾਰਜ ਪਾਲਿਕਾ ਅਤੇ ਵਿਧਾਨਿਕ ਮੰਡਲ ਦਰਮਿਆਨ ਅਜਿਹਾ ਰਿਸ਼ਤਾ ਹੈ ਜੋ ਅਤਿ ਸੰਘਣਾ ਤੇ ਸੁਹਿਰਦ ਹੈ, ਜੋ ਕਿਸੇ ਕਿਸਮ ਦੇ ਵੈਰ-ਵਿਰੋਧ ਜਾਂ ਦੁਫਾੜ ਦੀ ਆਗਿਆ ਨਹੀਂ ਦਿੰਦਾ। ਦੋਵੇਂ ਨਾ ਕੇਵਲ ਸ਼ਕਤੀ ਦੇ ਨਿਰ-ਵਿਵਾਦ ਕੇਂਦਰ ਮੰਨੇ ਜਾਂਦੇ ਹਨ ਸਗੋਂ ਸਰਕਾਰ ਚਲਾਉਣ ਦੇ ਕਾਰਜ ਵਿਚ ਨਾ ਵੱਖ ਹੋ ਸਕਣ ਵਾਲੇ ਭਾਈਵਾਲ ਜਾਂ ਸਾਂਝੀਵਾਲ ਹਨ। ਸੰਸਦ ਇਕ ਵੱਡੀ ਸੰਸਥਾ ਹੈ। ਇਹ ਆਪਣੇ ਆਪ ਹੀ ਨਹੀਂ ਚਲਦੀ ਨਾ ਚੱਲ ਸਕਦੀ ਹੈ। ਇਕ ਤਰ੍ਹਾਂ ਵਜ਼ੀਰ-

ਮੰਡਲੀ ਨੂੰ ਸੰਸਦ ਦੀ ਵੱਡੀ ਕਾਰਜਕਾਰੀ ਕਮੇਟੀ ਵਜੋਂ ਬਿਆਨ ਕੀਤਾ ਜਾ ਸਕਦਾ ਹੈ ਜਿਸ ਨੂੰ ਕਿ ਅਸਲ ਸੰਸਥਾ ਨੇ ਸਰਕਾਰ ਚਲਾਉਣ ਦੀਆਂ ਜ਼ਿੰਮੇਦਾਰੀਆਂ ਸੌਂਪੀਆਂ ਹਨ। ਦੂਜੇ ਸ਼ਬਦਾਂ ਵਿਚ ਕਾਰਜ ਪਾਲਿਕਾ ਕੋਈ ਵੱਖਰੀ ਜਾਂ ਬਾਹਰੀ ਸੰਸਥਾ ਨਹੀਂ ਹੈ। ਇਹ ਸੰਸਦ ਦਾ ਅੰਗ ਹੈ। ਕਿਉਂਕਿ ਮੰਤਰੀ ਪ੍ਰੀਸ਼ਦ ਦਾ ਮੂਲ ਸੰਸਦ ਹੈ ਇਸ ਲਈ ਉਹ ਸੰਸਦ ਦਾ ਭਾਗ ਰਹਿੰਦੀ ਹੈ ਅਤੇ ਲੋਕ ਸਭਾ ਪ੍ਰਤਿ ਜਵਾਬਦੇਹ। ਇਸ ਸੰਬੰਧ ਨੂੰ ਸਮੁਚਤਾ ਦੇ ਹਿੱਸੇ ਵਜੋਂ ਪਰਸਪਰ ਨਿਰਭਰਤਾ ਵਾਲਾ ਕਿਹਾ ਜਾ ਸਕਦਾ ਹੈ। ਭਾਵੇਂ ਕਿ ਕਾਰਜ ਪਾਲਿਕਾ ਅਤੇ ਸੰਸਦ ਦੇ ਕੰਮਾਂ ਵਿਚ ਇਕ ਸਪੱਸ਼ਟ ਅੰਤਰ ਹੈ। ਸੰਸਦ ਨੇ ਕਾਨੂੰਨ ਘੜਨੇ, ਮਸ਼ਵਰੇ ਦੇਣੇ, ਆਲੋਚਨਾ ਕਰਨੀ ਅਤੇ ਲੋਕਾਂ ਦੀਆਂ ਸ਼ਿਕਾਇਤਾਂ ਨੂੰ ਦੂਰ ਕਰਨਾ ਹੁੰਦਾ ਹੈ। ਕਾਰਜ ਪਾਲਿਕਾ ਨੇ ਸਰਕਾਰ ਚਲਾਉਣੀ ਹੁੰਦੀ ਹੈ ਭਾਵੇਂ ਕਿ ਸੰਸਦ ਵਲੋਂ ਹੀ (ਦੇਖੋ ਰੇਖਾ-ਚਿੱਤਰ 1)

ਭਾਰਤੀ ਸੰਸਦ ਦੇ ਪਹਿਲੇ ਸਕੱਤਰ ਦੇ ਸ਼ਬਦਾਂ ਵਿਚ :

> "ਸੰਸਦ ਨੂੰ ਚਾਹੀਦਾ ਹੈ ਕਿ ਉਹ ਸਮੇਂ ਦੀ ਸਰਕਾਰ ਦੀਆਂ ਕਾਰਜ ਪਾਲਿਕਾ ਜ਼ਿਮੇਦਾਰੀਆਂ ਵਿਚ ਭਾਗ ਨਾ ਲਏ ਕਿਉਂਕਿ ਇਕ ਵਾਰੀ ਅਜਿਹਾ ਹੋ ਜਾਣ ਨਾਲ ਸੰਸਦੀ ਤੇ ਕਾਰਜ ਪਾਲਿਕਾ ਜ਼ਿੰਮੇਦਾਰੀਆਂ ਦੋਸ਼-ਪੂਰਣ ਹੋ ਨਿੱਬੜਦੀਆਂ ਹਨ। ਸੰਸਦ ਕਮਜ਼ੋਰ ਹੋਣਾ ਸ਼ੁਰੂ ਹੋ ਜਾਂਦੀ ਹੈ ਤੇ ਉਹ ਆਲੋਚਨਾ ਕਰਨ ਦੀ ਆਪਣੀ ਪੂਰਨ ਸ਼ਕਤੀ ਦਾ ਇਸਤੇਮਾਲ ਨਹੀਂ ਕਰ ਸਕਦੀ।"

ਕਾਰਜ ਪਾਲਿਕਾ ਕੋਲ ਸੰਸਦ ਅਗੇ ਪੇਸ਼ ਕਰਨ ਲਈ ਵਿਧਾਈ ਅਤੇ ਵਿੱਤੀ ਤਜਵੀਜ਼ਾਂ ਬਾਰੇ ਲੱਗਭਗ ਅਸੀਮਤ ਅਧਿਕਾਰ ਹੁੰਦਾ ਹੈ ਅਤੇ ਪਾਸ ਸ਼ੁਦਾ ਤਜਵੀਜ਼ਾਂ ਸੰਸਦ ਦੀ ਬਿਨਾਂ ਕਿਸੇ ਰੋਕ ਰੁਕਾਵਟ ਦੇ ਲਾਗੂ ਕਰਨੀਆਂ ਹੁੰਦੀਆਂ ਹਨ। ਸੰਸਦ ਕੋਲ ਸੂਚਨਾ ਹਾਸਿਲ ਕਰਨ, ਵਿਚਾਰ ਕਰਨ, ਜਾਂਚ ਕਰਨ ਅਤੇ ਕਾਰਜ ਪਾਲਿਕਾ ਵਲੋਂ ਦਿੱਤੀਆਂ ਗਈਆਂ ਤਜਵੀਜ਼ਾਂ ਨੂੰ ਆਪਣੀ ਪ੍ਰਵਾਨਗੀ ਦੀ ਮੋਹਰ ਲਾਉਣ ਦੀ ਅਸੀਮ ਸ਼ਕਤੀ ਪ੍ਰਾਪਤ ਹੈ। ਕਾਰਜ ਪਾਲਿਕਾ ਅਤੇ ਪ੍ਰਸ਼ਾਸਕ ਸੰਸਦ ਪ੍ਰਤਿ ਜਵਾਬਦੇਹ ਹੈ। ਸੰਸਦ ਦਾ ਫ਼ਰਜ਼ ਕਾਰਜ ਪਾਲਿਕਾ 'ਤੇ ਰਾਜਨੀਤਿਕ ਅਤੇ ਵਿੱਤੀ ਕੰਟਰੋਲ ਰੱਖਣਾ ਅਤੇ ਪ੍ਰਬੰਧ ਉਤੇ ਸੰਸਦੀ ਨਿਗਰਾਨੀ ਨੂੰ ਯਕੀਨੀ ਬਣਾਉਣਾ ਹੁੰਦਾ ਹੈ।

## ਸੰਸਦ ਤੇ ਨਿਆਂ ਪਾਲਿਕਾ

ਭਾਰਤ ਦੀ ਨਿਆਂ ਪਾਲਿਕਾ, ਵਿਧਾਨ ਮੰਡਲ ਅਤੇ ਕਾਰਜ ਪਾਲਿਕਾ ਨੂੰ ਸੰਗਠਿਤ ਕਰਨ ਵਾਲੀ ਅਥਾਰਟੀ ਹੈ। ਭਾਰਤ ਦੀ ਸਰਬ ਉੱਚ ਅਦਾਲਤ ਅਤੇ ਰਾਜਾਂ ਦੀਆਂ ਉੱਚ ਅਦਾਲਤਾਂ ਨਿਆਂ ਪਾਲਿਕਾ ਦਾ ਇਕੋ ਸੰਗਠਿਤ ਰੂਪ ਹੈ। ਸਰਬ ਉੱਚ ਅਦਾਲਤ ਨਿਆਂ ਪਾਲਿਕਾ ਦੀ ਸਿਖਰ ਹੈ, ਇਹ ਦੇਸ਼ ਦੀ ਸਰਵੋਤਮ ਨਿਆਂਸ਼ਾਲਾ ਹੈ।

ਸੰਸਦ ਕੋਲ ਅਦਾਲਤ ਦੇ ਗਠਨ, ਸੰਗਠਨ, ਕਾਨੂੰਨੀ ਸੀਮਾ ਅਤੇ ਅਦਾਲਤਾਂ ਨੂੰ ਚਲਾਉਣ ਵਾਸਤੇ ਕਾਨੂੰਨ ਬਣਾਉਣ ਦੀ ਸ਼ਕਤੀ ਹੈ। ਸਰਬ ਉੱਚ ਅਦਾਲਤ ਵਿਚ ਵੱਡਾ ਜੱਜ ਅਤੇ ਹੋਰ ਜੱਜ ਹੁੰਦੇ ਹਨ। ਕਾਨੂੰਨ ਵਿਚ ਇਹ ਵਿਵਸਥਾ ਹੈ ਕਿ ਵੱਡੇ ਜੱਜ ਤੋਂ ਬਿਨਾਂ ਸੱਤਾਂ ਤੋਂ ਵੱਧ ਜੱਜ ਨਹੀਂ ਹੋਣੇ ਚਾਹੀਦੇ। ਸੰਸਦ ਕੋਲ ਇਹ ਅਧਿਕਾਰ

ਹੈ ਕਿ ਉਹ ਕਾਨੂੰਨ ਅਨੁਸਾਰ ਵਧੇਰੇ ਜੱਜ ਨਿਯੁੱਕਤ ਕਰ ਸਕਦੀ ਹੈ । ਇਸੇ ਅਧਿਕਾਰ ਅਧੀਨ ਸੰਸਦ ਨੇ ਸਰਬ ਉੱਚ ਅਦਾਲਤੀ ਐਕਟ 1956 ਪਾਸ ਕੀਤਾ ਹੈ ਜਿਸ ਅਨੁਸਾਰ ਜੱਜਾਂ ਦੀ ਗਿਣਤੀ ਦਸ ਤੱਕ ਵਧਾ ਦਿੱਤੀ ਗਈ ਹੈ ਅਤੇ ਇਸ ਦੇ ਨਾਲ ਹੀ ਵੱਖ ਵੱਖ ਸੋਧਾਂ ਅਨੁਸਾਰ ਇਸ ਐਕਟ ਨੂੰ 25 ਤਕ ਵਧਾ ਦਿੱਤਾ ਗਿਆ ਹੈ । ਇਸ ਤਰ੍ਹਾਂ ਇਸ ਸਮੇਂ ਸਰਬ ਉੱਚ ਅਦਾਲਤ ਵਿਚ ਵੱਡੇ ਜੱਜ ਸਮੇਤ 26 ਜੱਜ ਹਨ ।

ਹਰ ਰਾਜ ਵਿਚ ਇਕ ਉੱਚ ਅਦਾਲਤ ਹੈ ਜਿਸ ਵਿਚ ਇਕ ਵੱਡਾ ਜੱਜ ਤੇ ਕੁਝ ਹੋਰ ਜੱਜ ਹੁੰਦੇ ਹਣ ਜਿਨ੍ਹਾਂ ਨੂੰ ਕਿ ਰਾਸ਼ਟਰਪਤੀ ਸਮੇਂ ਸਮੇਂ ਨਿਯੁੱਕਤ ਕਰਦਾ ਹੈ । ਸੰਵਿਧਾਨ ਅਨੁਸਾਰ ਕਾਨੂੰਨੀ ਤੌਰ ਤੇ ਸੰਸਦ ਹੇਠ ਲਿਖੇ ਅਨੁਸਾਰ ਕਾਰਵਾਈ ਕਰ ਸਕਦੀ ਹੈ :

(i) ਉੱਚ ਅਦਾਲਤ ਦਾ ਦਾਇਰਾ ਵਧਾ ਸਕਦੀ ਹੈ ਜਾਂ ਕਿਸੇ ਵੀ ਕੇਂਦਰੀ ਸਾਸ਼ਤ ਪ੍ਰਦੇਸ਼ ਨੂੰ ਉੱਚ ਅਦਾਲਤ ਦੇ ਘੇਰੇ ਵਿਚੋਂ ਬਾਹਰ ਕੱਢ ਸਕਦੀ ਹੈ ;

(ii) ਦੋ ਜਾਂ ਦੋ ਤੋਂ ਵੱਧ ਰਾਜਾਂ ਵਾਸਤੇ ਜਾਂ ਦੋ ਤੋਂ ਵੱਧ ਅਤੇ ਕੇਂਦਰੀ ਸਾਸ਼ਤ ਪ੍ਰਦੇਸ਼ ਵਾਸਤੇ ਇਕ ਸਾਂਝੀ ਉੱਚ ਅਦਾਲਤ ਸਥਾਪਤ ਕਰ ਸਕਦੀ ਹੈ ; ਅਤੇ

(iii) ਕੇਂਦਰੀ ਸਾਸ਼ਤ ਪ੍ਰਦੇਸ਼ ਵਾਸਤੇ ਉੱਚ ਅਦਾਲਤ ਦੀ ਸਥਾਪਤੀ ਜਾਂ ਕਿਸੇ ਅਜਿਹੇ ਪ੍ਰਦੇਸ਼ ਦੀ ਕਿਸੇ ਅਦਾਲਤ ਨੂੰ ਉੱਚ ਅਦਾਲਤ ਦਾ ਦਰਜਾ ਦੇ ਸਕਦੀ ਹੈ । ਸੰਵਿ-ਧਾਨ ਦੇ ਸਾਰੇ ਜਾਂ ਕਿਸੇ ਇਕ ਮੰਤਵ ਦੀ ਪੂਰਤੀ ਵਾਸਤੇ ਹੀ ਅਜਿਹਾ ਕਰਨਾ ਪੈਂਦਾ ਹੈ ।

ਸਰਬ ਉੱਚ ਅਦਾਲਤ ਦੇ ਜੱਜਾਂ ਦੀ ਨਿਯੁੱਕਤੀ ਵੱਡੇ ਜੱਜ ਦੀ ਸਲਾਹ ਨਾਲ ਰਾਸ਼ਟਰਪਤੀ ਕਰਦਾ ਹੈ । ਸਰਬ ਉੱਚ ਅਦਾਲਤ ਦੇ ਅਤੇ ਰਾਜਾਂ ਦੀਆਂ ਹੋਰ ਅਦਾਲਤਾਂ ਦੇ ਅਜਿਹੇ ਜੱਜਾਂ ਦੀ ਨਿਯੁੱਕਤੀ ਲੋੜ ਅਨੁਸਾਰ ਰਾਸ਼ਟਰਪਤੀ ਹੀ ਕਰਦਾ ਹੈ । ਭਾਰਤ ਦੇ ਵੱਡੇ ਜੱਜ, ਉਸ ਰਾਜ ਦੇ ਗਵਰਨਰ, ਉਸ ਉੱਚ ਅਦਾਲਤ ਦੇ ਵੱਡੇ ਜੱਜ ਦੀ ਸਲਾਹ ਨਾਲ ਉੱਚ ਅਦਾਲਤਾਂ ਦੇ ਜੱਜਾਂ ਦੀ ਨਿਯੁੱਕਤੀ ਕਰਦਾ ਹੈ । ਇਨ੍ਹਾਂ ਦੋਹਾਂ ਹੀ ਅਦਾਲਤਾਂ ਦੇ ਜੱਜ ਆਪਣੀ ਹੱਥ ਲਿਖਤ ਦੁਆਰਾ ਰਾਸ਼ਟਰਪਤੀ ਨੂੰ ਆਪਣੇ ਅਹੁਦੇ ਤੋਂ ਅਸਤੀਫਾ ਭੇਜ ਸਕਦੇ ਹਨ ਪਰ ਉਸ ਨੂੰ ਸੰਵਿਧਾਨ ਵਿਚ ਨਿਸਚਿਤ "ਮਹਾਂ ਦੋਸ਼" ਲਾਏ ਬਿਨਾਂ ਹਟਾਇਆ ਨਹੀਂ ਜਾ ਸਕਦਾ । ਇਸ ਤਰ੍ਹਾਂ ਇਕ ਜੱਜ ਨੂੰ ਰਾਸ਼ਟਰਪਤੀ ਹਟਾ ਸਕਦਾ ਹੈ ਪਰ ਸੰਸਦ ਦੇ ਦੋਹਾਂ ਹੀ ਸਦਨਾਂ ਨੂੰ ਇਕ ਖ਼ਾਸ ਬਹੁਮੱਤ ਨਾਲ ਪਾਸ ਕੀਤਾ ਮਤਾ ਪੇਸ਼ ਕਰਨਾ ਪੈਂਦਾ ਹੈ । ਸੰਸਦ ਨੂੰ ਕਿਸੇ ਵੀ ਜੱਜ ਦੇ ਵਿਵਹਾਰ ਬਾਰੇ ਬਹਿਸ ਕਰਨ ਦਾ ਅਧਿਕਾਰ ਨਹੀਂ ਜੋ ਕਿ ਉਸ ਦੇ ਫ਼ਰਜ਼ਾਂ ਬਾਰੇ ਹੋਵੇ ਸਿਵਾਏ ਇਸ ਦੇ ਜਦ ਕਿ ਕਿਸੇ ਜੱਜ ਨੂੰ ਹਟਾਉਣ ਬਾਰੇ ਰਾਸ਼ਟਰਪਤੀ ਨੂੰ ਉਸ ਦੇ ਹਟਾਉਣ ਬਾਰੇ ਬੇਨਤੀ ਕੀਤੀ ਗਈ ਹੋਵੇ । ਇਹ ਸਪੱਸ਼ਟ ਤੌਰ ਤੇ ਜੱਜਾਂ ਨੂੰ ਕਾਲਜ ਪਾਲਿਕਾ ਅਤੇ ਸੰਸਦ ਦੋਹਾਂ ਤੋਂ ਬੇਲਾਗ ਰੱਖਣ ਲਈ ਕੀਤਾ ਗਿਆ ਹੈ । ਇਹ ਸਾਰੀ ਕਾਰਵਾਈ ਜੱਜਾਂ ਦੇ ਨਿਆਂ ਸੰਬੰਧੀ ਕੰਮਾਂ ਤੇ ਲਾਗੂ ਹੁੰਦੀ ਹੈ ਤੇ ਉਸ ਦੇ

ਨਿੱਜੀ ਵਿਵਹਾਰ ਤੇ ਲਾਗੂ ਨਹੀਂ ਹੁੰਦੀ ।

ਸੰਸਦ ਕਾਨੂੰਨ ਅਨੁਸਾਰ ਕੇਂਦਰ ਵਾਸਤੇ ਪ੍ਰਬੰਧਕੀ ਨਿਆਂਸ਼ਾਲਾ ਅਤੇ ਹਰ ਰਾਜ ਜਾਂ ਦੋ ਤੋਂ ਵੱਧ ਰਾਜਾਂ ਵਾਸਤੇ ਇਕ ਵੱਖਰੀ ਪ੍ਰਬੰਧਕੀ ਨਿਆਂਸ਼ਾਲਾ ਦੀ ਸਥਾਪਨਾ ਕਰ ਸਕਦੀ ਹੈ । ਇਸ ਮੰਤਵ ਵਾਸਤੇ ਬਣਾਇਆ ਗਿਆ ਕਾਨੂੰਨ ਨਿਆਂਸ਼ਾਲਾਵਾਂ ਦੀਆਂ ਸ਼ਕਤੀਆਂ ਅਤੇ ਖੇਤਰ ਬਾਰੇ ਸਪੱਸ਼ਟ ਕਰ ਸਕਦਾ ਹੈ । ਅਜਿਹਾ ਕਾਨੂੰਨ, ਆਰਟੀਕਲ (ਅਨੁਛੇਦ) 136 ਅਧੀਨ ਸਰਵ ਉੱਚ ਅਦਾਲਤ ਦੇ ਅਧਿਕਾਰ ਖੇਤਰ ਤੋਂ ਬਿਨਾਂ ਸਾਰੀਆਂ ਹੀ ਅਦਾਲਤਾਂ ਦੇ ਅਧਿਕਾਰ ਖੇਤਰ ਨੂੰ ਬਾਹਰ ਕੱਢ ਸਕਦਾ ਹੈ ਜੋ ਕਿ ਕੁਝ ਖ਼ਾਸ ਮਾਮਲਿਆਂ ਨਾਲ ਸੰਬੰਧ ਰੱਖਦੇ ਹੋਣ । ਇਸ ਤੋਂ ਅੱਗੇ ਸੰਵਿਧਾਨ ਨੇ ਸੰਸਦ ਨੂੰ ਇਹ ਅਧਿਕਾਰ ਵੀ ਦਿੱਤਾ ਹੈ ਕਿ ਉਹ ਸਰਬ ਭਾਰਤੀ ਨਿਆਏ ਸੇਵਾ ਦੀ ਸਥਾਪਨਾ ਕਰੇ ਜਿਸ ਵਿਚ ਕਿ ਜ਼ਿਲ੍ਹਾ ਜੱਜ ਤੋਂ ਹੇਠਲੀ ਕੋਈ ਸੇਵਾ ਨਾ ਹੋਏ ।

ਸੰਸਦ ਦੇ ਦੋਹਾਂ ਹੀ ਸਦਨਾਂ ਦੀ ਕਿਸੇ ਕਾਰਵਾਈ ਦੇ ਕਾਨੂੰਨੀ ਪੱਖ ਨੂੰ ਕਾਰਵਾਈ ਵਿਚ ਬੇਨਿਯਮੀ ਦਾ ਇਲਜ਼ਾਮ ਲਾ ਕੇ ਕਿਸੇ ਅਦਾਲਤ ਵਿਚ ਵੰਗਾਰਿਆ ਨਹੀਂ ਜਾ ਸਕਦਾ । ਹਰੇਕ ਸਦਨ ਦਾ ਮੁਖੀ, ਕੋਈ ਹੋਰ ਅਧਿਕਾਰੀ ਜਾਂ ਕੋਈ ਸੰਸਦ ਮੈਂਬਰ ਜੋ ਕਿ ਉਸ ਸਮੇਂ ਵਾਸਤੇ ਉਸ ਕਾਰਵਾਈ ਨੂੰ ਚਲਾਉਣ ਦਾ ਅਧਿਕਾਰੀ ਹੋਵੇ, ਉਹ ਆਪਣੀਆਂ ਸ਼ਕਤੀਆਂ ਕਾਰਨ ਅਦਾਲਤਾਂ ਦੇ ਘੇਰੇ ਤੋਂ ਬਾਹਰ ਹੈ । ਅਦਾਲਤਾਂ ਨੂੰ ਇਹ ਅਧਿਕਾਰ ਹਾਸਿਲ ਨਹੀਂ ਕਿ ਉਹ ਸਦਨ ਦੇ ਅੰਦਰੂਨੀ ਮਾਮਲਿਆਂ 'ਤੇ ਅਸਰ ਪਾਉਂਦੀ ਕੋਈ ਵੀ ਜਾਚਿਕਾ, ਸੇਧ ਜਾਂ ਹੁਕਮ ਜਾਰੀ ਕਰਨ ।

ਸੰਵਿਧਾਨ ਦੇ ਢਾਂਚੇ ਅੰਦਰ ਜੋ ਕਿ ਵਿਅਕਤੀਗਤ ਮੁੱਢਲੇ ਹੱਕਾਂ ਦੀ ਜ਼ਾਮਨੀ ਦੇਂਦਾ ਹੈ, ਕੇਂਦਰ ਅਤੇ ਰਾਜਾਂ ਦਰਮਿਆਨ ਅਧਿਕਾਰਾਂ ਅਤੇ ਕਾਰਜਾਂ ਦੀ ਵਿਆਖਿਆ ਅਤੇ ਹੱਦਾਂ ਦੀ ਵੰਡ ਕਰਦਾ ਹੈ । ਸਮੇਤ ਸੰਸਦ ਅਤੇ ਰਾਜ ਦੀ ਹਰ ਸੰਸਥਾ ਬਾਰੇ, ਨਿਆਂ ਪਾਲਿਕਾ ਨਿਆਇਕ ਨਜ਼ਰਸਾਨੀ ਦੀਆਂ ਆਪਣੀਆਂ ਸ਼ਕਤੀਆਂ ਅਧੀਨ ਅਤਿ ਮਹੱਤਵ-ਪੂਰਣ ਭੂਮਿਕਾ ਨਿਭਾਉਂਦੀ ਹੈ । ਅਦਾਲਤਾਂ ਸੰਸਦ ਦੇ ਬਣਾਏ ਕਿਸੇ ਕਾਨੂੰਨ ਨੂੰ ਵਿਧਾਨ ਦੇ ਉਲਟ ਹੋਣ ਦਾ ਐਲਾਨ ਕਰ ਸਕਦੀਆਂ ਹਨ ਤੇ ਉਸ ਨੂੰ ਰੱਦ ਕਰਕੇ ਲਾਗੂ ਕਰਨ ਤੋਂ ਰੋਕ ਸਕਦੀਆਂ ਹਨ । ਸੰਵਿਧਾਨ ਦਾ ਆਰਟੀਕਲ 13 ਸਪੱਸ਼ਟ ਰੂਪ ਵਿਚ ਸੰਸਦ ਨੂੰ ਕੋਈ ਕਾਨੂੰਨ ਬਣਾਉਣ ਤੋਂ ਵਰਜਦਾ ਹੈ ਸਮੇਤ ਰਾਜ ਵਿਧਾਨ ਸਭਾਵਾਂ ਜਾਂ ਕਿਸੇ ਹੋਰ ਸੰਸਥਾ ਦੇ ਜੋ ਕਿ ਸੰਵਿਧਾਨ ਦੇ ਭਾਗ ਤੀਜੇ ਵਿਚ ਦਰਜ ਕਿਸੇ ਵੀ ਮੁੱਢਲੇ ਹੱਕ ਦੀ ਖਿਲਾਫ਼-ਵਰਜ਼ੀ ਕਰਦਾ ਜਾਂ ਹੱਟਵਾਂ ਹੋਵੇ । ਆਰਟੀਕਲ 32 ਅਤੇ 226 ਸਰਬ ਉੱਚ ਅਦਾਲਤ ਅਤੇ ਉੱਚ ਅਦਾਲਤਾਂ ਨੂੰ ਕਰਮਵਾਰ ਇਹ ਅਧਿਕਾਰ ਦੇਂਦਾ ਹੈ ਕਿ ਉਹ ਇਨ੍ਹਾਂ ਹੱਕਾਂ ਨੂੰ ਲਾਗੂ ਕਰਵਾਉਣ । ਇਸ ਤਰ੍ਹਾਂ ਕਿਸੇ ਵੀ ਕਾਨੂੰਨ ਦੀ ਵਿਧਾਨਿਕ ਯੋਗਤਾ ਨੂੰ ਭਾਰਤ ਵਿਚ ਵੰਗਾਰਿਆ ਜਾ ਸਕਦਾ ਹੈ ਇਸ ਆਧਾਰ ਤੇ ਕਿ ਇਸ ਕਾਨੂੰਨ ਦਾ ਵਿਸ਼ਾ :

(i) ਉਸ ਵਿਧਾਨ ਸਭਾ ਦੇ ਅਧਿਕਾਰ ਖੇਤਰ ਵਿਚ ਨਹੀਂ ਜਿਸ ਨੇ ਕਿ ਇਸ ਨੂੰ ਪਾਸ ਕੀਤਾ ਹੈ ;

(ii) ਸੰਵਿਧਾਨ ਦੀਆਂ ਧਾਰਾਵਾਂ ਦੀ ਖਿਲਾਫ਼-ਵਰਜ਼ੀ ਕਰਦਾ ਹੈ; ਜਾਂ

(iii) ਇਹ ਕਿਸੇ ਮੁੱਢਲੇ ਅਧਿਕਾਰ ਦੀ ਵਿਰੋਧਤਾ ਕਰਦਾ ਹੈ ।

ਕਈ ਵਾਰੀ ਇਸ ਤਰ੍ਹਾਂ ਮੰਨ ਲਿਆ ਜਾਂਦਾ ਹੈ ਜਾਂ ਆਮ ਤੌਰ ਤੇ ਕਿਹਾ ਵੀ ਜਾਂਦਾ ਹੈ ਕਿ ਸੰਵਿਧਾਨ ਦਾ ਕੰਮ ਕਾਨੂੰਨ ਘੜਨਾ ਅਤੇ ਕਾਰਜ ਪਾਲਿਕਾ ਨੇ ਉਨ੍ਹਾਂ ਨੂੰ ਲਾਗੂ ਕਰਨਾ ਹੁੰਦਾ ਹੈ, ਉਸੇ ਤਰ੍ਹਾਂ ਅਦਾਲਤਾਂ ਦਾ ਕੰਮ ਵਿਧਾਨ ਅਤੇ ਕਾਨੂੰਨਾਂ ਦੀ ਵਿਆਖਿਆ ਕਰਨਾ ਹੈ । ਇਹ ਬੜੀ ਕੁਰਾਹੇ ਪਾਊ ਅਤੇ ਉੱਕਾ ਹੀ ਗ਼ਲਤ ਧਾਰਨਾ ਹੈ । ਨਿਆਂ ਪਾਲਿਕਾ ਸਾਡੀ ਰਾਜ-ਵਿਵਸਥਾ ਹੈ ਮੁੱਖ ਵਿਆਖਿਆਕਾਰ ਨਹੀਂ । ਕਈ ਹੋਰ ਧਿਰਾਂ ਹਨ ਜੋ ਨਿਤਾ-ਪ੍ਰਤੀ ਆਪਣੇ ਕਾਰਜਾਂ ਦੀ ਪੂਰਤੀ ਕਰਦੀਆਂ ਹੋਈਆਂ ਅਤਿ ਢੁੱਕਵੇਂ ਢੰਗ ਨਾਲ ਸੰਵਿਧਾਨ ਦੀ ਵਿਆਖਿਆ ਕਰਦੀਆਂ ਰਹਿੰਦੀਆਂ ਹਨ । ਮਿਸਾਲ ਵਜੋਂ, ਸੰਸਦ ਦੇ ਸਦਨਾਂ ਦੇ ਮੁੱਖ ਅਧਿਕਾਰੀ ਆਪਣੇ ਫਤਵੇ ਦੇਣ ਸਮੇਂ ਸੰਵਿਧਾਨ ਦੀਆਂ ਧਾਰਾਵਾਂ ਦੀ ਵਿਆਖਿਆ ਕਰਦੇ ਹੀ ਰਹਿੰਦੇ ਹਨ, ਜੋ ਕਿ ਕਰਮਵਾਰ ਉਨ੍ਹਾਂ ਦੇ ਆਪੋ ਆਪਣੇ ਸਦਨਾਂ ਵਿਚ ਅੰਤਮ ਹੁੰਦੇ ਹਨ । ਅਦਾਲਤਾਂ ਦਾ ਮੁੱਢਲਾ ਕਰਤੱਵ ਵਿਅਕਤੀਆਂ ਦੇ ਆਪਣੇ ਦਰਮਿਆਨ, ਵਿਅਕਤੀਆਂ ਅਤੇ ਰਾਜਾਂ ਦਰਮਿਆਨ, ਇਕ ਰਾਜ ਅਤੇ ਦੂਜੇ ਰਾਜ ਦਰਮਿਆਨ ਅਤੇ ਰਾਜਾਂ ਦਰਮਿਆਨ ਝਗੜੇ ਨਿਬੇੜਨਾ ਹੁੰਦਾ ਹੈ ਤੇ ਇਸ ਤਰ੍ਹਾਂ ਕਰਦਿਆਂ ਅਦਾਲਤਾਂ ਕਾਨੂੰਨ ਅਤੇ ਸੰਵਿਧਾਨ ਦੀ ਲੋੜੀਂਦੀ ਵਿਆਖਿਆ ਕਰਦੀਆਂ ਹਨ । ਸਰਬ ਉੱਚ ਅਦਾਲਤ ਵਲੋਂ ਦਿੱਤੀ ਗਈ ਵਿਆਖਿਆ ਕਾਨੂੰਨ ਦਾ ਰੂਪ ਧਾਰਨ ਕਰ ਲੈਂਦੀ ਹੈ ਤੇ ਸਾਰੇ ਹੀ ਦੇਸ਼ ਦੀਆਂ ਅਦਾਲਤਾਂ ਇਸ ਨੂੰ ਮਾਨਤਾ ਦੇਂਦੀਆਂ ਹਨ । ਸਰਬ ਉੱਚ ਅਦਾਲਤ ਦੇ ਫ਼ੈਸਲੇ ਵਿਰੁੱਧ ਕੋਈ ਅਪੀਲ ਨਹੀਂ ਹੋ ਸਕਦੀ । ਇਹ ਉਦੋਂ ਤਕ ਦੇਸ਼ ਦੇ ਕਾਨੂੰਨ ਵਾਂਗ ਬਣਿਆ ਰਹਿੰਦਾ ਹੈ ਜਦੋਂ ਤਕ ਕਿ ਸਰਬ ਉੱਚ ਅਦਾਲਤ ਆਪ ਹੀ ਇਸ ਤੇ ਨਜ਼ਰਸਾਨੀ ਕਰਕੇ ਵਿਆਖਿਆ ਨਹੀਂ ਕਰਦੀ ਜਾਂ ਸਰਬ ਉੱਚ ਅਦਾਲਤ ਆਪ ਹੀ ਇਸ ਨੂੰ ਰੱਦ ਨਹੀਂ ਕਰ ਦੇਂਦੀ ਜਾਂ ਕਾਨੂੰਨ ਜਾਂ ਸੰਵਿਧਾਨ ਵਿਚ ਸੰਸਦ ਵਲੋਂ ਸਹੀ ਢੰਗ ਨਾਲ ਤਰਮੀਮ ਨਹੀਂ ਕਰ ਦਿੱਤੀ ਜਾਂਦੀ । ਜੇ ਨਿਆਂ-ਪਾਲਿਕਾ ਸੰਸਦ ਦੇ ਕਿਸੇ ਐਕਟ ਨੂੰ ਰੱਦ ਕਰ ਦੇਵੇ ਤਾਂ ਸੰਸਦ ਇਸ ਦੇ ਰੱਦ ਹੋ ਜਾਣ ਵਾਲਾ ਨੁਕਸ ਦੂਰ ਕਰਕੇ ਇਸ ਨੂੰ ਦੁਬਾਰਾ ਘੜਦੀ ਹੈ । ਸੰਸਦ ਸੰਵਿਧਾਨ ਵਲੋਂ ਦਿੱਤੀਆਂ ਸ਼ਕਤੀਆਂ ਅਨੁਸਾਰ ਸੰਵਿਧਾਨ ਨੂੰ ਵੀ ਇਸ ਤਰ੍ਹਾਂ ਸੋਧ ਸਕਦੀ ਹੈ ਕਿ ਇਸ ਸੰਬੰਧੀ ਕਾਨੂੰਨ ਕਿਸੇ ਤਰ੍ਹਾਂ ਵੀ ਅਸੰਵਿਧਾਨਿਕ ਨਾ ਹੋ ਜਾਏ ।

ਇਸ ਤਰ੍ਹਾਂ ਭਾਰਤੀ ਸੰਸਦ ਆਪਣੇ ਆਪ ਵਿਚ ਏਨੀ ਸਰਵੋਤਮ ਨਹੀਂ ਜਿੰਨੀ ਕਿ ਬਰਤਾਨਵੀ ਸੰਸਦ ਹੈ ਜਿੱਥੇ ਕਿ ਕਾਨੂੰਨ ਬਾਰੇ ਕਿਸੇ ਵੀ ਤਰ੍ਹਾਂ ਦੀ ਨਿਆਂਇਕ ਨਜ਼ਰਸਾਨੀ ਦੀ ਆਗਿਆ ਨਹੀਂ । ਇਸੇ ਤਰ੍ਹਾਂ ਭਾਰਤ ਦੀ ਨਿਆਂ ਪਾਲਿਕਾ ਏਨੀ ਸਰਵੋਤਮ ਨਹੀਂ ਜਿੰਨੀ ਕਿ ਸੰਯੁਕਤ ਰਾਸ਼ਟਰ ਅਮਰੀਕਾ ਵਿਚ ਹੈ ਜੋ ਕਿ ਨਿਆਂਇਕ ਨਜ਼ਰਸਾਨੀ ਨੂੰ ਪ੍ਰਵਾਨ ਕਰਨ ਵਿਚ ਬਿਲਕੁਲ ਅਸੀਮ ਹੈ ।

## ਸੰਸਦ ਅਤੇ ਰਾਜ ਵਿਧਾਨ-ਸਭਾਵਾਂ

ਭਾਰਤ ਦੇ ਸੰਵਿਧਾਨ ਨੇ ਜਿੱਥੋਂ ਤੱਕ ਹੋ ਸਕਦਾ ਹੈ ਦੇਸ਼ ਵਿਚ ਸੰਵਿਧਾਨਿਕ,

ਕਾਰਜ ਪਾਲਿਕਾ ਅਤੇ ਵਿੱਤੀ ਮਾਮਲਿਆਂ ਬਾਰੇ ਕੇਂਦਰ ਅਤੇ ਰਾਜਾਂ ਦਰਮਿਆਨ ਸਰਕਾਰ ਦਾ ਇਕ ਸੰਘੀ ਢਾਂਚਾ ਸਥਾਪਿਤ ਕੀਤਾ ਹੈ। ਪਰ ਇਹ ਗੱਲ ਬਹੁਤ ਹੀ ਸੰਦੇਹਪੂਰਨ ਲੱਗਦੀ ਹੈ ਜੇ ਭਾਰਤੀ ਰਾਜ-ਵਿਵਸਥਾ ਨੂੰ ਸੰਘੀ ਕਿਹਾ ਜਾਵੇ। 'ਸੰਘ' ਸ਼ਬਦ ਸੰਵਿਧਾਨ ਵਿਚ ਕਿਤੇ ਵੀ ਨਹੀਂ ਵਰਤਿਆ ਗਿਆ। ਸੱਚ ਤਾਂ ਇਹ ਹੈ ਕਿ ਭਾਰਤ ਨੂੰ 'ਸੰਘ' ਵਜੋਂ ਕਹੇ ਜਾਣ ਦੀ ਤਜਵੀਜ਼ ਨੂੰ ਕਾਨੂੰਨ-ਘੜਨੀ ਸਭਾ ਵਿਚ ਖਾਸ ਤੌਰ ਤੇ ਰੱਦ ਕਰ ਦਿੱਤਾ ਗਿਆ ਸੀ। ਸੰਵਿਧਾਨ ਦਾ ਆਰਟੀਕਲ I ਭਾਰਤ ਨੂੰ 'ਰਾਜਾਂ ਦਾ ਸੰਘ' ਵਜੋਂ ਬਿਆਨਦਾ ਹੈ। ਸੰਵਿਧਾਨ ਦੇ ਕਈ ਪੱਖ ਅਤੇ ਇਸ ਦੀਆਂ ਅਣਗਿਣਤ ਧਾਰਾਵਾਂ ਬੜੀ ਸਪੱਸ਼ਟਤਾ ਅਤੇ ਦ੍ਰਿੜਤਾ ਨਾਲ ਭਾਰਤ ਦੀ ਸੰਘੀ ਹੋਂਦ ਦੇ ਵਿਰੁੱਧ ਜਾਂਦੀਆਂ ਹਨ। ਸੰਯੁਕਤ ਰਾਸ਼ਟਰ ਅਮਰੀਕਾ ਦੇ ਉਲਟ ਭਾਰਤ ਦੀ ਸ਼ਹਿਰੀਅਤ ਇਕ ਹੈ, ਝੰਡਾ ਇਕ ਹੈ, ਸੰਵਿਧਾਨ ਇਕ ਹੈ। ਨਿਆਂ ਪਾਲਿਕਾ ਵੀ ਪੂਰੀ ਤਰ੍ਹਾਂ ਸੰਗਠਿਤ ਇੱਕ ਹੈ ਤੇ ਇਹ ਰਾਜਾਂ ਅਤੇ ਕੇਂਦਰ ਦਰਮਿਆਨ ਵੰਡੀ ਹੋਈ ਨਹੀਂ। ਸੰਖੇਪ ਵਿਚ ਨੁਕਤਾ ਇਹ ਹੈ ਕਿ ਭਾਰਤ ਦੀ ਰਾਜ-ਵਿਵਸਥਾ ਸੰਘੀ, ਸੰਯੁਕਤ ਜਾਂ ਅਰਧ-ਸੰਘੀ ਜਾਂ ਇਸਦੀ ਰਾਜ-ਵਿਵਸਥਾ ਭਾਵਨਾ ਵਿਚ ਸੰਯੁਕਤ ਹੈ, ਇਸ ਬਾਰੇ ਰਾਵਾਂ ਦਾ ਵੱਖਰੇਵਾਂ ਹੋ ਸਕਦਾ ਹੈ ਪਰ ਇਹ ਬਣਤਰ ਵਿਚ ਸੰਘੀ ਹੈ।

ਅੱਜ ਦਾ ਭਾਰਤ 25 ਰਾਜਾਂ ਤੇ 7 ਕੇਂਦਰੀ ਸਾਸ਼ਤ ਪ੍ਰਦੇਸ਼ਾਂ ਤੇ ਨਿਰਭਰ ਹੈ ਜਿਵੇਂ ਕਿ ਸੰਵਿਧਾਨ ਦੀ ਪਹਿਲੀ ਸੂਚੀ ਵਿਚ ਦਰਜ ਹੈ। ਸਾਰੇ ਭਾਰਤ ਦੀ ਹੱਦ ਰਾਜਾਂ ਅਤੇ ਕੇਂਦਰੀ ਸਾਸ਼ਤ ਪ੍ਰਦੇਸ਼ਾਂ ਦਰਮਿਆਨ ਵੰਡੀ ਹੋਈ ਹੈ। ਕਿਸੇ ਰਾਜ ਦੁਆਰਾ ਬਣਾਇਆ ਗਿਆ ਸੰਵਿਧਾਨ ਉਸ ਰਾਜ ਦੇ ਖੇਤਰ ਵਿਚ ਹੀ ਲਾਗੂ ਹੋ ਸਕਦਾ ਹੈ। ਸੰਘ ਦੀ ਸੰਸਦ ਭਾਰਤ ਦੇ ਸੰਪੂਰਨ ਰਾਜ ਖੇਤਰ ਜਾਂ ਉਸ ਦੇ ਕਿਸੇ ਵੀ ਭਾਗ ਲਈ ਸੰਵਿਧਾਨ ਬਣਾ ਸਕਦੀ ਹੈ। ਸੰਸਦ ਨੂੰ ਰਾਜ ਖੇਤਰ ਤੋਂ ਜ਼ਿਆਦਾ (extra-territorial legislation) ਸੰਵਿਧਾਨ ਬਣਾਉਣ ਦੀ ਸ਼ਕਤੀ ਵੀ ਪ੍ਰਾਪਤ ਹੈ, ਅਰਥਾਤ ਇਸ ਦੁਆਰਾ ਬਣਾਇਆ ਗਿਆ ਕੋਈ ਸੰਵਿਧਾਨ ਕੇਵਲ ਭਾਰਤੀ ਰਾਜ ਖੇਤਰ ਦੇ ਲੋਕਾਂ ਅਤੇ ਸੰਪਤੀ ਤੇ ਵੀ ਲਾਗੂ ਨਹੀ ਹੁੰਦਾ ਬਲਕਿ ਵਿਦੇਸ਼ਾਂ ਵਿਚ ਰਹਿ ਰਹੇ ਭਾਰਤੀ ਨਾਗਰਿਕਾਂ ਤੇ ਵੀ ਲਾਗੂ ਹੋਵੇਗਾ। ਰਾਜਾਂ ਨੂੰ ਅਜਿਹਾ ਸੰਵਿਧਾਨ ਬਣਾਉਣ ਦੀ ਸ਼ਕਤੀ ਨਹੀਂ ਹੈ।

ਸੰਵਿਧਾਨ ਵਿਚ ਸੰਘ ਅਤੇ ਰਾਜਾਂ ਦੇ ਵਿਚ ਵਿਧਾਈ ਸ਼ਕਤੀ ਦਾ ਵਿਤਰਣ ਤਿੰਨ ਤਰ੍ਹਾਂ ਕਰਨ ਦੀ ਵਿਵਸਥਾ ਹੈ। ਸੂਚੀ 1 ਜਾਂ ਕੇਂਦਰੀ ਸੂਚੀ ਵਿਚ 97 ਵਿਸ਼ੇ ਹਨ ਜਿਨ੍ਹਾਂ ਬਾਰੇ ਕਿ ਸੰਸਦ ਹੀ ਕਾਨੂੰਨ ਬਣਾਉਣ ਦੀ ਸ਼ਕਤੀ ਰੱਖਦੀ ਹੈ। ਸੂਚੀ II ਜਾਂ ਰਾਜ ਸੂਚੀ ਵਿਚ 66 ਵਿਸ਼ੇ ਹਨ ਜਿਨ੍ਹਾਂ ਬਾਰੇ ਕਿ ਖਾਸ ਤੌਰ ਤੇ ਰਾਜ ਵਿਧਾਨ ਸਭਾਵਾਂ ਨੂੰ ਹੀ ਕਾਨੂੰਨ ਘੜਨ ਦਾ ਅਧਿਕਾਰ ਹੈ। ਸੂਚੀ III ਜਾਂ ਸਾਂਝੀ ਸੂਚੀ ਵਿਚ 47 ਅਜਿਹੇ ਮੁੱਦੇ ਹਨ ਜਿਨ੍ਹਾਂ ਦੇ ਸੰਬੰਧ ਵਿਚ ਕਿ ਦੋਵੇਂ ਸੰਸਦ ਅਤੇ ਰਾਜਾਂ ਵਿਧਾਨ ਸਭਾਵਾਂ ਕਾਨੂੰਨ ਘੜ ਸਕਦੀਆਂ ਹਨ। ਜਦ ਕਿ ਆਪਣੇ ਨਾਲ ਸੰਬੰਧਿਤ ਖੇਤਰਾਂ ਵਿਚ ਸੰਸਦ ਅਤੇ ਰਾਜ ਵਿਧਾਨ ਸਭਾਵਾਂ ਪੂਰਨ ਖੁਦ-ਮੁਖਤਿਆਰ ਹਨ, ਸ਼ਕਤੀਆਂ ਦੀ ਵਿਤਰਕ-ਪ੍ਰਣਾਲੀ ਕਾਨੂੰਨ ਬਣਾਉਣ ਦੇ ਖੇਤਰ ਵਿਚ ਸੰਸਦ ਨੂੰ ਆਮ ਕਰਕੇ ਉੱਚਤਾ

ਪ੍ਰਦਾਨ ਕਰਦੀ ਹੈ ।

ਕੇਂਦਰੀ ਸੂਚੀ ਜੋ ਤਿੰਨਾਂ ਸੂਚੀਆਂ ਤੋਂ ਲੰਬੀ, ਰੱਖਿਆ, ਵਿਦੇਸ਼ੀ ਮਾਮਲੇ, ਰੇਲਾਂ, ਸੰਚਾਰ, ਬੈਂਕਾਂ ਅਤੇ ਕਰੰਸੀ ਆਦਿਕ ਮਹੱਤਵਪੂਰਣ ਵਿਸ਼ਿਆਂ ਨਾਲ ਸੰਬੰਧਿਤ ਹੈ। ਬਾਕੀ ਬਚਦੀਆਂ ਸ਼ਕਤੀਆਂ ਜਿਵੇਂ ਕਿ ਤਿੰਨਾਂ ਹੀ ਸੂਚੀਆਂ ਵਿਚ ਨਾ ਆਏ ਮਸਲੇ, ਸੰਸਦ ਨਾਲ ਸੰਬੰਧਿਤ ਹਨ । ਅੱਗੇ ਜਾ ਕੇ ਸਾਂਝੇ ਖੇਤਰ ਵਿਚ ਕੇਂਦਰ ਅਤੇ ਰਾਜ ਦੇ ਕਿਸੇ ਕਾਨੂੰਨ ਵਿਚ ਜੋ ਕਿ ਕਿਸੇ ਇਕ ਹੀ ਮਸਲੇ ਬਾਰੇ ਹੋਵੇ, ਕੋਈ ਵਿਰੋਧ ਹੋਣ ਦੀ ਸੂਰਤ ਵਿਚ ਸੰਸਦ ਦਾ ਕਾਨੂੰਨ ਉਤੇ ਹੋਵੇਗਾ । ਦੂਜੇ ਸ਼ਬਦਾਂ ਵਿਚ ਇਹ ਕਿ ਕੇਂਦਰੀ ਕਾਨੂੰਨ ਇਸ ਸੰਬੰਧ ਵਿਚ ਸਹੀ ਮੰਨਿਆ ਜਾਏਗਾ । ਇਸ ਕਾਨੂੰਨ ਬਾਰੇ ਵੱਖਰੇਵਾਂ ਕਿਸੇ ਰਾਜਸੀ ਕਾਨੂੰਨ ਦੇ ਹੱਕ ਵਿਚ ਜਾ ਸਕਦਾ ਹੈ । ਉਸ ਸਾਂਝੇ ਖੇਤਰ ਦੇ ਮਸਲੇ ਬਾਰੇ ਜੋ ਕਿ ਸੰਸਦ ਦੇ ਕਿਸੇ ਪਹਿਲੇ ਕਾਨੂੰਨ ਨਾਲ ਟਕਰਾ ਖਾਂਦਾ ਹੋਵੇ, ਪਹਿਲ ਪ੍ਰਾਪਤ ਕਰ ਸਕਦਾ ਹੈ ਜੇ ਇਸ ਨੂੰ ਸੋਚ-ਵਿਚਾਰ ਵਾਸਤੇ ਰਾਖਵਾਂ ਰੱਖ ਲਿਆ ਗਿਆ ਹੋਵੇ ਅਤੇ ਇਸ ਨੇ ਰਾਸ਼ਟਰਪਤੀ ਦੀ ਮਨਜ਼ੂਰੀ ਪ੍ਰਾਪਤ ਕਰ ਲਈ ਹੋਵੇ ! ਪਰ ਇਹ ਸਭ ਕੁਝ ਵੀ ਸੰਸਦ ਨੂੰ ਇਸ ਗੱਲੋਂ ਸਹੀ ਵਰਜਦਾ ਹੈ ਕਿ ਉਹ ਇਸੇ ਸਮੇਂ ਵਿਚ ਹੀ ਰਾਜ ਵਿਧਾਨ ਸਭਾ ਦੇ ਬਣਾਏ ਕਾਨੂੰਨ ਵਿਚ ਤਰਮੀਮ, ਫ਼ਰਕ ਪਾ ਦਏ ਜਾਂ ਇੱਥੋਂ ਤਕ ਕਿ ਰੱਦ ਕਰ ਦਏ । ਰਾਜ ਦੀ ਕਾਰਜ ਪਾਲਿਕਾ ਦੀ ਸ਼ਕਤੀ ਏਨੀ ਕਾਰਜਸ਼ੀਲ ਹੋਣੀ ਚਾਹੀਦੀ ਹੈ ਕਿ ਉਹ ਸੰਸਦ ਦੇ ਬਣਾਏ ਕਾਨੂੰਨਾਂ ਦੀ ਪਾਲਣਾ ਯਕੀਨੀ ਬਣਾ ਸਕੇ ।

ਇਥੋਂ ਤੱਕ ਕਿ ਖਾਸ ਤੌਰ ਤੇ ਰਾਜਾਂ ਲਈ ਰਾਖਵੇਂ ਖੇਤਰਾਂ ਵਿਚ ਕੁਝ ਖਾਸ ਹਾਲਤਾਂ ਅਧੀਨ ਸੰਸਦ ਨੂੰ ਇਹ ਹੱਕ ਹਾਸਿਲ ਹੈ ਕਿ ਉਹ ਕਾਨੂੰਨ ਬਣਾ ਸਕੇ । ਇਸ ਤਰ੍ਹਾਂ ਸੰਸਦ ਰਾਜ ਸੂਚੀ ਦੇ ਕਿਸੇ ਵੀ ਅਹਿਮ ਮਸਲੇ ਉਤੇ ਕਾਨੂੰਨ ਘੜ ਸਕਦੀ ਹੈ ਜਦ ਕਿ ਰਾਜ ਸਭਾ ਇਕ ਮਤੇ ਦੁਆਰਾ ਜੋ ਇਕ ਖਾਸ ਬਹੁਮੱਤ ਅਨੁਸਾਰ ਹੋਵੇ, ਇਸ ਗੱਲ ਨੂੰ ਅਤਿ ਜ਼ਰੂਰੀ ਐਲਾਨ ਕਰ ਦਏ ਜਾਂ ਅਜਿਹਾ ਕਰਨਾ ਰਾਸ਼ਟਰੀ ਹਿੱਤਾਂ ਲਈ ਲੋੜੀਂਦਾ ਹੋਏ । ਇਸ ਤੋਂ ਵੀ ਅੱਗੇ ਜਦੋਂ ਸੰਕਟ ਦੀ ਸਥਿਤੀ ਬਾਰੇ ਐਲਾਨ ਹੋਇਆ ਹੋਵੇ, ਸੰਸਦ ਦੀ ਕਾਨੂੰਨ ਘੜਨੀ ਮੁਹਾਰਤ ਏਨੀ ਵਿਸ਼ਾਲ ਹੋ ਜਾਂਦੀ ਹੈ ਕਿ ਉਹ ਰਾਜ ਸੂਚੀ ਦੇ ਕਿਸੇ ਵੀ ਮਾਮਲੇ ਨੂੰ ਆਪਣੀ ਪਕੜ ਵਿਚ ਲੈ ਸਕਦੀ ਹੈ । ਭਾਵੇਂ ਕਿ ਸੰਸਦ ਨੂੰ ਰਾਸ਼ਟਰੀ ਹਿੱਤ ਜਾਂ ਸੰਕਟਮਈ ਸਥਿਤੀ ਦੇ ਦੌਰਾਨ ਮਿਲੀ ਕੋਈ ਸ਼ਕਤੀ ਰਾਜ ਵਿਧਾਨ ਸਭਾ ਦੀ ਆਮ ਸੰਵਿਧਾਨਿਕ ਸ਼ਕਤੀ ਤੇ ਕੋਈ ਪਾਬੰਦੀ ਨਹੀਂ ਲਾਉਂਦੀ ਕਿਸੇ ਵੀ ਟਕਰਾ ਸਮੇਂ ਸੰਸਦ ਵਲੋਂ ਬਣਾਇਆ ਗਿਆ ਕਾਨੂੰਨ ਹੀ ਪਹਿਲ ਰੱਖਦਾ ਹੈ ਤੇ ਜਦੋਂ ਤੱਕ ਇਹ ਲਾਗੂ ਰਹਿੰਦਾ ਹੈ, ਰਾਜ ਕਾਨੂੰਨ ਇਸ ਦੇ ਰੱਦ ਹੋਣ ਦੀ ਸੀਮਾ ਤੱਕ ਬੇਅਸਰ ਹੋ ਜਾਂਦਾ ਹੈ ।

ਸੰਸਦ ਕੋਲ ਕਿਸੇ ਵੀ ਦੇਸ਼ ਜਾਂ ਕਿਸੇ ਅੰਤਰ-ਰਾਸ਼ਟਰੀ ਇਕੱਠ, ਸੰਸਥਾ ਜਾਂ ਕਿਸੇ ਹੋਰ ਸੰਸਥਾ ਦੇ ਕਿਸੇ ਵੀ ਵਿਸ਼ੇ ਤੇ ਕੀਤੇ ਗਏ ਅਹਿਦ-ਨਾਮੇ, ਸੰਧੀ ਜਾਂ ਇਕੱਠ ਦੇ ਫ਼ੈਸਲੇ ਨੂੰ ਲਾਗੂ ਕਰਵਾਉਣ ਹਿੱਤ ਕਾਨੂੰਨ ਘੜਨ ਦਾ ਅਧਿਕਾਰ ਹੈ ਭਾਵੇਂ ਕਿ ਇਹ ਰਾਜ ਸੂਚੀ ਵਿਚ ਹੀ ਕਿਉਂ ਨਾ ਸ਼ਾਮਿਲ ਹੋਏ ।

ਸੰਸਦ ਦੇ ਸੱਦੇ ਦੁਆਰਾ ਉਹ ਰਾਜ ਸੂਚੀ ਦੇ ਕਿਸੇ ਵਿਸ਼ੇ ਤੇ ਵਿਧਾਨ ਬਣਾ ਸਕਦੀ

ਹੈ। ਜੇ ਦੋ ਜਾਂ ਇਸ ਤੋਂ ਵੱਧ ਰਾਜ ਵਿਧਾਨ ਸਭਾਵਾਂ ਇਸ ਗੱਲ ਦੀ ਲੋੜ ਸਮਝਣ ਕਿ ਉਨ੍ਹਾਂ ਦੇ ਸੰਵਿਧਾਨਿਕ ਅਖਤਿਆਰ ਵਿਚ ਆਉਂਦੇ ਕੁਝ ਮਸਲੇ ਸੰਸਦੀ ਕਾਨੂੰਨ ਦੁਆਰਾ ਹੱਲ ਕੀਤੇ ਜਾਣ ਤੇ ਉਹ ਇਸ ਸੰਬੰਧੀ ਮਤੇ ਪਾਸ ਕਰਨ ਤਾਂ ਸੰਸਦ ਲੋੜੀਂਦਾ ਵਿਧਾਨ ਬਣਾ ਸਕਦੀ ਹੈ। ਭਾਵੇਂ ਕਿ ਇਸ ਤਰ੍ਹਾਂ ਬਣਾਇਆ ਵਿਧਾਨ ਸਿਰਫ਼ ਉਨ੍ਹਾ ਹੀ ਰਾਜਾਂ ਤੇ ਲਾਗੂ ਹੁੰਦਾ ਹੈ ਜਿਨ੍ਹਾਂ ਨੇ ਕਿ ਇਸ ਬਾਰੇ ਬੇਨਤੀ ਕੀਤੀ ਸੀ ਜਾਂ ਉਨ੍ਹਾਂ ਤੇ ਵੀ ਜੋ ਬਾਅਦ ਵਿਚ ਇਸ ਸੰਬੰਧੀ ਮਤਾ ਪਾਸ ਕਰਕੇ ਇਸਨੂੰ ਅਪਣਾ ਲੈਣ। ਕੇਂਦਰੀ ਸੂਚੀ ਦੇ ਕੁਝ ਇੰਦਰਾਜ ਆਪਣੇ ਆਪ ਹੀ ਸੰਸਦ ਨੂੰ ਇਹ ਅਧਿਕਾਰ ਦੇਂਦੇ ਹਨ ਕਿ ਉਹ ਰਾਜ ਸੂਚੀ ਦੇ ਕੁਝ ਖੇਤਰਾਂ ਅਤੇ ਵਿਸ਼ਿਆਂ ਨੂੰ ਆਪਣੇ ਅਧਿਕਾਰ ਵਿਚ ਲੈ ਲਏ ਤੇ ਇਸ ਸੰਬੰਧੀ ਲੋੜੀਦਾ ਕਾਨੂੰਨੀ ਐਲਾਨ ਕਰ ਦੇਵੇ।

ਸੰਵਿਧਾਨ ਇਸ ਗੱਲ ਦੀ ਆਗਿਆ ਦੇਂਦਾ ਹੈ ਕਿ ਜੇ ਕਿਸੇ ਰਾਜ ਦੇ ਗਵਰਨਰ ਵਲੋਂ ਇਹ ਰਿਪੋਰਟ ਮਿਲੇ ਜਾਂ ਰਾਸ਼ਟਰਪਤੀ ਨੂੰ ਆਪ ਹੀ ਇਹ ਯਕੀਨ ਹੋ ਜਾਏ ਕਿ ਅਜਿਹੀ ਹਾਲਤ ਪੈਦਾ ਹੋ ਗਈ ਹੈ ਕਿ ਰਾਜ ਦੀ ਸਰਕਾਰ ਨੂੰ ਸੰਵਿਧਾਨ ਦੀਆਂ ਧਾਰਾਵਾਂ ਅਨੁਸਾਰ ਚਲਾਉਣਾ ਸੰਭਵ ਨਹੀਂ ਰਿਹਾ ਤਾਂ ਰਾਸ਼ਟਰਪਤੀ ਅਜਿਹੀ ਸਥਿਤੀ ਵਿਚ ਇਕ ਐਲਾਨ ਦੁਆਰਾ ਰਾਜ ਦੀਆਂ ਸਾਰੀਆਂ ਜਾਂ ਕੋਈ ਵੀ ਕਾਰਜ ਪਾਲਿਕਾ ਆਪਣੇ ਹੱਥ ਲੈ ਸਕਦਾ ਹੈ ਤੇ ਐਲਾਨ ਕਰ ਸਕਦਾ ਹੈ ਕਿ ਰਾਜ ਦੀਆਂ ਸੰਵਿਧਾਨਿਕ ਸ਼ਕਤੀਆਂ ਦੀ ਵਰਤੋਂ ਸੰਸਦ ਅਧੀਨ ਜਾਂ ਸੰਸਦ ਵਲੋਂ ਹੀ ਕੀਤੀ ਜਾਏਗੀ।

ਨਵੇਂ ਰਾਜਾਂ ਨੂੰ ਬਣਾਉਣ ਜਾਂ ਸਥਾਪਿਤ ਕਰਨ ਦੇ ਮਾਮਲਿਆਂ ਵਿਚ ਵੀ ਸੰਸਦ ਦੀ ਪ੍ਰਮੁਖਤਾ ਬਿਆਨ ਕੀਤੀ ਗਈ ਹੈ। ਸੰਸਦ ਨੂੰ ਅਧਿਕਾਰ ਦਿੱਤਾ ਗਿਆ ਹੈ ਕਿ ਉਹ :

(I) ਕਿਸੇ ਵੀ ਰਾਜ ਦੇ ਇਲਾਕੇ ਵਿਚੋਂ ਵੱਖ ਕਰਕੇ ਜਾਂ ਦੋ ਜਾਂ ਵਧੇਰੇ ਰਾਜਾਂ ਨੂੰ ਜੋੜ ਕੇ ਕਿਸੇ ਨਵੇਂ ਰਾਜ ਦੀ ਕਾਇਮੀ ਕਰ ਸਕੇ;

(II) ਕਿਸੇ ਵੀ ਰਾਜ ਦੇ ਇਲਾਕੇ ਨੂੰ ਘਟਾ ਵਧਾ ਸਕੇ;

(III) ਕਿਸੇ ਵੀ ਰਾਜ ਦੀਆਂ ਹੱਦਾਂ ਵਿਚ ਤਬਦੀਲੀ ਕਰ ਸਕੇ; ਅਤੇ

(VI) ਕਿਸੇ ਵੀ ਰਾਜ ਦੇ ਨਾਂ ਵਿਚ ਤਬਦੀਲੀ ਕਰ ਸਕੇ।

ਇਨ੍ਹਾਂ ਤਬਦੀਲੀਆਂ ਨੂੰ ਸੰਵਿਧਾਨ ਦੀਆਂ ਤਰਮੀਮਾਂ ਵਜੋਂ ਨਹੀਂ ਲਿਆ ਜਾਂਦਾ ਤੇ ਇਹ ਰਾਸ਼ਟਰਪਤੀ ਦੀਆਂ ਸਿਫ਼ਾਰਸ਼ਾਂ ਅਨੁਸਾਰ ਕੀਤੀਆਂ ਜਾ ਸਕਦੀਆਂ ਹਨ। ਅਜਿਹਾ ਬਿੱਲ ਸੰਬੰਧਿਤ ਰਾਜਾਂ ਦੀਆਂ ਵਿਧਾਨ ਸਭਾਵਾਂ ਨੂੰ ਭੇਜਿਆ ਜਾਂਦਾ ਹੈ ਤਾਂ ਕਿ ਉਹ ਦਿੱਤੇ ਹੋਏ ਸਮੇਂ ਦੇ ਵਿਚ ਵਿਚ ਇਸ ਬਾਰੇ ਆਪਣੀ ਰਾਏ ਦੇ ਸਕਣ। ਬੇਸ਼ਕ ਅਮਲੀ ਤੌਰ ਤੇ ਇਹ ਬਿੱਲ ਭੇਜਣ ਨਾਲ ਸੰਸਦ ਨੂੰ ਕੋਈ ਫ਼ਰਕ ਨਹੀਂ ਪੈਂਦਾ ਤੇ ਉਹ ਇਨ੍ਹਾਂ ਤਬਦੀਲੀਆਂ ਨੂੰ ਜਿਸ ਤਰ੍ਹਾ ਵੀ ਠੀਕ ਸਮਝੇ ਅਮਲ ਵਿਚ ਲਿਆ ਸਕਦੀ ਹੈ। ਸੰਸਦ ਨੂੰ ਇਹ ਵੀ ਅਧਿਕਾਰ ਦਿੱਤਾ ਗਿਆ ਹੈ ਕਿ ਉਹ ਇਕ ਸਾਧਾਰਣ ਢੰਗ ਨਾਲ ਕਿਸੇ ਰਾਜ ਵਿਚ ਵਿਧਾਨ ਦੀ ਸਥਾਪਨਾ ਕਰ ਸਕਦੀ ਹੈ ਜਾਂ ਭੰਗ ਕਰ ਸਕਦੀ ਹੈ ਤੇ ਸੰਵਿਧਾਨ ਵਿਚ ਤਰਮੀਮ ਦੀ ਲੋੜ ਨਹੀਂ ਪੈਂਦੀ। ਇਹ ਕਾਰਵਾਈ ਸੰਸਦ ਦੇ ਬਿੱਲ ਦੁਆਰਾ ਹੀ ਕੀਤੀ ਜਾ ਸਕਦੀ ਹੈ ਜੇ ਰਾਜ ਵਿਧਾਨ ਸਭਾ ਇਕ ਅਸਾਧਾਰਣ ਬਹੁਮੱਤ ਨਾਲ ਇਸ

ਸੰਬੰਧੀ ਮਤਾ ਪਾਸ ਕਰ ਲਏ ।

ਅੰਤਿਮ ਪਰ ਮਹੱਤਵਪੂਰਨ ਗੱਲ ਇਹ ਹੈ ਕਿ ਸੰਸਦ ਰਾਜਪਾਲ ਦੇ ਅਹੁਦੇ ਦੁਆਰਾ ਰਾਜਾਂ ਤੇ ਆਪਣਾ ਕੰਟਰੋਲ ਰੱਖਦੀ ਹੈ । ਜਿਵੇਂ ਕਿ ਅਸੀਂ ਜਾਣਦੇ ਹੀ ਹਾਂ ਕਿ ਰਾਸ਼ਟਰਪਤੀ ਸੰਸਦ ਦਾ ਹੀ ਭਾਗ ਹੁੰਦਾ ਹੈ ਤੇ ਇਸ ਦੇ ਨਾਲ ਹੀ ਸਰਕਾਰ ਦਾ ਕਾਰਜਕਾਰੀ ਮੁਖੀ ਹੁੰਦਾ ਹੈ । ਰਾਜਾਂ ਦੇ ਰਾਜਪਾਲਾਂ ਦੀ ਨਿਯੁੱਕਤੀ ਉਸ ਦੁਆਰਾ ਹੀ ਕੀਤੀ ਜਾਂਦੀ ਹੈ ਤੇ ਉਹ ਰਾਸ਼ਟਰਪਤੀ ਦੀ ਮਰਜ਼ੀ ਨਾਲ ਹੀ ਆਪਣੇ ਅਹੁਦਿਆ ਤੇ ਟਿਕੇ ਰਹਿ ਸਕਦੇ ਹਨ । ਇਸ ਤੋਂ ਵੀ ਅਗਾਂਹ ਰਾਸ਼ਟਰਪਤੀ ਜੇ ਠੀਕ ਸਮਝੇ ਤਾਂ ਅਜਿਹੇ ਨਿਯਮ ਬਣਾ ਸਕਦਾ ਹੈ ਜਿਨ੍ਹਾਂ ਨਿਯਮਾਂ ਦੀ ਕਿ ਕਿਸੇ ਰਾਜ ਦਾ ਰਾਜਪਾਲ ਅਤਿ ਲੋੜ ਸਮੇਂ ਵਰਤੋਂ ਕਰ ਸਕੇ ਤੇ ਜੋ ਸੰਵਿਧਾਨ ਵਿਚ ਪ੍ਰਾਪਤ ਨਾ ਹੋਣ।

ਭਾਵੇਂ ਕਿ ਇਹ ਸਭ ਕੁਝ ਇਸ ਤਰ੍ਹਾਂ ਨਹੀਂ ਲਿਆ ਜਾਂਦਾ ਕਿ ਭਾਰਤੀ ਰਾਜ, ਕੇਂਦਰ ਦੇ ਸਿਰਫ਼ ਪ੍ਰਬੰਧਕੀ ਕਾਰਿੰਦੇ ਹੀ ਸਮਝੇ ਜਾਣ । ਸੰਵਿਧਾਨ ਦੀਆਂ ਸੀਮਾਵਾਂ ਅਧੀਨ, ਕੇਂਦਕ ਅਤੇ ਰਾਜ ਆਪਸ ਵਿਚ ਇਕ ਦੂਜੇ ਤੋਂ ਅਧੀਨ ਨਹੀਂ । ਡਾ. ਅੰਬੇਦਕਰ ਦੇ ਸ਼ਬਦਾਂ ਵਿਚ, "ਰਾਜ ਆਪੋ ਆਪਣੇ ਖੇਤਰ ਵਿਚ ਏਨੇ ਖੁਦ-ਮੁਖਤਿਆਰ ਹਨ ਜਿੰਨਾ ਕਿ ਕੇਂਦਰ ਆਪਣੇ ਖੇਤਰ ਵਿਚ ਹੈ ।" ਦੋਵਾਂ ਦਾ ਇੱਕ ਦੂਜੇ ਪ੍ਰਤੀ ਦਰਜਾ ਸਦਭਾਵਨਾ ਵਾਲਾ ਹੈ ।

ਅਸਲ ਵਿਚ ਭਾਰਤ ਦੀ ਕੇਂਦਰੀ ਸਰਕਾਰ ਅਤੇ ਰਾਜਾਂ ਦਰਮਿਆਨ ਸੰਬੰਧ ਹੇਠ ਲਿਖੀਆਂ ਦੋ ਵਿਰੋਧੀ ਦ੍ਰਿਸ਼ਟੀਆਂ ਦਾ ਸਮਝੌਤਾ ਪੇਸ਼ ਕਰਦਾ ਹੈ :

(i) ਅਧਿਕਾਰਾਂ ਦੀ ਸਾਧਾਰਣ ਵੰਡ ਜਿਨ੍ਹਾਂ ਅਧੀਨ ਰਾਜ ਆਪਣੇ ਖੇਤਰ ਵਿਚ ਖੁਦ-ਮੁਖਤਿਆਰ ਹੁੰਦੇ ਹਨ;

(ii) ਵਿਸ਼ੇਸ਼ ਪ੍ਰਸਥਿਤੀਆਂ ਵਿਚ ਰਾਸ਼ਟਰੀ ਏਕਤਾ ਅਤੇ ਮਜਬੂਤ ਸੰਘ ਦੀ ਜ਼ਰੂਰਤ ।

ਇਸ ਤਰ੍ਹਾਂ ਅਮਲੀ ਤੌਰ ਤੇ ਗ੍ਰੈਨਵਿੱਲ ਆਸਟਨ ਦੇ ਕਹਿਣ ਅਨੁਸਾਰ ਭਾਰਤ ਵਿਚ 'ਸਹਿਕਾਰੀ ਸੰਘ' ਦੀ ਹੋਂਦ ਹੈ ਜੋ ਸੰਸਦ ਦੀ ਪ੍ਰਮੁਖਤਾ ਰਖਦਾ ਹੋਇਆ ਅਵੱਸ਼ਕ ਰੂਪ ਵਿਚ ਰਾਜਾਂ ਨੂੰ ਕਮਜ਼ੋਰ ਨਹੀਂ ਕਰਦਾ ।

## ਸਿੱਟਾ

ਸੰਖੇਪ ਵਿਚ ਇਹ ਕਿ ਵਰਤ ਵਰਤਾਰੇ ਵਿਚ ਬਾਲਗ ਵਸੋਂ ਭਾਵ ਕਿ ਜੋ 18 ਸਾਲ ਦੀ ਉਮਰ ਦੇ ਹੋ ਗਏ ਹਨ, ਸਾਡੀ ਚੋਣ-ਪਾਲਿਕਾ ਦਾ ਭਾਗ ਹਨ, ਉਹ ਹੀ ਲੋਕ ਸਭਾ ਅਤੇ ਆਪੋ ਆਪਣੇ ਰਾਜਾਂ ਦੀਆਂ ਵਿਧਾਨ ਸਭਾਵਾਂ ਦੇ ਮੈਂਬਰਾਂ ਦੀ ਚੋਣ ਕਰਦੇ ਹਨ । ਰਾਸ਼ਟਰਪਤੀ ਨੇ ਇਸ ਬਿੱਲ ਨੂੰ ਆਪਣੀ ਮਨਜ਼ੂਰੀ 20 ਮਾਰਚ 1989 ਨੂੰ ਦਿੱਤੀ । ਰਾਜ ਵਿਧਾਨ ਸਭਾਵਾਂ ਸਿੱਟੇ ਵਜੋਂ ਰਾਜ ਸਭਾ ਦੇ ਮੈਂਬਰ ਚੁਣਦੀਆਂ ਹਨ । ਰਾਸ਼ਟਰਪਤੀ ਦੀ ਚੋਣ ਚੋਣਕਾਰਾਂ ਦਾ ਇਕ ਸਮੂਹ ਕਰਦਾ ਹੈ ਜਿਸ ਵਿਚ ਰਾਜ ਸਭਾ, ਲੋਕ ਸਭਾ ਤੇ ਰਾਜਾਂ ਦੀਆਂ ਵਿਧਾਨ ਸਭਾਵਾਂ ਦੇ ਚੁਣੇ ਹੋਏ ਮੈਂਬਰ ਸ਼ਾਮਿਲ ਹੁੰਦੇ ਹਨ । (ਦੇਖੋ ਰੇਖਾ ਚਿੱਤਰ 2) ਉਹ ਨਾ-ਮਾਤਰ ਜਾਂ ਸੰਵਿਧਾਨਿਕ ਕਾਰਜ ਕਰਤਾ ਹੁੰਦਾ ਹੈ, ਅਸਲੀ ਜਾਂ ਰਾਜਸੀ ਕਾਰਜ ਪਾਲਿਕਾ ਵਜ਼ੀਰ ਸੰਸਦ ਦੇ ਮੈਂਬਰ ਹੀ ਬਣ ਸਕਦੇ ਹਨ ਤੇ ਉਹ ਸਮੁੱਚੇ


ਰਾਸ਼ਟਰਪਤੀ
ਲੋਕ ਸਭਾ
ਰਾਜ ਸਭਾ
ਰਾਜ ਵਿਧਾਨ ਸਭਾਵਾਂ
ਰਾਜ ਵਿਧਾਨ ਪਰਿਸ਼ਦ
ਸਥਾਨਕ ਸੰਸਥਾਵਾਂ
ਚੋਣ ਗਣਨਾ
ਭਾਰਤ ਦੀ ਜਨਤਾ
ਪ੍ਰਤਿਨਿਧ ਲੋਕ-ਰਾਜ

ਰੇਖਾ-ਚਿੱਤਰ (2)


ਸੰਸਦ
ਰਾਸ਼ਟਰਪਤੀ
ਰਾਜ ਸਭਾ
ਲੋਕ ਸਭਾ
ਮੰਤਰੀ ਪਰਿਸ਼ਦ (ਪ੍ਰਧਾਨ ਮੰਤਰੀ)
ਭਾਰਤ ਸਰਕਾਰ ਦੇ ਪ੍ਰਸ਼ਾਸਨ ਵਿਭਾਗ
ਸੰਸਦ ਦੀ ਸਰਵ-ਸ੍ਰੇਸ਼ਟਤਾ

ਰੇਖਾ-ਚਿਤੱਰ (3)




ਰਾਜ ਸਭਾ ਵਿਚ ਰਾਜਾਂ ਤੇ ਕੇਂਦਰ ਪ੍ਰਸ਼ਾਸਤ ਪ੍ਰਦੇਸ਼ਾਂ ਦੀ ਪ੍ਰਤਿਨਿਧਤਾ




ਲੋਕ ਸਭਾ ਵਿਚ ਰਾਜਾਂ-ਅਨੁਸਾਰ ਕੇਂਦਰੀ ਪ੍ਰਸ਼ਾਸਤ ਤੇ ਰਾਜਾਂ ਦੀ ਪ੍ਰਤਿਨਿਧਤਾ

ਰੂਪ ਵਿਚ ਲੋਕ ਸਭਾ ਪ੍ਰਤੀ ਜਵਾਬਦੇਹ ਹੁੰਦੇ ਹਨ । ਸਰਬ ਉੱਚ ਅਦਾਲਤ ਅਤੇ ਉੱਚ ਅਦਾਲਤਾਂ ਦੇ ਜੱਜਾਂ ਦੀ ਨਿਯੁੱਕਤੀ ਰਾਸ਼ਟਰਪਤੀ ਕਰਦਾ ਹੈ ।

ਆਦਰਸ਼ਕ ਰੂਪ ਵਿਚ ਸਾਡੀ ਰਾਜਸੀ-ਪ੍ਰਣਾਲੀ ਵਿਚ ਸੰਸਦ ਅਤੇ ਹੋਰਨਾਂ ਅਦਾਰਿਆਂ ਦਰਮਿਆਨ ਟਕਰਾ ਦਾ ਸਵਾਲ ਕਦੇ ਵੀ ਨਹੀਂ ਉੱਠਣਾ ਚਾਹੀਦਾ ਕਿਉਂਕਿ ਇੱਥੇ ਸੰਬੰਧ ਸਮੁੱਚਤਾ ਦੇ ਹਿੱਸੇ ਵਾਂਗ ਹਨ, ਜੋ ਸਿਧਾਂਤ ਪ੍ਰਤੀ ਕਾਰਿੰਦੇ ਜਾਂ ਅਧਿਕਾਰੀ ਦੇ ਹਨ । ਕਾਰਜ-ਪਾਲਿਕਾ ਅਤੇ ਕਾਨੂੰਨੀ ਧਿਰ ਦਰਮਿਆਨ ਕੋਈ ਭੇੜੀ ਸਥਿਤੀ ਨਹੀਂ । ਦੋਵੇਂ ਹੀ ਲੋਕਾਂ ਦੀ ਸੇਵਾ ਵਿਚ ਭਾਈਵਾਲ ਹਨ ।

ਭਾਰਤੀ ਸੰਸਦ ਜਿਵੇਂ ਕਿ ਇਹ ਲੋਕ ਰਾਏ ਦੀਆਂ ਸਾਰੀਆਂ ਸੰਵਿਧਾਨਿਕ ਸੰਗਠਿਤ ਸੂਰਤਾਂ ਨੂੰ ਕੌਮੀ ਪੱਧਰ ਦੇ ਮੂਰਤੀਮਾਨ ਕਰਦੀ ਹੈ ਉਸ ਅਨੁਸਾਰ ਇਹ ਭਾਰਤੀ ਰਾਜਸੀ-ਪ੍ਰਣਾਲੀ ਵਿਚ ਕੇਂਦਰੀ ਅਤੇ ਸਰਬ-ਸਰੇਸ਼ਟ ਸਥਾਨ ਰੱਖਦੀ ਹੈ । ਇਹ ਲੋਕਾਂ ਦੀ 'ਪ੍ਰਭੁਸੱਤਾ' ਨੂੰ ਮੂਰਤੀਮਾਨ ਅਤੇ ਸਾਕਾਰ ਕਰਦੀ ਹੈ। ਇਹ ਕੌਮ ਦਾ ਦਰਪਣ ਅਤੇ ਆਵਾਜ਼ ਹੈ । ਸੰਵਿਧਾਨ ਦੀ ਭੂਮਿਕਾ ਇਸ ਗੱਲ ਨੂੰ ਪੂਰਣ-ਭਾਂਤ ਸਪੱਸ਼ਟ ਕਰਦੀ ਹੈ ਕਿ ਸਾਰੀ ਸ਼ਕਤੀ ਦਾ ਸਰਵੋਤਮ ਸਰੋਤ ਭਾਰਤ ਦੇ ਲੋਕ ਹਨ ਜਿਨ੍ਹਾਂ ਵਿਚ ਹੀ ਪ੍ਰਭੁਸੱਤਾ ਵੱਸਦੀ ਹੈ। (ਦੇਖੋ ਰੇਖਾ-ਚਿੱਤਰ 3) ਸੰਵਿਧਾਨ ਜੋ ਕਿ ਇਸ ਦੇਸ਼ ਦਾ ਮੁੱਢਲਾ ਕਾਨੂੰਨ ਹੈ ਉਸ ਨੂੰ ਅਪਣਾਇਆ, ਬਣਾਇਆ ਤੇ ਪ੍ਰਵਾਨ ਵੀ "ਅਸੀਂ" ਕੀਤਾ ਹੈ । ਭਾਰਤ ਦੇ ਲੋਕਾਂ ਲਈ ਇਹ ਸੰਸਦ ਦੀ ਸਭ ਤੋਂ ਵੱਡੀ ਜ਼ਿਮੇਵਾਰੀ ਹੈ ਕਿ ਉਹ ਖਿਆਲ ਰਖੇ ਕਿ ਲੋਕਾਂ ਦੀਆਂ ਇੱਛਾਵਾਂ ਅਤੇ ਉਮੰਗਾਂ ਨੂੰ ਜਿਵੇਂ ਕਿ ਇਸ ਦੇ ਸਦਨਾਂ ਵਿਚ ਦਰਸਾਇਆ ਗਿਆ ਹੈ, ਹਰ ਸੰਭਵ ਯਤਨ ਨੂੰ ਪੂਰਿਆਂ ਕੀਤਾ ਜਾ ਰਿਹਾ ਹੈ । ਸੰਸਦ ਦੇ ਮੈਂਬਰ ਲੋਕਾਂ ਦੇ ਚੁਣੇ ਹੋਏ ਪ੍ਰਤਿਨਿਧਾਂ ਵਾਂਗ ਲੋਕਾਂ ਦੀਆਂ ਸ਼ਿਕਾਇਤਾਂ ਅਤੇ ਸੁਝਾਵਾਂ ਨੂੰ ਵੱਖ ਵੱਖ ਮੁੱਦਿਆਂ ਤੇ ਪ੍ਰਗਟ ਕਰਦੇ ਹਨ, ਸੰਸਦ ਦੇ ਸਦਨਾਂ ਵਿਚ ਸਰਕਾਰ ਦੇ ਕੰਮਾਂ ਕਾਰਾਂ ਦੀ ਪੜਚੋਲ ਕਰਦੇ ਅਤੇ ਕਾਨੂੰਨ ਘੜਦੇ ਹਨ ।

ਇਸ ਦੀ ਕਾਨੂੰਨੀ ਹਦੂਦ ਦੇ ਪਸਾਰ, ਇਸ ਦੇ ਸੰਵਿਧਾਨਿਕ ਅਖਤਿਆਰ, ਸੰਕਟ ਭਰੀਆਂ ਸਥਿਤੀਆ ਵਿਚ ਇਸ ਦੀ ਭੂਮਿਕਾ ਸੰਬੰਧੀ ਅਤੇ ਨਿਆਂ ਪਾਲਿਕਾ, ਕਾਰਜ-ਪਾਲਿਕਾ, ਰਾਜ ਵਿਧਾਨ ਸਭਾਵਾਂ ਅਤੇ ਹੋਰ ਪਾਰਲੀਮੈਂਟ ਦੇ ਅਧਿਕਾਰਾਂ ਦੀ ਸੰਭਾਵਨਾ ਅਤੇ ਮਜ਼ਬੂਤੀ ਵਲ ਇਸ਼ਾਰਾ ਕਰਦੇ ਹਨ । ਭਾਵੇਂ ਕਿ ਏਥੇ ਇਹ ਯਾਦ ਰਖਣਾ ਜ਼ਰੂਰੀ ਹੈ ਕਿ ਭਾਰਤ ਦੀ ਸੰਸਦ ਏਨੀ ਖੁਦ-ਮੁਖਤਿਆਰ ਸੰਸਥਾ ਨਹੀਂ ਹੈ ਜਿੰਨੀ ਕਿ ਬਰਤਾਨਵੀ ਸੰਸਦ ਸਮਝੀ ਜਾ ਸਕਦੀ ਹੈ । ਇਸ ਦੀ ਸ਼ਕਤੀ ਬਹੁਤ ਜ਼ਿਆਦਾ ਪਰ ਅਸੀਮ ਨਹੀਂ ਹੈ । ਸਾਡੀ ਸੰਸਦ ਦੀ ਸ਼ਕਤੀ ਅਤੇ ਦਾਇਰੇ ਨੂੰ ਹੋਰਨਾਂ ਅਦਾਰਿਆਂ ਦੀ ਸ਼ਕਤੀ ਦੁਆਰਾ ਸੀਮਾਬੱਧ ਕੀਤਾ ਗਿਆ ਹੈ । ਸੰਵਿਧਾਨਿਕ ਸ਼ਕਤੀਆਂ ਨੂੰ ਕੇਂਦਰ ਅਤੇ ਰਾਜਾਂ ਦਰਮਿਆਨ ਵੰਡਿਆ ਗਿਆ ਹੈ । ਮੁੱਢਲੇ ਅਧਿਕਾਰਾਂ ਦੀ ਸਹੀ ਤੇ ਢੁੱਕਵੀਂ ਵਰਤੋਂ, ਨਿਆਂਇਕ ਨਜ਼ਰ-ਸਾਨੀ ਦੀ ਆਮ ਸਹੂਲਤ ਅਤੇ ਆਜ਼ਾਦ ਨਿਆਂ-ਪ੍ਰਣਾਲੀ ਇਸ ਦੇ ਅਧਿਕਾਰਾਂ ਦੀਆਂ ਇਨ੍ਹਾਂ ਸੀਮਾਵਾਂ ਦੇ ਬਾਵਜੂਦ ਅਜਿਹੀਆਂ ਸ਼ਕਤੀਆਂ ਜੋ ਕਿ ਵਿਧਾਨ ਅਧੀਨ ਇਸ ਦੇ ਕੋਲ ਹਨ ਉਹ ਇਸ ਦੇ ਕਰਤੱਵਾਂ ਨੂੰ ਭਲੀਭਾਂਤ ਪੂਰਨ ਕਰਨ ਵਾਸਤੇ ਢੁੱਕਵੀਆਂ ਹਨ ।

## ਅੰਤਿਕਾ-I

## ਰਾਜ ਸਭਾ ਵਿਚ ਵੱਖ ਵੱਖ ਰਾਜਾਂ ਤੇ ਕੇਂਦਰ ਸ਼ਾਸਤ ਪ੍ਰਦੇਸ਼ਾਂ ਲਈ ਨਿਸਚਿਤ ਸੀਟਾਂ ਦੀ ਸੰਖਿਆ

### ਰਾਜ

| | ਸੀਟਾਂ | | ਸੀਟਾਂ |
|---|---|---|---|
| 1. ਆਂਧਰਾ ਪ੍ਰਦੇਸ਼ | 18 | 14. ਮਨੀਪੁਰ | 1 |
| 2. ਅਰੁਨਾਚਲ ਪ੍ਰਦੇਸ਼ | 1 | 15. ਮੇਘਾਲਿਆ | 1 |
| 3. ਅਸਾਮ | 7 | 16. ਮੀਜ਼ੋਰਮ | 1 |
| 4. ਬਿਹਾਰ | 22 | 17. ਨਾਗਾਲੈਂਡ | 1 |
| 5. ਗੋਆ | 1 | 18. ਉੜੀਸਾ | 10 |
| 6. ਗੁਜਰਾਤ | 11 | 19. ਪੰਜਾਬ | 7 |
| 7. ਹਰਿਆਣਾ | 5 | 20. ਰਾਜਸਥਾਨ | 10 |
| 8. ਹਿਮਾਚਲ ਪ੍ਰਦੇਸ਼ | 3 | 21. ਸਿੱਕਮ | 1 |
| 9. ਜੰਮੂ ਤੇ ਕਸ਼ਮੀਰ | 4 | 22. ਤਾਮਿਲਨਾਡੂ | 18 |
| 10. ਕਰਨਾਟਕ | 12 | 23. ਤ੍ਰੀਪੁਰਾ | 1 |
| 11. ਕੇਰਲਾ | 9 | 24. ਉੱਤਰ ਪ੍ਰਦੇਸ਼ | 34 |
| 12. ਮੱਧ ਪ੍ਰਦੇਸ਼ | 16 | 25. ਪੱਛਮੀ ਬੰਗਾਲ | 16 |
| 13. ਮਹਾਂਰਾਸ਼ਟਰ | 19 | | |

### ਕੇਂਦਰੀ ਸ਼ਾਸਤ ਪ੍ਰਦੇਸ਼

| | | | |
|---|---|---|---|
| 26. ਦਿੱਲੀ | 3 | 28. ਨਾਮਜ਼ਦ | 12 |
| 27. ਪਾਂਡੀਚਰੀ | 1 | | |

## ਅੰਤਿਕਾ–II

## ਲੋਕ ਸਭਾ ਦੀ ਅਜੋਕੀ ਸਥਿਤੀ ਅਨੁਸਾਰ ਸੀਟਾਂ ਦੀ ਸੰਖਿਆ ਅਤੇ ਰਾਜਾਂ ਸਮੇਤ ਕੇਂਦਰ ਸ਼ਾਸਤ ਪ੍ਰਦੇਸ਼ਾਂ ਲਈ ਨਿਸਚਿਤ ਸੰਖਿਆ

### ਰਾਜ

| | ਸੀਟਾਂ | | ਸੀਟਾਂ |
|---|---|---|---|
| 1. ਆਂਧਰਾ ਪ੍ਰਦੇਸ਼ | 42 | 3. ਮਨੀਪੁਰ | 2 |
| 2. ਅਰੂਨਾਚਲ ਪ੍ਰਦੇਸ਼ | 2 | 4. ਮੇਘਾਲਿਆ | 2 |

| | | | | | |
|---|---|---|---|---|---|
| 5. | ਅਸਾਮ | 14 | 16. | ਮੀਜ਼ੋਰਮ | 1 |
| 6. | ਬਿਹਾਰ | 54 | 17. | ਨਾਗਾਲੈਂਡ | 1 |
| 7. | ਗੋਆ | 2 | 18. | ਉੜੀਸਾ | 21 |
| 8. | ਗੁਜਰਾਤ | 26 | 19. | ਪੰਜਾਬ | 13 |
| 9. | ਹਰਿਆਣਾ | 10 | 20. | ਰਾਜਸਥਾਨ | 25 |
| 10. | ਹਿਮਾਚਲ ਪ੍ਰਦੇਸ਼ | 4 | 21. | ਸਿੱਕਮ | 1 |
| 11. | ਜੰਮੂ ਤੇ ਕਸ਼ਮੀਰ | 6 | 22. | ਤਾਮਿਲਨਾਡੂ | 39 |
| 12. | ਕਰਨਾਟਕ | 28 | 23. | ਤ੍ਰਿਪੁਰਾ | 2 |
| 13. | ਕੇਰਲਾ | 20 | 24. | ਉੱਤਰ ਪ੍ਰਦੇਸ਼ | 85 |
| 14. | ਮੱਧ ਪ੍ਰਦੇਸ਼ | 40 | 25. | ਪੱਛਮੀ ਬੰਗਾਲ | 42 |
| 15. | ਮਹਾਂਰਾਸ਼ਟਰ | 48 | | | |

## ਕੇਂਦਰੀ ਸ਼ਾਸਤ ਪ੍ਰਦੇਸ਼

| | | |
|---|---|---|
| 1. | ਅੰਡੇਮਾਨ ਤੇ ਨਿਕੋਬਾਰ ਦੀਪ ਸਮੂਹ | 1 |
| 2. | ਚੰਡੀਗੜ੍ਹ | 1 |
| 3. | ਦਾਦਰਾ ਨੇ ਨਗਰ ਹਵੇਵਲੀ | 1 |
| 4. | ਦਮਨ ਤੇ ਦਿਉ | 1 |
| 5. | ਦਿੱਲੀ | 7 |
| 6. | ਲਕਸ਼ਦੀਪ | 1 |
| 7. | ਪਾਂਡੀਚਰੀ | 1 |
| | ਨਾਮਜ਼ਦ | |
| | ਐਂਗਲੋ ਇੰਡੀਅਨ | 2 |

# 3

# ਸੰਸਦ ਦੇ ਕਾਰਜ

## ਬਹੁ-ਕਾਰਜੀ ਸੰਸਥਾ ਵਜੋਂ ਭੂਮਿਕਾ

ਸੰਸਦ ਅੱਜ ਕੱਲ੍ਹ ਕੇਵਲ ਕਾਨੂੰਨ-ਘੜਨੀ ਸੰਸਥਾ ਹੀ ਨਹੀਂ ਹੈ। ਇਹ ਵੱਧ ਤੋਂ ਵੱਧ ਬਹੁ-ਕਾਰਜੀ ਸੰਸਥਾ ਬਣ ਚੁੱਕੀ ਹੈ ਜੋ ਕਿ ਕਈ ਕਿਸਮਾਂ ਦੀ ਭੂਮਿਕਾ ਨਿਭਾਉਂਦੀ ਹੈ। ਇਨ੍ਹਾਂ ਵਿਚੋਂ ਬਹੁਤੇ ਕਾਰਜ ਤਾਂ ਪਰਸਪਰ ਸੰਬੰਧਿਤ ਹਨ ਤੇ ਅਕਸਰ ਇਕ ਦੂਜੇ ਵਿਚ ਰਲ-ਗੱਡ ਹਨ। ਭਾਵੇਂ ਕਿ ਇਹ ਗੱਲ ਅਕਸਰ ਪਸੰਦ ਨਹੀਂ ਕੀਤੀ ਜਾਂਦੀ ਅਤੇ ਅਣ-ਅਨੁਪਾਤੀ ਜ਼ੋਰ ਕਿਸੇ ਇਕ ਜਾਂ ਦੋ ਪੱਖਾਂ ਤੇ ਹੀ ਦੇ ਦਿੱਤਾ ਜਾਂਦਾ ਹੈ ਜੋ ਕਿ ਸੰਸਦ ਦੇ ਕੰਮ-ਕਾਜ ਬਾਰੇ ਹਨ। ਆਧੁਨਿਕ ਸੰਸਦੀ ਰਾਜਨੀਤੀ ਵਿਗਿਆਨ ਦੀ ਭਾਸ਼ਾ ਵਿਚ ਵਰਤਮਾਨ ਸੰਸਦ ਦੀਆਂ ਭੂਮਿਕਾਵਾਂ ਪੂਰੀ ਤਰ੍ਹਾਂ ਨਿਸਚਿਤ ਕਰਨ ਅਤੇ ਇਸ ਦੇ ਕੰਮਾਂ ਦਾ ਵਿਸ਼ਲੇਸ਼ਣ ਕਰਨ ਦਾ ਯਤਨ ਬਹੁਤ ਅਸਪਸ਼ਟ ਸਿੱਧ ਹੋ ਸਕਦਾ ਹੈ। ਫਿਰ ਵੀ ਇਸ ਦੇ ਸੰਕਲਪਾਂ ਨੂੰ ਸਪੱਸ਼ਟ ਕਰਨ ਦੇ ਵਿਚਾਰ ਨਾਲ ਇਸ ਦੇ ਕੁਝ ਅਤਿ ਜ਼ਰੂਰੀ ਕਾਰਜਾਂ ਅਤੇ ਭੂਮਿਕਾਵਾਂ ਦਾ ਵਰਣਨ ਕਰਨਾ ਪਏਗਾ :

### ਸੰਸਦ ਦੇ ਕਾਰਜ

- ਰਾਜਨੀਤਿਕ ਤੇ ਵਿੱਤੀ ਕੰਟਰੋਲ (ਜਾਂ ਕਾਰਜ-ਪਾਲਿਕਾ ਦੀ ਜ਼ਿੰਮੇਵਾਰੀ)
- ਰਾਜ-ਪ੍ਰਬੰਧ ਦੀ ਨਿਗਰਾਨੀ (ਜਾਂ ਪ੍ਰਬੰਧਕੀ ਲੇਖਾ-ਜੋਖਾ)
- ਜਾਣਕਾਰੀ ਪ੍ਰਾਪਤ ਕਰਨ ਦਾ ਹੱਕ
- ਪ੍ਰਤਿਨਿਧਤਵ ਕਰਨਾ, ਸ਼ਿਕਾਇਤ ਨਿਵਾਰਨ, ਵਿਦਿਅਕ ਅਤੇ ਸਲਾਹਕਾਰੀ ਭੂਮਿਕਾ
- ਟਕਰਾਅ ਦਾ ਸਮਾਧਾਨ ਅਤੇ ਰਾਸ਼ਟਰੀ ਏਕਤਾ ਸੁਨਿਸਚਿਤ ਕਰਨਾ
- ਕਾਨੂੰਨ ਬਣਾਉਣਾ, ਵਿਕਾਸ ਕਰਨਾ, ਸਮਾਜਿਕ ਇੰਜਨੀਅਰਿੰਗ ਅਤੇ ਵੈਧੀਕਰਣ
- ਵਿਧਾਨਿਕ (ਸੰਵਿਧਾਨ ਵਿਚ ਤਰਮੀਮ ਕਰਨਾ)
- ਅਗਵਾਈ (ਭਰਤੀ ਅਤੇ ਸਿੱਖਿਆ)

**ਰਾਜਨੀਤਿਕ ਤੇ ਵਿੱਤੀ ਕੰਟਰੋਲ (ਜਾਂ ਕਾਰਜ-ਪਾਲਿਕਾ ਦੀ ਜ਼ਿੰਮੇਵਾਰੀ) :** ਕਾਰਜ-ਪਾਲਿਕਾ ਜਾਂ ਵਜ਼ਾਰਤੀ ਜ਼ਿਮੇਦਾਰੀ ਸੰਸਦ ਪ੍ਰਤੀ ਜਾਂ ਅਕਸਰ ਕਿਹਾ ਜਾਂਦਾ

ਸੰਸਦੀ ਕੰਟਰੋਲ ਜੋ ਕਾਰਜ-ਪਾਲਿਕਾ ਜਾਂ ਸਰਕਾਰ ਬਾਰੇ ਹੈ ਉਸਦਾ ਆਧਾਰ ਇਸ ਤੇ ਨਿਰਭਰ ਹੈ :

(i) ਵਜ਼ਾਰਤ ਦੀ ਸੰਸਦ ਦੇ ਚੁਣੇ ਹੋਏ ਸਦਨ ਪ੍ਰਤੀ ਇਕਮੁੱਠ ਜ਼ਿੰਮੇਵਾਰੀ ਦੀ ਸੰਵਿਧਾਨਿਕ ਵਿਵਸਥਾ ; ਅਤੇ

(ii) ਬੱਜਟ ਉਤੇ ਸੰਸਦ ਦਾ ਕੰਟਰੋਲ ।[1]

ਦੋਹਾਂ ਹੀ ਮਾਮਲਿਆਂ ਵਿਚ ਕਾਰਜ-ਪਾਲਿਕਾ ਤੇ ਸੰਸਦੀ ਕੰਟਰੋਲ ਰਾਜਸੀ ਸੁਭਾਅ ਵਾਲਾ ਹੈ । ਕਾਰਜ-ਪਾਲਿਕਾ ਦੀ ਉਤਰਦਾਇਕਤਾ ਸਿੱਧੀ, ਨਿਰੰਤਰ, ਠੋਸ ਅਤੇ ਰੋਜ਼ਾਨਾ ਹੁੰਦੀ ਹੈ । ਜਦੋਂ ਸੰਸਦ ਦਾ ਸਮਾਗਮ ਹੋ ਰਿਹਾ ਹੁੰਦਾ ਹੈ ਤਾਂ ਸਰਕਾਰ ਦਾ ਸੱਤਾ ਵਿਚ ਬਣੇ ਰਹਿਣਾ ਹਰ ਘੜੀ ਲੋਕਾਂ ਦੇ ਸਦਨ ਵਿਚ ਆਪਣਾ ਵਿਸ਼ਵਾਸ ਕਾਇਮ ਰੱਖੀ ਰੱਖਣ ਵਿਚ ਹੈ । ਸਦਨ ਕਿਸੇ ਵੀ ਸਮੇਂ ਬਹੁਮੱਤ ਵੋਟ ਦੇ ਆਧਾਰ ਤੇ ਸਰਕਾਰ ਨੂੰ ਡੇਗ ਦੇਣ ਦਾ ਫ਼ੈਸਲਾ ਕਰ ਸਕਦਾ ਹੈ । ਭਾਵ ਇਹ ਕਿ ਜੇ ਰਾਜ ਕਰ ਰਹੀ ਪਾਰਟੀ ਸਦਨ ਦੇ ਬਹੁਤ ਗਿਣਤੀ ਮੈਂਬਰਾਂ ਦੀ ਹਿਮਾਇਤ ਗੁਆ ਬਹੇ ਤਾਂ ਉਸਦੀ ਸਰਕਾਰ ਨੂੰ ਜਾਣਾ ਪੈਂਦਾ ਹੈ । ਕਿਸੇ ਵੀ ਆਧਾਰ, ਦਲੀਲਾਂ, ਸਬੂਤਾਂ ਜਾਂ ਸਫ਼ਾਈ ਪੇਸ਼ ਕਰਨ ਦੀ ਲੋੜ ਨਹੀਂ ਹੁੰਦੀ ।[2] ਜਦ ਸਦਨ ਸਪੱਸ਼ਟ ਰੂਪ ਵਿਚ ਨਿਰਣਾਇਕ ਤੌਰ ਤੇ ਇਹ ਐਲਾਨ ਕਰ ਦਏ ਕਿ ਅਜੋਕੀ ਸਰਕਾਰ ਨੂੰ ਇਸ ਦੀ ਹਿਮਾਇਤ ਹਾਸਿਲ ਨਹੀਂ ਰਹੀ ਤਾਂ ਸਰਕਾਰ ਨੂੰ ਨਿਸਚੇ ਹੀ ਅਸਤੀਫ਼ਾ ਦੇਣਾ ਪੈਂਦਾ ਹੈ । ਸਰਕਾਰ ਵਿਚ ਸੰਸਦੀ ਵਿਸ਼ਵਾਸ ਦੀ ਅਣਹੋਂਦ ਦਾ ਪ੍ਰਗਟਾਵਾ ਲੋਕਾਂ ਦਾ ਸਦਨ ਇਸ ਤਰ੍ਹਾਂ ਕਰਦਾ ਹੈ :

(ੳ) ਵਜ਼ਾਰਤ ਵਿਰੁੱਧ ਅਵਿਸ਼ਵਾਸ ਦਾ ਮਤਾ ਪਾਸ ਕਰਕੇ,[3]

(ਅ) ਕਿਸੇ ਅਹਿਮ ਨੀਤੀ ਮਸਲੇ ਤੇ ਸਰਕਾਰ ਨੂੰ ਹਰਾ ਕੇ;

(ੲ) ਕੋਈ ਸਥਗਨ ਪ੍ਰਸਤਾਵ ਪੇਸ਼ ਕਰਕੇ;[4] ਅਤੇ

(ਸ) ਵੋਟ ਪੂਰਤੀਆਂ ਤੋਂ ਇਨਕਾਰ ਜਾਂ ਕਿਸੇ ਵਿੱਤੀ ਮਸਲੇ ਤੇ ਸਰਕਾਰ ਨੂੰ ਹਰਾ ਕੇ ।

ਕਾਰਜ-ਪਾਲਿਕਾ ਦਾ ਫ਼ਰਜ਼ ਹੈ ਕਿ ਉਹ ਬੱਜਟ ਤਿਆਰ ਕਰੇ । ਵਿਧਾਨ ਵਿਚ ਇਹ ਵਿਵਸਥਾ ਹੈ ਕਿ ਅਨੁਮਾਨਿਤ ਵਸੂਲੀਆਂ ਅਤੇ ਖ਼ਰਚਿਆਂ ਦਾ ਇਕ ਸਲਾਨਾ ਵਿਵਰਣ ਸੰਸਦ ਅੱਗੇ ਪੇਸ਼ ਕੀਤਾ ਜਾਵੇ । ਕਾਰਜ-ਪਾਲਿਕਾ ਨੂੰ ਇਹ ਪੂਰੀ ਖੁੱਲ੍ਹ ਹੈ ਕਿ ਉਹ ਆਪਣੇ ਖ਼ਰਚਿਆਂ ਦੀ ਪੱਧਰ ਬਾਰੇ ਸੁਝਾਅ ਦੇ ਸਕੇ ਤੇ ਵਰਣਨ ਕਰ ਸਕੇ ਕਿ ਵੱਖ ਵੱਖ ਰਕਮਾਂ ਕਿਨ੍ਹਾਂ ਕਿਨ੍ਹਾਂ ਕਾਰਜਾਂ ਵਾਸਤੇ ਲੋੜੀਂਦੀਆਂ ਹਨ । ਇਸ ਨੂੰ ਇਹ ਵੀ ਆਜ਼ਾਦੀ ਹੈ ਕਿ ਉਹ ਇਨ੍ਹਾਂ ਖ਼ਰਚਿਆਂ ਦੀ ਪੂਰਤੀ ਵਾਸਤੇ ਮਾਇਕ ਪ੍ਰਾਪਤੀ ਦੇ ਸਾਧਨਾਂ ਬਾਰੇ ਵੀ ਸੁਝਾਅ ਦੇਵੇ । ਇਸ ਤਰ੍ਹਾਂ ਵਿੱਤੀ ਮਾਮਲਿਆਂ ਬਾਰੇ ਸਮੁੱਚਾ ਯਤਨ ਸਰਕਾਰ ਦੇ ਕੋਲ ਹੈ । ਭਾਵੇਂ ਕਿ ਜਨਤਕ ਵਿੱਤ—ਟੈਕਸ ਲਾਉਣ ਦਾ ਅਧਿਕਾਰ, ਟੈਕਸਾਂ ਵਿਚ ਸੁਧਾਰ, ਅਤੇ ਪੂਰਤੀਆਂ ਤੇ ਗਰਾਂਟਾਂ ਦਾ ਪ੍ਰਬੰਧ—ਅਤਿ ਮਹੱਤਵ-ਪੂਰਨ ਨਿਗਰਾਨੀਆਂ ਕਾਰਜ-ਪਾਲਿਕਾ ਦੇ ਸੰਬੰਧ ਵਿਚ ਹਨ ਤੇ ਸੰਸਦ ਆਪਣੇ

ਸਾਲਸੀ ਅਧਿਕਾਰ ਵਰਤਦੀ ਹੈ । ਕਾਨੂੰਨ ਅਧੀਨ ਬਿਨਾਂ ਸੰਸਦੀ ਮਨਜ਼ੂਰੀ ਦੇ ਕੋਈ ਵੀ ਕਰ ਕਾਨੂੰਨੀ ਤੌਰ ਤੇ ਲਾਇਆ ਨਹੀਂ ਜਾ ਸਕਦਾ ਤੇ ਨਾ ਹੀ ਕੋਈ ਖ਼ਰਚਾ ਰਾਜ-ਕੋਸ਼ 'ਚੋਂ ਕੀਤਾ ਜਾ ਸਕਦਾ ਹੈ ।[5]

ਅਸਲ ਵਿਚ ਬੱਜਟੀ ਕੰਟਰੋਲ ਦੀ ਸਿਧਾਂਤਕ ਸੂਝ ਜਾਂ ਅਵਿਸ਼ਵਾਸ ਮਤੇ ਦੀ ਪੂਰਨ ਮਨਜ਼ੂਰੀ ਤੋਂ ਬਗ਼ੈਰ ਸਰਕਾਰ ਤੇ ਸੰਸਦੀ ਕੰਟਰੋਲ ਦੀ ਗੱਲ ਮਹਿਜ਼ ਕਾਲਪਨਿਕ ਹੈ । ਕਾਰਜ-ਪਾਲਿਕਾ ਤੇ ਉਨ੍ਹੀਵੀਂ ਸਦੀ ਦੀ ਬਰਤਾਨਵੀ ਕੰਟਰੋਲ ਧਾਰਨਾ ਹੁਣ ਅਤਿ ਸ੍ਰੇਸ਼ਟ ਸੰਸਦਾਂ ਵਿਚ ਵੀ ਸਾਰਥਿਕ ਨਹੀਂ ਰਹੀ । ਸੰਸਦ ਸਰਕਾਰ 'ਤੇ ਕੰਟਰੋਲ ਨਹੀਂ ਰੱਖਦੀ । ਅਮਲੀ ਤੌਰ ਤੇ ਸਗੋਂ ਇਹ ਸਰਕਾਰ ਹੀ ਹੈ ਜੋ ਕਿ ਲੋਕਾਂ ਦੇ ਸਦਨ ਵਿਚ ਆਪਣੇ ਬਹੁਮੱਤ ਦੁਆਰਾ ਸੰਸਦ ਤੇ ਕੰਟਰੋਲ ਰੱਖਦੀ ਹੈ ਅਤੇ ਇਸੇ ਅਧਿਕਾਰ ਸਦਕਾ ਇਹ ਰਾਸ਼ਟਰਪਤੀ ਦੇ ਹੁਕਮ ਦੁਆਰਾ ਸੰਸਦ ਨੂੰ ਭੰਗ ਕਰਵਾ ਕੇ ਨਵੀਆਂ ਚੋਣਾਂ ਕਰਵਾ ਸਕਦੀ ਹੈ । ਜਿਵੇਂ ਕਿ ਕਿਤੇ ਹੋਰ ਥਾਂ ਤੇ ਕਿਹਾ ਵੀ ਗਿਆ ਹੈ :

"ਅਜੋਕੇ ਰਾਜਸੀ ਤਾਣੇ-ਬਾਣੇ ਦੀ ਸਕ੍ਰਿਅ ਸਚਾਈ ਇਹ ਹੈ ਕਿ ਅਸਲ ਅਧਿਕਾਰ ਦਾ ਸਵਾਮੀ ਪ੍ਰਧਾਨ ਮੰਤਰੀ ਤੇ ਉਸਦਾ ਮੰਤਰੀ-ਮੰਡਲ ਹੁੰਦਾ ਹੈ, ਸੰਸਦ ਨਹੀਂ । ਪ੍ਰਧਾਨ-ਮੰਤਰੀ ਲੋਕ ਸਭਾ ਦੀ ਬਹੁ-ਗਿਣਤੀ ਦਾ ਆਗੂ ਹੁੰਦਾ ਹੈ ਤੇ ਸਰਕਾਰ ਦਾ ਵੀ ਮੁਖੀਆ ਹੁੰਦਾ ਹੈ । ਮੰਤਰੀ-ਮੰਡਲ, ਪ੍ਰਧਾਨ ਮੰਤਰੀ ਦੀ ਅਗਵਾਈ ਵਿਚ ਸਰਕਾਰ ਅਤੇ ਸੰਸਦ ਦੋਹਾਂ ਦਾ ਨਿਯੰਤਰਣ ਕਰਦਾ ਹੈ । ਇਹ ਨਿਯੰਤਰਣ ਕੋਈ ਘੱਟ ਨਹੀਂ ਹੁੰਦਾ ਕਿਉਂਕਿ ਇਸ ਦੇ ਘੇਰੇ ਦੀ ਵਿਸ਼ਾਲਤਾ ਹੁੰਦੀ ਹੈ ਤੇ ਇਸ ਕੋਲ ਫ਼ੈਸਲੇ ਕਰਨ ਅਤੇ ਲਾਗੂ ਕਰਵਾਉਣ ਦੀ ਸ਼ਕਤੀ ਹੁੰਦੀ ਹੈ ।"[6]

ਅਤੇ, ਇਸ ਤਰ੍ਹਾਂ ਹੋਣਾ ਵੀ ਚਾਹੀਦਾ ਹੈ ।

"ਪ੍ਰਧਾਨ ਮੰਤਰੀ ਦੀ ਸਰਵਉੱਚਤਾ ਬਾਰੇ ਕੋਈ ਸ਼ੰਕਾ ਨਹੀਂ ਹੋਣਾ ਚਾਹੀਦਾ ਕਿਉਂਕਿ ਇਸ ਹਾਲਤ ਵਿਚ ਮੰਤਰੀ ਮੰਡਲ ਦੀ ਸਰਕਾਰ ਕੰਮ ਨਹੀਂ ਕਰਦੀ । ਗੱਲ ਕੀ ਪ੍ਰਧਾਨ ਮੰਤਰੀ ਧੁਰਾ ਹੈ । ਉਹ ਦੋ ਜਾਂ ਤਿੰਨ ਸਾਥੀਆਂ ਨਾਲ ਵਿਚਾਰ ਵਟਾਂਦਰਾ ਕਰਕੇ ਫ਼ੈਸਲਾ ਕਰਦਾ ਹੈ । ਇਸੇ ਕਾਰਣ ਹੀ ਤੁਹਾਡੇ ਕੋਲ ਵਜ਼ਾਰਤੀ ਮੰਡਲੀਆਂ ਦੀ ਪ੍ਰਣਾਲੀ ਹੈ । ਸਰਵੋਤਮ ਰੂਪ ਵਿਚ ਪ੍ਰਧਾਨ ਮੰਤਰੀ ਹੀ ਸਰਕਾਰੀ ਨੀਤੀਆਂ ਦੀ ਕਿਰਿਆ ਪ੍ਰਤੀ ਸੰਸਦ ਅਤੇ ਰਾਸ਼ਟਰ ਅੱਗੇ ਜਵਾਬਦੇਹ ਹੁੰਦਾ ਹੈ ।"[7]

**ਰਾਜ ਪ੍ਰਬੰਧ ਦੀ ਨਿਗਰਾਨੀ (ਜਾਂ ਪ੍ਰਬੰਧਕੀ ਲੇਖਾ-ਜੋਖਾ) :** ਪ੍ਰਬੰਧਕੀ ਲੇਖੇ ਜੋਖੇ ਦਾ ਭਾਵ ਸੰਸਦ ਪ੍ਰਤੀ ਰਾਜ ਪ੍ਰਬੰਧ ਦਾ ਲੇਖਾ-ਜੋਖਾ ਹੈ । ਰਾਜ ਪ੍ਰਬੰਧ ਨੂੰ ਚਲਾਉਣਾ ਸਥਾਈ ਨਾਗਰਿਕ ਸੇਵਾਵਾਂ ਦਾ ਕੰਮ ਹੈ । ਸੰਸਦ ਰਾਜ-ਪ੍ਰਬੰਧ ਦੇ ਨਿਤਾ-ਪ੍ਰਤੀ ਦੇ ਵਿਚਾਰ ਵਿਚ ਕੋਈ ਦਖ਼ਲ ਨਹੀਂ ਦੇਂਦੀ ਤੇ ਨਾ ਹੀ ਇਹ ਪ੍ਰਬੰਧ ਤੇ ਕੰਟਰੋਲ ਕਰਦੀ ਹੈ । ਇਸ ਪ੍ਰਤੀ ਜ਼ਿਮੇਦਾਰੀ ਤਕਨੀਕੀ ਅਤੇ ਸਿੱਧੀ ਹੁੰਦੀ ਹੈ ਭਾਵ ਮੰਤਰੀਆਂ ਦੇ ਮਾਧਿਅਮ ਨਾਲ ਬਾਅਦ ਵਿਚ, ਕੁਝ ਹੋ ਚੁਕਣ ਬਾਅਦ ਜਦ ਕਿਰਿਆ ਮੁੱਕ ਚੁੱਕੀ ਹੋਵੇ । ਇਹ ਅਸਾਧਾਰਣ ਤੱਥਾਂ ਤੇ ਆਧਾਰਿਤ ਹੋਣਾ ਚਾਹੀਦਾ ਹੈ । ਸਾਡੀ ਪ੍ਰਣਾਲੀ ਅਧੀਨ, ਕਿਸੇ ਨੀਤੀ ਦੇ ਤੈਅ ਹੋ ਚੁੱਕਣ ਬਾਅਦ, ਕਾਨੂੰਨ ਪਾਸ ਕੀਤਾ ਜਾਂਦਾ ਹੈ ਜਾਂ

ਮਾਇਕ ਵਿਵਸਥਾ ਕੀਤੀ ਜਾਂਦੀ ਹੈ। ਇਹ ਪ੍ਰਬੰਧ ਹੀ ਹੁੰਦਾ ਹੈ ਜਿਸ ਨੇ ਕਿ ਕਾਰਜ ਕਰਨਾ ਅਤੇ ਲਾਗੂ ਕਰਨਾ ਹੁੰਦਾ ਹੈ। ਸੰਸਦ ਇਕੱਲੀ ਹੀ ਜਾਂ ਸਿਰਫ਼ ਮੰਤਰੀ ਹੀ ਪ੍ਰਬੰਧ ਨਹੀਂ ਚਲਾ ਸਕਦੇ। ਇਸ ਤਰ੍ਹਾਂ ਮੰਤਰੀ ਨਹੀਂ ਸਗੋਂ ਅਧਿਕਾਰੀ ਹੀ ਹਨ ਜੋ ਕਿ ਇਨ੍ਹਾਂ ਨੂੰ ਲਾਗੂ ਕਰਨ ਦੇ ਅਮਲ ਵਿਚ ਹੋਈਆਂ ਗ਼ਲਤੀਆਂ ਲਈ ਜਵਾਬਦੇਹ ਹੁੰਦੇ ਹਨ।

ਸੰਸਦੀ ਰਾਜ ਪ੍ਰਬੰਧ ਵਿਚ ਕਿਉਂਕਿ ਸੰਸਦ ਲੋਕਾਂ ਦੀਆਂ ਇੱਛਾਵਾਂ ਨੂੰ ਸਾਕਾਰ ਕਰਦੀ ਹੈ ਇਸ ਲਈ ਇਹ ਜ਼ਰੂਰੀ ਹੋ ਜਾਂਦਾ ਹੈ ਕਿ ਉਹ ਉਸ ਢੰਗ ਦੀ ਨਿਗਰਾਨੀ ਕਰੇ ਜਿਸ ਨਾਲ ਕਿ ਜਨਤਕ ਨੀਤੀ ਚਲਾਈ ਜਾ ਰਹੀ ਹੈ ਤਾਂ ਕਿ ਇਹ ਗੱਲ ਯਕੀਨੀ ਹੋ ਸਕੇ ਕਿ ਸਮਾਜਿਕ-ਆਰਥਿਕ ਤਰੱਕੀ ਦੇ ਮੰਤਵਾਂ, ਕੁਸ਼ਲ ਪ੍ਰਬੰਧ ਅਤੇ ਲੋਕਾਂ ਦੀਆਂ ਇੱਛਾਵਾਂ ਨੂੰ ਸਮੁੱਚੇ ਰੂਪ ਵਿਚ ਪੂਰੀ ਤਰ੍ਹਾਂ ਪੂਰਿਆਂ ਕਰ ਸਕੇ। ਪ੍ਰਬੰਧ ਦੀ ਸੰਸਦੀ ਨਿਗਰਾਨੀ ਦਾ ਇਹ ਮੂਲ ਮੁੱਦਾ ਹੈ। ਸੰਸਦ ਨੇ ਪ੍ਰਬੰਧ ਦੇ ਵਿਵਹਾਰ ਉਤੇ ਨਜ਼ਰ ਰਖਣੀ ਹੁੰਦੀ ਹੈ। ਇਹ ਹਰ ਪੱਖੋਂ ਪੁੱਛ-ਪੜਤਾਲ ਅਤੇ ਜਾਂਚ ਕਰ ਸਕਦੀ ਹੈ ਕਿ ਪ੍ਰਬੰਧਕੀ ਪ੍ਰਣਾਲੀ ਨੇ ਤੈਅ ਸ਼ੁਦਾ ਨੀਤੀਆਂ ਅਨੁਸਾਰ ਹੀ ਕੰਮ ਕੀਤਾ ਹੈ ਅਤੇ ਇਸ ਨੂੰ ਪ੍ਰਾਪਤੀ ਮੰਤਵ ਵਾਸਤੇ ਦਿੱਤੀਆਂ ਗਈਆਂ ਸ਼ਕਤੀਆਂ ਦੀ ਲੋੜ ਅਨੁਸਾਰ ਵਰਤੋਂ ਕੀਤੀ ਗਈ ਹੈ, ਜੋ ਸਰਮਾਇਆ ਖ਼ਰਚਿਆ ਗਿਆ ਹੈ ਕੀ ਉਹ ਸੰਸਦੀ ਮਨਜ਼ੂਰੀ ਅਨੁਸਾਰ ਠੀਕ ਹੈ। ਇਸ ਨਾਲ ਇਹ ਯਕੀਨੀ ਹੋ ਜਾਂਦਾ ਹੈ ਕਿ ਅਧਿਕਾਰੀਆਂ ਦੀ ਕਾਰਜ-ਕੁਸ਼ਲਤਾ ਸਹੀ ਰਹੇ ਤੇ ਉਹ ਅੰਤ ਵਿਚ ਸੰਸਦੀ ਘੋਖ-ਪੜਤਾਲ ਪ੍ਰਤੀ ਜਵਾਬਦੇਹ ਹੋਣ ਕਿ ਉਹ ਕੀ ਕਰ ਸਕੇ ਹਨ ਤੇ ਕੀ ਨਹੀਂ। ਪਰ ਢੁੱਕਵੀਂ ਘੋਖ-ਪੜਤਾਲ ਦੇ ਕਾਰਜ ਲਈ ਤੇ ਪ੍ਰਬੰਧਕੀ ਪ੍ਰਣਾਲੀ ਤੋਂ ਹਿਸਾਬ ਕਿਤਾਬ ਲੈਣ ਲਈ, ਸੰਸਦ ਕੋਲ ਤਕਨੀਕੀ ਸਰੋਤ ਅਤੇ ਸੰਬੰਧਿਤ ਜਾਣਕਾਰੀ ਹੋਣੀ ਚਾਹੀਦੀ ਹੈ।[8]

ਵੱਖ ਵੱਖ ਕਾਰਜੀ ਤਰੀਕੇ, ਸੰਸਦੀ ਕਮੇਟੀਆਂ ਦੀ ਪ੍ਰਣਾਲੀ, ਸਵਾਲ, ਧਿਆਨ-ਦਿਵਾਊ ਨੋਟਿਸ, ਅੱਧੇ ਅੱਧੇ ਘੰਟੇ ਦੀਆਂ ਬਹਿਸਾਂ ਆਦਿ ਵਾਂਗ, ਜਿਨ੍ਹਾਂ ਦੁਆਰਾ ਕਿ ਸੰਸਦ ਨੂੰ ਸੂਚਨਾ ਪ੍ਰਾਪਤ ਹੁੰਦੀ ਹੈ, ਵੀ ਪ੍ਰਬੰਧਕੀ ਕਿਰਿਆ ਤੇ ਸੰਸਦੀ ਨਿਗਰਾਨੀ ਦੇ ਅਤਿ ਢੁੱਕਵੇਂ ਢੰਗਾਂ-ਤਰੀਕਿਆਂ ਵਜੋਂ ਹਨ। ਪ੍ਰਬੰਧਕੀ ਪ੍ਰਣਾਲੀ ਤੇ ਨਜ਼ਰਸਾਨੀ ਕਰਨ ਤੇ ਅਤਿ ਮਹੱਤਵਪੂਰਨ ਅਵਸਰ ਉਦੋਂ ਮਿਲਦੇ ਹਨ ਜਦ ਕਿ ਰਾਸ਼ਟਰਪਤੀ ਦੇ ਭਾਸ਼ਣ 'ਤੇ ਧੰਨਵਾਦ ਦਾ ਮਤਾ ਪੇਸ਼ ਕਰਦਿਆਂ ਵਿਚਾਰਾਂ ਹੁੰਦੀਆਂ ਹਨ ਅਤੇ ਬੱਜਟ ਦੀਆਂ ਮੰਗਾਂ ਅਤੇ ਸਰਕਾਰੀ ਨੀਤੀਆਂ ਦੇ ਅਹਿਮ ਪੱਖਾਂ ਬਾਰੇ ਜਾਂ ਹਾਲਤਾਂ ਬਾਰੇ ਬਹਿਸਾਂ ਹੁੰਦੀਆਂ ਹਨ। ਇਨ੍ਹਾਂ ਤੋਂ ਬਿਨਾਂ ਅਤਿ ਜ਼ਰੂਰੀ ਲੋਕ ਮਸਲਿਆਂ ਬਾਰੇ ਬਹਿਸਾਂ ਦੁਆਰਾ, ਮੈਂਬਰਾਂ ਦੇ ਵਿਅਕਤੀਗਤ ਮਤਿਆਂ ਅਤੇ ਹੋਰਨਾਂ ਵਿਚਾਰਾਂ ਸਮੇਂ ਖ਼ਾਸ ਖ਼ਾਸ ਮਸਲੇ ਵੀ ਵਿਚਾਰੇ ਜਾਂਦੇ ਹਨ।

**ਜਾਣਕਾਰੀ ਪ੍ਰਾਪਤ ਕਰਨ ਦਾ ਹੱਕ** : ਜਾਣਕਾਰੀ ਸੰਸਦ ਲਈ ਬਹੁਤ ਮਹੱਤਵ ਰੱਖਦੀ ਹੈ। ਇਸ ਦੇ ਕਿਸੇ ਵੀ ਕਾਰਜ ਦੇ ਢੁੱਕਵੇਂ ਪ੍ਰਚਾਲਣ ਲਈ ਇਹ ਪਹਿਲੀ ਜ਼ਰੂਰੀ ਲੋੜ ਹੈ। ਸੰਸਦ ਨੂੰ ਕਈਆਂ ਤਰੀਕਿਆਂ ਨਾਲ ਸੂਚਨਾ ਪੁਚਾਈ ਜਾਂਦੀ ਹੈ—

ਵੱਖ ਵੱਖ ਸਰੋਤਾਂ ਦੀ ਵੱਡੀ ਗਿਣਤੀ ਰਾਹੀਂ—ਪਰ ਜਿਥੋਂ ਤਕ ਸਰਕਾਰ ਦਾ ਸੰਬੰਧ ਹੈ ਇਹ ਜਾਣਕਾਰੀ ਜਾਂ ਸੂਚਨਾ ਦੀ ਇਕੋ ਇਕ ਸੱਭ ਤੋਂ ਵੱਡੀ ਅਜ਼ਾਰੇਦਾਰੀ ਹੈ। ਸੰਸਦ ਅਤੇ ਇਸ ਦੇ ਮੈਂਬਰਾਂ ਨੂੰ ਲੋੜੀਂਦੀ ਸੂਚਨਾ ਵਾਸਤੇ ਸਰਕਾਰੀ ਮਹਿਕਮਿਆਂ ਤੇ ਹੀ ਵਧੇਰੇ ਕਰਕੇ ਨਿਰਭਰ ਹੋਣਾ ਪੈਂਦਾ ਹੈ।[9] ਸੂਚਨਾ ਪ੍ਰਾਪਤ ਕਰਨ ਦਾ ਅਧਿਕਾਰ ਹੀ ਸ਼ਾਇਦ ਸੰਸਦ ਦਾ ਸਰਵੋਤਮ ਅਧਿਕਾਰ ਹੈ। ਸੰਸਦ ਦੇ ਸੂਚਨਾ ਪ੍ਰਾਪਤੀ ਦੇ ਅਧਿਕਾਰ ਅਸੀਮਤ ਹਨ ਸਿਵਾਏ ਜੇ ਕਿਸੇ ਖ਼ਾਸ ਜਾਣਕਾਰੀ ਦੇ ਪ੍ਰਗਟਾਵੇ ਦੇ ਤੇ ਜੋ ਮਹੱਤਵ-ਪੂਰਨ ਰਾਸ਼ਟਰੀ ਹਿੱਤਾਂ ਜਾਂ ਰਾਜ ਦੀ ਸੁਰੱਖਿਆ ਦੇ ਵਿਰੁੱਧ ਹੋਵੇ, ਬਾਰੇ ਬਹੁਤਾ ਜ਼ੋਰ ਨਹੀਂ ਦਿੱਤਾ ਜਾਂਦਾ। ਜਿੱਥੋਂ ਤਕ ਸਰਕਾਰੀ ਕਾਰਗੁਜ਼ਾਰੀਆਂ ਦਾ ਸੰਬੰਧ ਹੈ, ਸਰਕਾਰ ਦਾ ਖ਼ੁਦ ਹੀ ਇਹ ਫ਼ਰਜ ਹੈ ਕਿ ਉਹ ਸੰਸਦ ਨੂੰ ਹਰ ਪੱਖੋਂ ਪੂਰੀ ਸੂਚਨਾ ਦੇਵੇ ਜੋ ਸਹੀ, ਸੰਖੇਪ ਤੇ ਸਮੇਂ ਸਿਰ ਦਿੱਤੀ ਗਈ ਹੋਵੇ। ਇਹ ਕਾਰਜ ਮੰਤਰੀਆਂ ਵਲੋਂ ਸਦਨ ਵਿਚ ਬਿਆਨ ਦੇਣ, ਰਿਪੋਰਟਾਂ ਪੇਸ਼ ਕਰਨ, ਸਦਨ ਦੇ ਮੇਜ਼ ਤੇ ਕਾਗਜ਼-ਪੱਤਰ ਰੱਖਦਿਆਂ ਤੇ ਸੰਸਦ ਦੀ ਲਾਇਬ੍ਰੇਰੀ ਵਿਚ ਦਸਤਾਵੇਜ਼ ਰੱਖਦਿਆਂ, ਕੀਤੇ ਜਾਂਦੇ ਹਨ। ਇਹ ਸਭ ਕੁਝ ਜਾਣਕਾਰੀ ਦਾ ਭੰਡਾਰ ਹੁੰਦਾ ਹੈ ਜੋ ਤੁਰਤ ਹੀ ਜਨਤਕ ਹੋ ਜਾਂਦਾ ਹੈ ਤੇ ਸਦਨ ਵਿਚ ਵਿਚਾਰਾਂ ਕਰਨ ਸਮੇਂ ਇਸ ਦੀ ਵਰਤੋਂ ਕੀਤੀ ਜਾ ਸਕਦੀ ਹੈ।

ਅਤਿ ਪ੍ਰਸਿੱਧ ਤੇ ਅਸਰਦਾਇਕ ਢੰਗ ਜਿਸ ਨਾਲ ਕਿ ਮੈਂਬਰ ਖ਼ੁਦ-ਬ-ਖ਼ੁਦ ਹੀ ਸੂਚਨਾ ਪ੍ਰਾਪਤ ਕਰਦੇ ਹਨ, ਉਹ ਹੈ ਸੰਸਦ ਦੇ ਸਦਨਾਂ ਵਿਚ ਸਵਾਲ ਪੁੱਛਣ ਦਾ ਢੰਗ। ਇਹ ਗੱਲ ਬਿਲਕੁਲ ਠੀਕ ਹੀ ਕਹੀ ਗਈ ਹੈ ਕਿ ਸੰਸਦ ਵਿਚ ਸਵਾਲਾਂ ਦੇ ਘੰਟੇ ਦੌਰਾਨ, "ਪ੍ਰਬੰਧਕ ਪ੍ਰਣਾਲੀ ਦੀ ਵਿਸ਼ਾਲਤਾ ਦੇ ਹਰ ਪੱਖ ਤੇ ਘੋਖਵੀਂ ਤੇ ਡੂੰਘੀ ਰੌਸ਼ਨੀ ਪਾਈ ਜਾਂਦੀ ਹੈ ਤੇ ਸੰਸਦ ਦੀ ਪੜਤਾਲਵੀਂ ਨਜ਼ਰ ਤੋਂ ਕੁਝ ਵੀ ਬਚਿਆ ਨਹੀਂ ਰਹਿੰਦਾ।" ਮੰਤਰੀ ਨੂੰ ਅਨੁਪੂਰਕ ਪ੍ਰਸ਼ਨਾਂ ਦੇ ਢੰਗ ਨਾਲ ਕਿਸੇ ਡੂੰਘੀ ਪ੍ਰੀਖਿਆ ਵਿਚ ਵੀ ਪਾਇਆ ਜਾ ਸਕਦਾ ਹੈ ਜੋ ਕਿ ਇਸ ਤਰ੍ਹਾਂ ਤਿਆਰ ਕੀਤੀਆਂ ਜਾਂਦੀਆਂ ਹਨ ਕਿ ਪ੍ਰਬੰਧਕੀ ਪ੍ਰਣਾਲੀ ਦੀਆਂ ਕਮਜ਼ੋਰੀਆਂ ਪ੍ਰਗਟ ਹੋ ਸਕਣ। ਕਈ ਵਾਰ ਮੈਂਬਰਾਂ ਦੇ ਸਵਾਲਾਂ ਦੌਰਾਨ ਸੰਬੰਧਿਤ ਮੰਤਰੀ ਨੂੰ ਆਪ ਵੀ ਆਪਣੇ ਅਧੀਨ ਮਹਿਕਮਿਆਂ ਬਾਰੇ ਵਧੇਰੇ ਜਾਣਕਾਰੀ ਹੋ ਜਾਂਦੀ ਹੈ ਤੇ ਇਸ ਤਰ੍ਹਾਂ ਕਮਜ਼ੋਰ ਪੱਖਾਂ ਵਲ ਉਚੇਚਾ ਧਿਆਨ ਦੇਣ ਦੀ ਲੋੜ ਪੈ ਜਾਂਦੀ ਹੈ। ਜੇ ਕਿਸੇ ਸਵਾਲ ਬਾਰੇ ਅਧੂਰਾ ਜਵਾਬ ਮਿਲੇ ਤਾਂ ਮੈਂਬਰ ਅੱਧੇ ਘੰਟੇ ਦੀ ਵਿਚਾਰ-ਚਰਚਾ ਵੀ ਮੰਗ ਸਕਦਾ ਹੈ। ਮੈਂਬਰ ਕਿਸੇ ਵੀ ਜ਼ਰੂਰੀ ਜਨਤਕ ਮਹੱਤਵ ਦੇ ਮਸਲੇ ਬਾਰੇ ਜਬਾਨੀ ਜਵਾਬਾਂ ਦੇ ਸੰਬੰਧ ਵਿਚ ਘੱਟ ਮਿਆਦ ਤੇ ਜਵਾਬ ਮੰਗ ਸਕਦੇ ਹਨ। ਇਕ ਹੋਰ ਵੀ ਕਾਰਜੀ ਢੰਗ ਹੈ ਉਹ ਹੈ ਧਿਆਨ ਦਿਵਾਊ ਮਤਿਆਂ ਦਾ। ਕੋਈ ਮੈਂਬਰ ਸਪੀਕਰ ਦੀ ਅਗਾਊਂ ਆਗਿਆ ਨਾਲ ਕਿਸੇ ਵੀ ਮੰਤਰੀ ਦਾ ਧਿਆਨ ਕਿਸੇ ਜ਼ਰੂਰੀ ਜਨਤਕ ਮਹੱਤਵ ਦੇ ਮਸਲੇ ਵਲ ਦੁਆ ਸਕਦਾ ਹੈ ਤੇ ਮੰਤਰੀ ਨੂੰ ਬੇਨਤੀ ਕੀਤੀ ਜਾ ਸਕਦੀ ਹੈ ਕਿ ਉਹ ਉਸ ਮਸਲੇ ਬਾਰੇ ਬਿਆਨ ਦੇਵੇ। ਮੈਂਬਰ ਸੰਬੰਧਿਤ ਮੰਤਰੀ ਨੂੰ ਲਿਖ ਵੀ ਸਕਦੇ ਹਨ ਕਿ ਉਨ੍ਹਾਂ ਨੂੰ ਲੋੜੀਂਦੀ ਸੂਚਨਾ ਦਿੱਤੀ ਜਾਏ ਤੇ ਇਹ ਸੂਚਨਾ ਅਕਸਰ ਦਿੱਤੀ ਜਾਂਦੀ ਹੈ।[10]

ਸੰਸਥਾਈ ਪੱਧਰ ਤੇ ਸੰਸਦ ਕੋਲ ਆਪਣੇ ਆਪ ਹੀ ਸੂਚਨਾ ਪ੍ਰਾਪਤ ਕਰਨ ਦਾ

ਇਕ ਹੋਰ ਢੰਗ ਵੱਖ ਵੱਖ ਸੰਸਦੀ ਕਮੇਟੀਆਂ ਦੀਆਂ ਰਿਪੋਰਟਾਂ ਹਨ । ਇਹ ਕਮੇਟੀਆਂ ਆਪਣੀ ਜਾਂਚ-ਪੜਤਾਲ ਦੇ ਅਮਲ ਵਿਚ, ਘੋਖਵੇਂ ਸਵਾਲ ਕਰਦੀਆਂ ਹਨ ਤੇ ਵਿਸਤ੍ਰਿਤ ਅਤੇ ਮੁੱਲਵਾਨ ਸੂਚਨਾ ਸਰਕਾਰੀ ਮੰਤਰਾਲਿਆਂ ਤੇ ਮਹਿਕਮਿਆਂ, ਤੇ ਜਾਂਚ ਅਧੀਨ ਨਿੱਜੀ ਅਦਾਰਿਆਂ ਆਦਿ ਤੋਂ ਇਕੱਤਰ ਕਰਦੀਆਂ ਹਨ । ਇਹ ਕਾਰਜੀ ਅਮਲ ਵੀ ਜ਼ਰੂਰੀ ਮਹੱਤਵ ਵਾਲੇ ਜਨਤਕ ਮਾਮਲਿਆਂ ਬਾਰੇ ਸੂਚਨਾ ਪ੍ਰਾਪਤ ਕਰਨ ਦਾ ਜ਼ਰੂਰੀ ਸਾਧਨ ਹੈ ਤੇ ਇਹ ਦੋਹਾਂ ਹੀ ਸਦਨਾ ਦੇ ਮੈਂਬਰਾਂ ਵਿਚ ਅਤਿ ਪ੍ਰਚੱਲਿਤ ਹੈ ।

ਕੁਝ ਰਾਜਸੀ ਜਥੇਬੰਦੀਆਂ ਕੋਲ ਆਪਣਾ ਹੀ ਖੋਜ ਅਤੇ ਹਵਾਲਾ ਅਮਲਾ ਹੁੰਦਾ ਹੈ ਜੋ ਪਾਰਟੀ ਦੀ ਸਥਿਤੀ ਦੇ ਨੁਕਤੇ ਤੋਂ ਆਪਣੇ ਮੈਂਬਰਾਂ ਨੂੰ ਸੂਚਨਾਬੱਧ ਕਰਦਾ ਹੈ । ਚੋਣ-ਖੇਤਰ ਤੇ ਹੋਰਨਾਂ ਥਾਵਾਂ ਦੀਆਂ ਫੇਰੀਆਂ, ਚੋਣਕਾਰਾਂ ਅਤੇ ਹੋਰਨਾਂ ਨਾਲ ਚਿੱਠੀ-ਪੱਤਰੀ, ਸਰਕਾਰੀ ਸਲਾਹਕਾਰ ਸੰਮਤੀਆਂ, ਬੋਰਡਾਂ ਦੀ ਮੈਂਬਰੀ ਆਦਿ, ਸਰਕਾਰੀ ਤੇ ਗ਼ੈਰ-ਸਰਕਾਰੀ ਪ੍ਰਕਾਸ਼ਨਾਂ, ਰਸਾਲਿਆਂ ਦਾ ਮੈਟਰ ਤੇ ਲੋਕ ਸੰਪਰਕ— ਰੇਡੀਓ, ਟੀ. ਵੀ. ਤੇ ਅਖ਼ਬਾਰਾਂ ਤੋਂ ਵੀ ਮੈਂਬਰਾਂ ਨੂੰ ਪ੍ਰਬੰਧਕੀ-ਪ੍ਰਣਾਲੀ ਅਤੇ ਲੋਕ ਨੀਤੀ ਦੇ ਮਾਮਲਿਆਂ ਬਾਰੇ ਡੂੰਘੀ ਜਾਣਕਾਰੀ ਅਤੇ ਵਿਕਾਸ ਬਾਰੇ ਵਿਸ਼ਾਲ ਜਾਣਕਾਰੀ ਪ੍ਰਾਪਤ ਹੁੰਦੀ ਰਹਿੰਦੀ ਹੈ ।

ਸੰਸਦੀ ਵਰਤ-ਵਰਤਾਰੇ ਵਿਚ ਪ੍ਰੈਸ ਦੀ ਖ਼ਾਸ ਤੌਰ ਤੇ ਮਹੱਤਵਪੂਰਨ ਸੂਚਨਾਤਮਿਕ ਭੂਮਿਕਾ ਹੈ ਪਰ ਇਸ ਨਾਲ ਪ੍ਰੈਸ ਉਤੇ ਵੀ ਮਹਾਨ ਜ਼ਿੰਮੇਦਾਰੀ ਆਇਦ ਹੁੰਦੀ ਹੈ ਕਿ ਉਹ ਆਪਣੇ ਕਾਰਜ ਸਹੀ ਢੰਗ ਨਾਲ ਨਿਭਾਏ, ਕਰੋਧ ਤੋਂ ਬਚੇ, ਭਰਮ-ਭੁਲੇਖਿਆਂ ਤੋਂ ਪਾਕ ਰਹੇ, ਇਹ ਯਾਦ ਰੱਖੇ ਕਿ ਨਿਗੂਣੇ ਪੱਤਰਕਾਰੀ ਲਾਭਾਂ ਵਾਸਤੇ ਰਾਸ਼ਟਰੀ ਹਿੱਤਾਂ ਦੀ ਕੁਰਬਾਨੀ ਦੇ ਕੇ ਕੁਰਾਹੇ ਨਾ ਪਏ, ਸਹੀ ਸੱਚ 'ਤੇ ਆਧਾਰਿਤ ਰਹੇ । ਖ਼ਬਰਾਂ ਦੀ ਘਾੜਤ ਵਿਚ ਭਰੋਸੇਯੋਗਤਾ ਕਾਇਮ ਰਹੇ ਅਤੇ ਸਭ ਤੋਂ ਜ਼ਰੂਰੀ ਇਹ ਕਿ ਇਮਾਨਦਾਰ, ਸਾਰਥਿਕ ਅਤੇ ਹਰ ਪੱਖੋਂ ਸੇਵਾ ਨਾਲ ਪਰਨਾਈ ਹੋਈ ਹੋਵੇ । ਅਕਸਰ ਪ੍ਰੈਸ ਨੂੰ ਪ੍ਰਬੰਧਕੀ ਘੱਪਲਿਆਂ ਸਕੈਂਡਲਾਂ ਤੇ ਕਮਜ਼ੋਰੀਆਂ ਨੂੰ ਨੰਗਿਆਂ ਕਰਨ ਵਾਸਤੇ ਬਹੁਤ ਜਦੋਜਹਿਦ ਕਰਨੀ ਪੈਂਦੀ ਹੈ । ਇਹ ਲੋਕਾਂ ਦੀਆਂ ਸ਼ਿਕਾਇਤਾਂ ਅਤੇ ਮੁਸ਼ਕਿਲਾਂ ਨੂੰ ਪ੍ਰਗਟਾ ਪ੍ਰਦਾਨ ਕਰਦੀ ਹੈ ਤੇ ਰਿਪੋਰਟਾਂ ਪੇਸ਼ ਕਰਦੀ ਹੈ ਕਿ ਕਿਵੇਂ ਨੀਤੀਆਂ ਦੀ ਪਾਲਣਾ ਕੀਤੀ ਜਾ ਰਹੀ ਹੈ । ਸੰਸਦੀ ਸਵਾਲਾਂ, ਪ੍ਰਸਤਾਵ ਅਤੇ ਬਹਿਸਾਂ ਵਾਸਤੇ ਵਧੇਰੇ ਕੱਚਾ ਮਸਾਲਾ ਰੋਜ਼ਾਨਾ ਪ੍ਰੈਸ ਤੋਂ ਹੀ ਪ੍ਰਾਪਤ ਹੁੰਦਾ ਹੈ ਤੇ ਇਕ ਮਹੱਤਵਪੂਰਨ ਆਧਾਰ ਹੈ ਜਿਸ ਤੇ ਕਿ ਮੈਂਬਰ ਨਿਰਭਰ ਹੁੰਦਾ ਹੈ । ਇਸ ਦੇ ਨਾਲ ਹੀ ਪ੍ਰੈਸ ਲੋਕਾਂ ਨੂੰ ਸੰਸਦ ਦੀ ਕਾਰਗੁਜ਼ਾਰੀ ਬਾਰੇ ਵੀ ਜਾਣਕਾਰੀ ਮੁਹੱਈਆ ਕਰਦੀ ਹੈ । ਪ੍ਰੈਸ ਦਾ ਇਹ ਦੂਹਰਾ ਕਰਤੱਵ ਉਸ ਨੂੰ ਇਸ ਸਮਰਥ ਕਰਦਾ ਹੈ ਕਿ ਉਹ ਲੋਕਾਂ ਅਤੇ ਸੰਸਦ ਦਰਮਿਆਨ ਇਕ ਮਹੱਤਵਪੂਰਨ ਅਤੇ ਮਜ਼ਬੂਤ ਕੜੀ ਨੂੰ ਬਰਕਰਾਰ ਰੱਖੇ । ਇਨ੍ਹਾਂ ਮਸਲਿਆਂ ਲਈ ਰਾਖਵੀਂ ਜਗ੍ਹਾਂ ਨੂੰ ਦੇਖਦਿਆਂ ਅਤੇ ਜਾਣਕਾਰੀ ਦੀ ਭਰਪੂਰਤਾ ਜੋ ਦਿੱਤੀ ਜਾਂਦੀ ਹੈ, ਸਾਡੇ ਦੇਸ਼ ਦੀ ਪ੍ਰੈਸ ਇਕ ਮਹਾਨ ਫ਼ਰਜ਼ ਨੂੰ ਪੂਰਿਆਂ ਕਰਦੀ ਹੈ ਜੋ ਸੰਸਦ ਮੈਂਬਰਾਂ ਅਤੇ ਲੋਕਾਂ ਦੀ ਸਾਂਝੀ ਪਸੰਦ ਹੈ ।

ਸੰਸਦ ਵਾਸਤੇ ਅਜਿਹੇ ਵੰਨ-ਸੁਵੰਨੇ ਸਰੋਤਾਂ ਦੀ ਏਨੀ ਜਾਣਕਾਰੀ ਮਿਲਣ ਦੇ

ਬਾਵਜੂਦ ਵੀ ਇਹ ਕਾਫ਼ੀ ਨਹੀਂ ਹੈ । ਸਰਕਾਰ ਦੇ ਆਪਣੇ ਸਰੋਤਾਂ ਦੁਆਰਾ ਦਿੱਤੀ ਜਾਂਦੀ ਜਾਣਕਾਰੀ ਸੁਯੋਗਤਾ ਸਹਿਤ ਇਕੱਠੀ ਕੀਤੀ ਜਾਂਦੀ ਹੈ ਤੇ ਚੰਗੀ ਤਰ੍ਹਾਂ ਘੋਖੀ ਪੜਤਾਲੀ ਜਾਂਦੀ ਹੈ ਪਰ ਇਹ ਕਈ ਵਾਰੀ ਜਾਣੇ ਜਾਂ ਅਣਜਾਣੇ ਰੂਪ ਵਿਚ ਗ਼ਲਤ ਜਾਂ ਪੱਖਪਾਤੀ ਹੋ ਨਿੱਬੜਦੀ ਹੈ ਤੇ ਹੋ ਸਕਦਾ ਹੈ ਕਿ ਇਹ ਪੂਰੀ ਤਰ੍ਹਾਂ ਮੁਕੰਮਲ ਵੀ ਨਾ ਹੋਏ, ਤੱਥਾਂ ਤੇ ਆਧਾਰਿਤ ਅਤੇ ਸਾਰਥਿਕ ਵੀ ਨਾ ਹੋਵੇ । ਲੋਕ ਸੰਪਰਕ, ਰਾਜਸੀ ਪਾਰਟੀਆਂ, ਰੁਚੀ ਰਖਦੇ ਗਰੁੱਪ ਜਾਂ ਪ੍ਰੇਰਕ (lobbyist) ਵੀ ਇਸ ਪੱਖੋਂ ਹੇਠਾਂ ਹੀ ਹਨ । ਸਿੱਟੇ ਵਜੋਂ ਸੰਸਦ ਨੂੰ ਆਪਣੇ ਹੀ ਜਾਣਕਾਰੀ ਸੰਬੰਧੀ ਸੰਸਥਾਈ ਸਰੋਤਾਂ ਦਾ ਵਿਕਾਸ ਕਰਨ ਦੀ ਲੋੜ ਹੈ । ਇਕ ਸੁਤੰਤਰ ਜਾਣਕਾਰੀ ਦਾ ਭੰਡਾਰ ਅਤੇ ਅਸਾਧਾਰਣ ਪ੍ਰਸਾਰ ਦੇ ਸਾਧਨ ਲੋੜੀਂਦੇ ਹਨ । ਇਹ ਮੰਤਵ ਸੰਸਦੀ ਲਾਇਬ੍ਰੇਰੀ ਅਤੇ ਇਸਦੀਆਂ ਖੋਜ, ਹਵਾਲੇ, ਦਸਤਾਵੇਜ਼ ਅਤੇ ਸੂਚਨਾਂ ਸੇਵਾਵਾਂ ਦੇ ਰੂਪ ਵਿਚ ਪ੍ਰਾਪਤ ਕਰਨ ਦਾ ਜਤਨ ਕੀਤਾ ਗਿਆ ਹੈ । ਇਹ ਸਾਰੇ ਮੈਂਬਰਾਂ ਦੀ ਵਰਤੋਂ ਲਈ ਹਨ ਤੇ ਇਹ ਨਿਰਪੱਖ, ਸਾਰਥਿਕ ਅਤੇ ਪੂਰਨ-ਭਾਂਤ ਲੋੜੀਂਦੀ ਸੂਚਨਾ ਹੀ ਮੰਗ ਕੀਤਿਆਂ ਤੁਰਤ ਜਾਂ ਥੋੜ੍ਹੇ ਜਿਹੇ ਵਕਫ਼ੇ ਦੇ ਨੋਟਿਸ ਤੇ ਪ੍ਰਦਾਨ ਕਰਦੇ ਹਨ । ਮੈਂਬਰਾਂ ਦੀਆਂ ਅਗਾਊਂ ਲੋੜਾਂ ਵਿਚ ਇਹ ਹਾਜ਼ਰ ਹੁੰਦੇ ਹਨ ਤੇ ਉਨ੍ਹਾਂ ਦੇ ਸੰਸਦੀ ਫ਼ਰਜ਼ਾਂ ਦੀ ਪੂਰਤੀ ਵਿਚ ਸਹਾਇਕ ਹੁੰਦੇ ਹਨ । ਸੰਸਦ ਮੈਂਬਰ ਕਿਉਂਕਿ ਬਹੁਤੇ ਰੁਝੇਵਿਆਂ ਕਾਰਨ ਸਮੇਂ ਪੱਖੋਂ ਤੰਗ ਹੁੰਦੇ ਹਨ, ਇਸ ਲਈ ਸੂਚਨਾ ਦਾ ਸ਼ੁੱਧ ਹੋਣਾ, ਨੁਕਤੇ ਅਨੁਸਾਰ ਅਤੇ ਸੌਖੀ ਤਰ੍ਹਾਂ ਸਮਝ ਵਿਚ ਆ ਜਾਣ ਵਾਲੀ ਅਤੇ ਤੁਰਤ ਹੀ ਵਰਤੋਂ ਵਿਚ ਆ ਸਕਣ ਵਾਲੀ ਹੋਣਾ ਜ਼ਰੂਰੀ ਹੈ ।[11]

**ਪ੍ਰਤਿਨਿਧਤਵ ਕਰਨਾ, ਸ਼ਿਕਾਇਤ ਨਵਾਰਨ, ਵਿਦਿਅਕ ਅਤੇ ਸਲਾਹ-ਕਾਰੀ ਭੂਮਿਕਾ :** ਆਧੁਨਿਕ ਲੋਕ-ਰਾਜ ਵਿਚ ਸੰਸਦ ਦਾ ਮੁੱਢਲਾ ਕਾਰਜ ਲੋਕਾਂ ਦੀ ਪ੍ਰਤਿਨਿਧਤਾ ਕਰਨਾ ਹੈ । ਇਨ੍ਹਾਂ ਦਹਾਕਿਆਂ ਵਿਚ ਸੰਸਦ ਦੀ ਭੂਮਿਕਾ ਦਾ ਜ਼ੋਰ ਵਧੇਰੇ ਕਰਕੇ ਪ੍ਰਤਿਨਿਧਤਵ ਕਰਨ ਅਤੇ ਸ਼ਿਕਾਇਤ ਪ੍ਰਗਟਾਵੇ ਵਲ ਹੁੰਦਾ ਰਿਹਾ ਹੈ । ਸੰਸਦ ਲੋਕਾਂ ਦੀ ਇਕ ਅਨੂਪਮ ਸੰਸਥਾ ਹੈ । ਇਹ ਇਕ ਉਚਤਮ ਸਥਾਨ ਹੈ ਜਿਸ ਦੁਆਰਾ ਕਿ ਲੋਕ ਆਪਣੀਆਂ ਇਛਾਵਾਂ, ਉਮੰਗਾਂ ਅਤੇ ਇਰਾਦਿਆਂ ਦਾ ਅਹਿਸਾਸ ਕਰਾਉਣ ਦਾ ਜਤਨ ਕਰਦੇ ਹਨ, ਆਪਣੀਆਂ ਸ਼ਿਕਾਇਤਾਂ, ਮੁਸ਼ਕਿਲਾਂ ਅਤੇ ਇਥੋਂ ਤਕ ਕਿ ਆਪਣੀਆਂ ਭਾਵਨਾਵਾਂ, ਤੌਖ਼ਲਿਆਂ ਅਤੇ ਗ਼ਮਾਂ ਦਾ ਵੀ ਪ੍ਰਗਟਾਵਾ ਕਰਦੇ ਹਨ । ਸੰਸਦ ਲੋਕਾਂ ਦੀਆਂ ਪਰਿਵਰਤਨਸ਼ੀਲ ਭਾਵਨਾਵਾਂ ਅਤੇ ਜ਼ਰੂਰਤਾਂ ਦੀ ਪ੍ਰਤਿਨਿਧਤਾ ਕਰਦੀ ਹੈ । ਇਹ ਨਾ ਸਿਰਫ਼ ਲੋਕਾਂ ਦਾ ਇਕ ਲਘੂ-ਬ੍ਰਹਿਮੰਡ ਅਤੇ ਦਰਪਣ ਹੈ ਸਗੋਂ ਉਨ੍ਹਾਂ ਦੀ ਰੌਅ ਅਤੇ ਨਬਜ਼-ਚਾਲ ਪਰਖਣ ਵਾਲਾ ਯੰਤਰ ਵੀ ਹੈ ।

ਸੰਸਦ ਮੈਂਬਰਾਂ ਦੀ ਭੂਮਿਕਾ ਦੇ ਬਾਰੇ ਵਿਚ ਉਨ੍ਹਾਂ ਦੇ ਨਿੱਜੀ ਅਨੁਭਵਾਂ ਦਾ ਅਧਿਐਨ ਦਿਲਚਸਪੀ ਦਾ ਕਾਰਨ ਹੋਏਗਾ, ਭਾਵ ਇਹ ਕਿ ਸੰਸਦ ਮੈਂਬਰ ਆਪਣੇ ਆਪ ਨੂੰ ਆਪਣੀਆਂ ਸਹੀ ਭੂਮਿਕਾਵਾਂ ਵਿਚ ਕਿਵੇਂ ਢਾਲਦੇ ਹਨ ਅਤੇ ਇਹ ਵੀ ਕਿ ਕੀ ਸੰਸਦ ਦੇ ਸਦਨਾਂ ਦਾ ਬਦਲ ਰਿਹਾ ਤਾਣਾ-ਬਾਣਾ ਕਿਸੇ ਤਰ੍ਹਾਂ ਸੰਸਦ ਮੈਂਬਰਾਂ ਦੀ ਆਪਣੀ ਭੂਮਿਕਾ, ਅਨੁਭਵਾਂ ਅਤੇ ਸਦਨਾਂ ਦੀ ਅਸਲ ਕਾਰਗੁਜ਼ਾਰੀ ਵਿਚ ਝਲਕਦਾ ਹੈ । ਅਨੁਭਵ 'ਤੇ ਆਧਾਰਿਤ ਸਮੱਗ੍ਰੀ ਦੇ ਵਿਸ਼ਲੇਸ਼ਣ ਅਨੁਸਾਰ ਸੁਤੰਤਰਤਾ ਤੋਂ ਪਹਿਲਾਂ ਦਾ

ਕੇਂਦਰੀ ਵਿਧਾਨ ਮੰਡਲ ਵਿਸ਼ਿਸ਼ਟ ਵਰਗ ਦੇ ਲੋਕਾਂ ਦੀ ਸੰਸਥਾ ਸੀ। ਲੋਕ-ਸਭਾ, ਹਰ ਅਗਲੇਰੀ ਚੋਣ ਨਾਲ ਵਧੇਰੇ ਪ੍ਰਤਿਨਿਧੀ ਸੰਸਥਾ ਬਣਦੀ ਜਾ ਰਹੀ ਹੈ। ਜਿਵੇਂ ਕਿ ਆਰੰਭਿਕ ਅਧਿਐਨ ਦੁਆਰਾ ਘੋਖਿਆ ਗਿਆ ਹੈ :

"...ਭਾਰਤੀ ਸੰਸਦ ਭਾਰਤੀ ਸਮਾਜ ਦੀ ਵੰਨ-ਸੁਵੰਨਤਾ ਦਾ ਵੱਧ ਤੋਂ ਵੱਧ ਸਹੀ ਦਰਪਣ ਹੈ। ਸੰਸਦ ਵਿਚ ਭਾਰਤ ਦੇ ਲੋਕਾਂ ਦਾ, ਉਨ੍ਹਾਂ ਦੀ ਰਾਜਨੀਤਿਕ ਜਾਗ੍ਰਤੀ ਦੀ ਪੱਧਰ ਦਾ, ਉਨ੍ਹਾਂ ਦੇ ਸਿੱਧੇ-ਸਾਦੇ ਜੀਵਨ ਦਾ ਅਤੇ ਉਨ੍ਹਾਂ ਦੀਆਂ ਸਮੱਸਿਆਵਾਂ, ਉਮੀਦਾਂ ਅਤੇ ਇਰਾਦਿਆਂ ਦਾ ਅਧਿਕ ਪ੍ਰਤਿਨਿਧ ਰੂਪ ਦਿਖਾਈ ਦੇਣ ਲੱਗਾ ਹੈ। ਵਿਸ਼ਿਸ਼ਟ ਵਰਗ ਦੀ ਰਾਜਨੀਤੀ ਹੌਲੀ ਹੌਲੀ ਸੁਧਰੀ ਹੋਈ ਪੇਂਡੂ ਰਾਜਨੀਤੀ ਨੂੰ ਥਾਂ ਦੇ ਰਹੀ ਹੈ। ਚੁਸਤ ਸ਼ਹਿਰੀ ਵਕੀਲ ਜੋ ਕਾਨੂੰਨ ਅਤੇ ਸਸਦੀ ਕਾਰਗੁਜਾਰੀ ਦੀਆਂ ਵਧੀਆ ਰਵਾਇਤਾਂ ਨੂੰ ਜਾਣਦਾ ਸੀ, ਉਸ ਦੀ ਥਾਂ ਪੇਂਡੂ ਕਿਸਾਨ ਜਾਂ ਰਾਜਨੀਤਿਕ/ਸਮਾਜਿਕ ਕਾਰਜਕਰਤਾ ਲੈ ਰਿਹਾ ਹੈ ਜਿਸ ਕੋਲ ਜਮਾਂਦਰੂ ਸੂਝ ਅਤੇ ਦ੍ਰਿੜ੍ਹ ਜਾਗ੍ਰਤੀ ਹੈ ਤੇ ਲੋਕ ਇਹੋ ਚਾਹੁੰਦੇ ਹਨ। ਵਿਦੇਸ਼ੀ ਸਿਖਿਅਤ, ਪਬਲਿਕ ਜਾਂ ਕਾਨਵੈਂਟ ਸਕੂਲਾਂ ਦੇ ਪੜ੍ਹੇ, ਉਚ-ਵਰਗੀ ਮੱਧ ਸ਼੍ਰੇਣੀ ਦੇ ਸ਼ਹਿਰੀ ਲੋਕਾਂ ਦਾ ਸਥਾਨ ਪਿੰਡਾਂ ਦੇ ਸਿਖਿਅਕ ਸਾਧਾਰਣ ਲੋਕ ਲੈ ਰਹੇ ਹਨ।[12]

ਵਧੇਰੇ ਕਰਕੇ ਇਕ ਸੰਸਦ ਮੈਂਬਰ ਆਪ ਵੀ ਆਪਣੇ ਮੁੱਢਲੇ ਫ਼ਰਜ਼ ਨੂੰ ਇਸ ਦ੍ਰਿਸ਼ਟੀ ਨਾਲ ਦੇਖਦਾ ਹੈ ਕਿ ਉਹ ਆਪਣੇ ਲੋਕਾਂ ਦੀ ਨੁਮਾਇੰਦਗੀ ਕਰੇ ਅਤੇ ਉਨ੍ਹਾਂ ਦਿਆਂ ਦੁੱਖਾਂ, ਤਕਲੀਫ਼ਾਂ, ਮੁਸ਼ਕਿਲਾਂ, ਅਤੇ ਸਮੱਸਿਆਵਾਂ ਦਾ ਹੱਲ ਅਤੇ ਸਮਾਧਾਨ ਕਰੇ। ਇਸ ਵਾਸਤੇ ਕਿ ਜੇ ਕਾਰਜ-ਪਾਲਿਕਾ ਸੰਸਦ ਪ੍ਰਤੀ ਜ਼ਿੰਮੇਦਾਰ ਹੈ ਤਾਂ ਸੰਸਦ ਅਤੇ ਇਸ ਦੇ ਮੈਂਬਰ ਵੀ ਲੋਕਾਂ ਪ੍ਰਤੀ ਜਵਾਬਦੇਹ ਹਨ। ਮੈਂਬਰ ਆਪਣੇ ਲੋਕਾਂ ਦੀ ਪ੍ਰਤਿਨਿਧਤਾ ਕਰਦਾ ਹੋਇਆ, ਲੋਕ ਸੰਸਦ ਅਤੇ ਸਰਕਾਰ ਦਰਮਿਆਨ ਸੰਪਰਕ ਦੀ ਮੁੱਖ ਧਾਰਾ ਅਤੇ ਕੜੀ ਹੁੰਦਾ ਹੈ। ਮੈਂਬਰ ਦੀ ਵਿਦਿਅਕ ਭੂਮਿਕਾ ਵੀ ਹੁੰਦੀ ਹੈ। ਉਸ ਨੂੰ ਸੰਸਦ ਵਿਚ ਚੱਲ ਰਹੀ ਸਾਰੀ ਕਾਰਵਾਈ ਨੂੰ ਸਮਝਣਾ ਅਤੇ ਸ਼ਾਮਿਲ ਹੋਣਾ ਪੈਂਦਾ ਹੈ ਤਾਂ ਕਿ ਉਹ ਲੋਕਾਂ ਨੂੰ ਸੰਸਦ ਬਾਰੇ ਸਮਝਾਉਣ ਦੇ ਸਮਰੱਥ ਹੋ ਸਕੇ ਤੇ ਆਮ ਕਰਕੇ ਉਨ੍ਹਾਂ ਨੂੰ ਹਰ ਤਰ੍ਹਾਂ ਦੀ ਜਾਣਕਾਰੀ ਦੇ ਸਕੇ। ਕਿਉਂਕਿ ਉਸ ਨੇ ਸੰਸਦ ਵਿਚ ਲੋਕਾਂ ਦੀ ਪ੍ਰਤਿਨਿਧਤਾ ਕਰਨੀ ਹੁੰਦੀ ਹੈ, ਉਸ ਨੇ ਲੋਕਾਂ ਅੱਗੇ ਸੰਸਦ ਦੇ ਕੰਮ-ਕਾਜ ਅਤੇ ਇਸਦੀਆਂ ਸਮੱਸਿਆਵਾਂ ਸਮੇਤ ਸਹੀ ਪ੍ਰਤੀਬਿੰਬ ਵੀ ਪੇਸ਼ ਕਰਨਾ ਹੁੰਦਾ ਹੈ। ਉਸਨੂੰ ਆਪਣੇ ਚੋਣਕਾਰਾਂ ਬਾਰੇ ਜਾਣਕਾਰੀ ਹੋਣੀ ਚਾਹੀਦੀ ਹੈ, ਉਨ੍ਹਾਂ ਦੀਆਂ ਸਮੱਸਿਆਵਾਂ ਤੇ ਲੋੜਾਂ ਪ੍ਰਤੀ ਸੁਚੇਤ ਹੋਣਾ ਚਾਹੀਦਾ ਹੈ ਅਤੇ ਉਨ੍ਹਾਂ ਦੀ ਭਲਾਈ ਵਾਸਤੇ ਵੱਧ ਤੋਂ ਵੱਧ ਯਤਨ ਕਰਨਾ ਚਾਹੀਦਾ ਹੈ। ਇਹ ਸਭ ਕੁਝ ਕਰਨ ਲਈ ਮੈਂਬਰ ਨੂੰ ਵੱਖ ਵੱਖ ਪ੍ਰਾਪਤ ਅਮਲੀ ਤਰੀਕਿਆਂ ਦੀ ਪੂਰੀ ਪੂਰੀ ਵਰਤੋਂ ਕਰਨ ਦਾ ਜਤਨ ਕਰਨਾ ਚਾਹੀਦਾ ਹੈ ਤੇ ਉਸ ਨੂੰ ਸਦਨ ਵਿਚ ਹਰ ਸੰਭਵ ਅਵਸਰ ਤੋਂ ਲਾਭ ਉਠਾਉਣਾ ਚਾਹੀਦਾ ਹੈ, ਜਾਚਿਕਾ ਕਮੇਟੀਆਂ ਅਤੇ ਹੋਰਨਾਂ ਸੰਸਦੀ ਕਮੇਟੀਆਂ ਦਾ ਲਾਹਾ ਲੈਣਾ ਚਾਹੀਚਾ ਹੈ।

ਸੰਸਦੀ ਤਜਵੀਜ਼ਾਂ ਅਤੇ ਬਹਿਸਾਂ ਦੌਰਾਨ ਜਾਂ ਵਿੱਤੀ ਬਿੱਲਾਂ, ਸਰਕਾਰੀ ਨੀਤੀਆਂ

ਨੂੰ ਪਾਸ ਕਰਨ ਵਾਲੇ ਮਤਿਆਂ, ਰਾਸ਼ਟਰਪਤੀ ਦੇ ਸੰਬੋਧਨ ਸਮੇਂ ਧੰਨਵਾਦ ਦੇ ਮਤਿਆਂ ਅਤੇ ਬਜਟ ਦੌਰਾਨ ਮੈਂਬਰਾਂ ਨੂੰ ਹੱਕ ਹੁੰਦਾ ਹੈ ਕਿ ਖੁੱਲ੍ਹ ਕੇ ਆਪਣੇ ਵਿਚਾਰ ਪੇਸ਼ ਕਰਨ ਤੇ ਦੱਸਣ ਕਿ ਦੇਸ਼ ਵਾਸਤੇ ਕੀ ਚੰਗਾ ਹੈ ਅਤੇ ਮੌਜੂਦਾ ਨੀਤੀਆਂ ਵਿਚ ਕਿਹੜੇ ਸੁਧਾਰਾਂ ਦੀ ਲੋੜ ਹੈ। ਸਰਕਾਰ ਸੰਸਦੀ ਰਾਏ ਬਾਰੇ ਗੰਭੀਰ ਹੁੰਦੀ ਹੈ, ਬਹੁਤੀਆਂ ਹਾਲਤਾਂ ਵਿਚ ਉਹ ਪਹਿਲਾਂ ਹੀ ਇਸ ਨੂੰ ਮੰਨ ਲੈਂਦੀ ਹੈ, ਕਈਆਂ ਹਾਲਤਾਂ ਵਿਚ ਉਹ ਇਸ ਅੱਗੇ ਝੁਕ ਜਾਂਦੀ ਹੈ ਤੇ ਕੁਝ ਹਾਲਤਾਂ ਵਿਚ ਇਹ ਮਹਿਸੂਸ ਕਰਦੀ ਹੈ ਕਿ ਉਹ ਕੋਈ ਤਬਦੀਲੀ ਨਹੀਂ ਕਰ ਸਕਦੀ ਜੋ ਕਿ ਉਸ ਵਲੋਂ ਪਹਿਲਾਂ ਹੀ ਕੀਤੇ ਵਾਅਦਿਆਂ, ਜ਼ਿੰਮੇਵਾਰੀਆਂ ਅਤੇ ਰਾਜਸੀ ਤਰਕ ਦਾ ਵਿਰੋਧ ਕਰਦੀ ਹੋਏ। ਫਿਰ ਵੀ ਬਹਿਸਾਂ ਦੌਰਾਨ ਮੈਂਬਰਾਂ ਨੂੰ ਪੂਰਨ ਖੁੱਲ੍ਹ ਹੁੰਦੀ ਹੈ ਕਿ ਉਹ ਪਿਛਲੀ ਕਾਰਵਾਈ ਬਾਰੇ ਪ੍ਰਬੰਧਕੀ-ਪ੍ਰਣਾਲੀ ਦੀ ਆਲੋਚਨਾ ਕਰਨ ਤੇ ਸੁਝਾਅ ਦੇਣ ਕਿ ਉਸ ਨੂੰ ਭਵਿੱਖ ਵਿਚ ਕੀ ਕਰਨਾ ਚਾਹੀਦਾ ਹੈ ਜਾਂ ਕਿਵੇਂ ਕੋਈ ਖ਼ਾਸ ਢੰਗ ਤਰੀਕਾ ਚਲਾਇਆ ਜਾਂ ਲਾਗੂ ਕੀਤਾ ਜਾਏ। ਬਹਿਸਾਂ ਮਹੱਤਵਪੂਰਨ ਹੁੰਦੀਆਂ ਹਨ ਕਿਉਂਕਿ ਇਨ੍ਹਾਂ ਦੁਆਰਾ ਸੰਸਦੀ ਰੌਅ ਦਾ ਪਤਾ ਲੱਗਦਾ ਹੈ ਤੇ ਪ੍ਰਬੰਧਕੀ ਅਮਲੇ ਬਾਰੇ ਲੋਕਾਂ ਦੀ ਸੋਚਣੀ ਦਾ ਪਤਾ ਲੱਗਦਾ ਹੈ, ਨਹੀਂ ਤਾਂ ਲੋਕ ਭਾਵਨਾਵਾਂ ਅਤੇ ਜ਼ਜਬੇ ਦੱਬੇ ਦੇ ਦੱਬੇ ਰਹਿ ਜਾਂਦੇ ਹਨ। ਇਹ ਚੰਗੀ ਗੱਲ ਹੈ ਕਿ ਸੰਸਦੀ ਬਹਿਸਾਂ ਪ੍ਰਬੰਧਕੀ-ਪ੍ਰਣਾਲੀ ਨੂੰ ਉਸ ਦੇ ਫ਼ਰਜ਼ ਅਤੇ ਕਾਰਜਾਂ ਬਾਰੇ ਸੁਚੇਤ ਕਰਦੀਆਂ ਰਹਿੰਦੀਆਂ ਹਨ। ਸੰਸਦੀ ਬਹਿਸਾਂ ਪ੍ਰਬੰਧਕੀ ਪ੍ਰਣਾਲੀ ਦੀ ਸੋਚ ਅਤੇ ਕਿਰਿਆ ਉਤੇ ਕਈ ਤਰ੍ਹਾਂ ਅਸਰ ਪਾਉਂਦੀਆਂ ਹਨ ਅਤੇ ਸਮੁੱਚਾ ਅਸਰ ਜੋ ਕਿਸੇ ਪ੍ਰਤੱਖ ਰੂਪ ਵਿਚ ਮਿਣਿਆ ਜਾ ਦੇਖਿਆ ਨਹੀਂ ਜਾ ਸਕਦਾ, ਪ੍ਰਬੰਧਕੀ ਪ੍ਰਣਾਲੀ ਦੀਆਂ ਸਾਰੀਆਂ ਸ਼ਾਖ਼ਾਵਾਂ ਤੇ ਪੈਂਦਾ ਹੈ ਭਾਵੇਂ ਉਹ ਉਚੀ ਹੋਵੇ ਜਾਂ ਛੋਟੇ ਪੱਧਰ ਦੀ। ਭਾਵੇਂ ਪ੍ਰਬੰਧਕਾਂ ਨੂੰ ਹਰ ਸੰਭਵ ਉਤਮ ਢੰਗ ਨਾਲ ਸੰਸਦ ਦੀਆਂ ਪਾਸ ਕੀਤੀਆਂ ਨੀਤੀਆਂ ਨੂੰ ਪੂਰੀ ਆਜ਼ਾਦੀ ਨਾਲ ਲਾਗੂ ਕਰਨ ਦਾ ਹੱਕ ਹੁੰਦਾ ਹੈ ਫਿਰ ਵੀ ਉਨ੍ਹਾਂ ਨੂੰ ਸਦਨ ਵਿਚ ਪ੍ਰਗਟਾਏ ਗਏ ਕਈ ਦ੍ਰਿਸ਼ਟੀਕੋਨਾਂ ਨਾਲ ਅਗਵਾਈ ਅਤੇ ਪ੍ਰੇਰਨਾ ਪ੍ਰਾਪਤ ਹੁੰਦੀ ਹੈ ਤੇ ਇਸੇ ਗੱਲ ਨੂੰ ਸੰਸਦ ਦੀ ਸਲਾਹਕਾਰੀ ਭੂਮਿਕਾ ਦਾ ਨਾਂ ਦਿੱਤਾ ਜਾਂਦਾ ਹੈ।

**ਟਕਰਾਅ ਦਾ ਸਮਾਧਾਨ ਅਤੇ ਰਾਸ਼ਟਰੀ ਏਕਤਾ ਸੁਨਿਸਚਿਤ ਕਰਨਾ :** ਵਿਰੋਧ ਹੋਣਾ ਮਨੁੱਖ ਵਾਸਤੇ ਕੁਦਰਤੀ ਗੱਲ ਹੈ—ਵਿਚਾਰਾਂ, ਹਿੱਤਾਂ ਅਤੇ ਤਾਕਤ ਲਈ ਜਦੋਜਹਿਦ ਵਿਚ ਵਿਰੋਧਤਾ ਜੋ ਵੱਖ ਵੱਖ ਹੱਕਦਾਰ ਸ਼ਕਤੀਆਂ ਵਿਚ ਹੁੰਦੀ ਹੈ। ਸੰਸਦ ਦੇ ਇਕ ਸ਼ਕਤੀਸ਼ਾਲੀ ਵਿਰੋਧ ਮਤੇ ਦੇ ਢੰਗ ਵਜੋਂ ਉਜਾਗਰ ਹੋਣ ਅਤੇ ਕੌਮੀ ਰਾਜਨੀਤੀ ਵਿਚ ਇਕ ਮੁੱਖ ਸਾਲਸੀ ਸ਼ਕਤੀ ਦੇ ਉਭਰਨ ਵਜੋਂ ਹੁਣ ਇਹ ਭਾਰਤੀ ਰਾਜਸੀ ਸਰਗਰਮੀ ਦਾ ਇਕ ਪ੍ਰਵਾਣਿਤ ਤੱਥ ਹੈ। ਸੰਸਦੀ ਲੋਕ-ਰਾਜ ਸਰਕਾਰ ਦੀ ਇਕ ਵਧੇਰੇ ਸਭਿਅਕ ਪ੍ਰਣਾਲੀ ਹੈ ਕਿਉਂਕਿ ਇਸ ਅਧੀਨ ਸੰਸਦੀ ਹਾਲ ਵਿਚ ਹੁੰਦੀ ਬਹਿਸ ਅਤੇ ਵਿਚਾਰ-ਵਟਾਂਦਰਾ ਸਾਕਾਰ ਰੂਪ ਧਾਰ ਕੇ ਗਲੀਆਂ ਜਾਂ ਜੱਦੋਜਹਿਦ ਦੇ ਮੈਦਾਨ ਵਿਚ ਨਿੱਤਰਤਾ ਹੈ। ਵਿਚਾਰਾਂ ਅਤੇ ਬਹਿਸਾਂ ਸਮਾਜ ਦੇ ਅੰਦਰੀਂ ਛੁਪੇ ਤੌਖਲਿਆਂ ਅਤੇ ਰੋਸਾਂ ਨੂੰ ਬਾਹਰ ਲਿਆਉਂਦੀਆਂ ਹਨ।

ਰਾਜਸੀ ਸਰਗਰਮੀ ਨੂੰ ਠੋਸ ਰੂਪ ਦੇਣ ਲਈ ਜਾਂ ਸੰਸਦੀ ਨਿਯਮਾਂ ਅਤੇ ਅਮਲਾਂ ਦੁਆਰਾ ਵਿਰੋਧੀ ਭੂਮਿਕਾਵਾਂ ਅਤੇ ਹਿੱਤਾਂ ਦੀ ਪੁਣਛਾਣ ਲਈ ਅਤੇ ਅੰਤਮ ਸੁਲਾਹ-ਸਫ਼ਾਈ ਵਾਸਤੇ ਸੰਸਦ ਇਕ ਪ੍ਰਵਾਨਿਤ ਅਖਾੜੇ ਦਾ ਕੰਮ ਦੇਂਦੀ ਹੈ। ਪਾਰਟੀਆਂ ਅਸਹਿਮਤੀ ਤੋਂ ਸਹਿਮਤੀ ਵਲ ਅਤੇ ਇਕ ਦੂਜੀ ਨੂੰ ਮਾਨਤਾ ਦੇਣ ਜਾਂ ਬਰਦਾਸ਼ਤ ਕਰਨ ਲੱਗ ਪੈਂਦੀਆਂ ਹਨ ਬਜਾਏ ਇਸ ਦੇ ਕਿ ਉਹ ਆਪਸ ਵਿਚ ਝਗੜਨ ਜਾਂ ਸ਼ਰਮਿੰਦਿਆਂ ਹੋਣ। ਸੰਸਦ ਦੀ ਪੱਧਰ ਤੇ ਹੀ ਕਈ ਨਾਜ਼ਕ ਸਮੱਸਿਆਵਾਂ ਸੁਲਝ ਜਾਂਦੀਆਂ ਹਨ। ਚਾਹਵਾਨ ਧਿਰਾਂ ਆਪਣੇ ਮੰਤਵ ਲਈ ਜੱਦੋਜਹਿਦ ਕਰਦੀਆਂ ਹਨ ਅਤੇ ਅਖ਼ੀਰ ਆਪਸੀ ਸਹਿਮਤੀ ਤੇ ਪੁੱਜ ਜਾਂਦੀਆਂ ਹਨ। ਟਕਰਾਅ ਦੇ ਸਮਾਧਾਨ ਦੀ ਇਹ ਭੂਮਿਕਾ ਨਿਭਾਉਂਦੇ ਹੋਏ ਸੰਸਦੀ ਸੰਸਥਾ ਰਾਸ਼ਟਰੀ ਏਕਤਾ ਲਿਆਉਣ ਵਾਲੀ ਅਤੇ ਸਾਲਸੀ ਕਰਨ ਵਾਲੀ ਮਹਾਨ ਸੰਸਥਾ ਦਾ ਕੰਮ ਕਰਦੀ ਹੈ। ਸੰਸਦ ਦਾ ਇਹ ਵਿਰੋਧ ਮਤਾ ਅਤੇ ਸੰਗਠਨਕਾਰੀ ਭੂਮਿਕਾ, ਸਾਡੇ ਅਤਿ ਬਿਖਰੇ ਸਮਾਜਿਕ ਤਾਣੇ ਦੇ ਸੰਦਰਭ ਵਿਚ ਖ਼ਾਸ ਤੌਰ ਤੇ ਮਹੱਤਵਪੂਰਨ ਹੈ।

ਰਵਾਇਤੀ ਸੰਸਦੀ ਸੰਜਥਾਵਾਂ ਅਤੇ ਸੰਸਦੀ ਕਾਰਵਾਈ ਵਲੋਂ ਨਿਭਾਈ ਜਾਂਦੀ ਭੂਮਿਕਾ ਤੋਂ ਬਿਨਾ ਸਾਡਾ ਧਿਆਨ ਸੰਸਦ ਦੇ ਕੇਂਦਰੀ ਹਾਲ ਵਲ ਵੀ ਜਾਣਾ ਚਾਹੀਦਾ ਹੈ ਜੋ ਕਿ ਆਪਣੇ ਆਪ ਵਿਚ ਹੀ ਇਕ ਸੰਸਥਾ ਹੈ। ਇਹ ਇਕ ਵੱਡੀ ਸੰਸਥਾ ਹੈ ਤੇ ਆਪਣੇ ਵਿਚਾਰਾਂ ਅਤੇ ਭਾਵਨਾਵਾਂ ਨੂੰ ਵਿਅਕਤ ਕਰਨ ਦਾ ਮਹੱਤਵਪੂਰਨ ਸਥਾਨ ਹੈ। ਇਥੇ ਸਾਰੇ ਹੀ ਦੇਸ਼ ਦੇ ਸੰਸਦੀ ਮੈਂਬਰ ਬਿਨਾਂ ਕਿਸੇ ਜ਼ਾਤ, ਨਸਲ, ਇਲਾਕੇ ਜਾਂ ਧਰਮ ਦੇ ਵਿਤਕਰੇ ਦੇ ਅਕਸਰ ਇਕੱਠੇ ਹੋ ਕੇ ਟੋਲੀਆਂ ਜਾਂ ਵਿਅਕਤੀਗਤ ਰੂਪ ਵਿਚ ਸਮੱਸਿਆਵਾਂ ਬਾਰੇ ਵਿਚਾਰ-ਵਟਾਂਦਰਾ ਕਰਦੇ ਹਨ ਜੋ ਕਿ ਸਮੁੱਚੇ ਦੇਸ਼ ਦੇ ਸਾਹਮਣੇ ਦਰਪੇਸ਼ ਹੋਣ। ਇਸ ਨਾਲ ਉੱਚੀ ਸੁੱਚੀ ਰਾਸ਼ਟਰੀ ਏਕਤਾ ਦੀ ਭਾਵਨਾ ਦਾ ਅਹਿਸਾਸ ਹੁੰਦਾ ਹੈ ਤੇ ਅਜਿਹਾ ਕੰਮ ਹੋਰ ਕੋਈ ਅਦਾਰਾ ਨਹੀਂ ਕਰ ਸਕਦਾ। ਇਥੋਂ ਤਕ ਕਿ ਉਹ ਲੋਕ ਵੀ ਜੋ ਇਸ ਦੀਆਂ ਦਹਿਲੀਜ਼ਾਂ ਲੰਘਣ ਤੋਂ ਪਹਿਲਾਂ ਬੇਸ਼ਕ ਕੁਝ ਵੱਖ-ਵਾਦੀ, ਇਲਾਕਾਈ ਜਾਂ ਸੰਕੀਰਣ ਵਿਚਾਰ ਰਖਦੇ ਹੋਣ, ਉਹ ਇਸ ਕੇਂਦਰੀ ਹਾਲ ਦੀ ਸ਼ੋਧ-ਸ਼ਾਲਾ ਵਿਚੋਂ ਲੰਘਣ ਬਾਅਦ, ਨਿਰਮਲ ਹੋ ਜਾਂਦੇ ਹਨ ਤੇ ਸਭ ਆਪਣੇ ਆਪ ਨੂੰ ਇਕ ਹੀ ਦੇਸ਼ ਦੇ ਨਾਗਰਿਕ ਮਹਿਸੂਸ ਕਰਨ ਲਗਦੇ ਹਨ। ਭੰਨ-ਤੋੜ ਦੀਆਂ ਰੁੱਚੀਆਂ ਆਪਣਾ ਅਸਰ ਗੁਆ ਬੈਠਦੀਆਂ ਹਨ। ਜੋ ਗੱਲ ਕੁਝ ਰਾਜਾਂ ਦੀਆਂ ਰਾਜਧਾਨੀਆਂ ਵਿਚ, ਠੀਕ ਠਾਕ ਅਤੇ ਐਨ ਪ੍ਰਵਾਨ-ਯੋਗ ਜਾਪੇ, ਸਲਾਹੁਣ ਯੋਗ ਵੀ ਹੋਵੇ, ਹੋ ਸਕਦਾ ਹੈ ਉਹ ਕੇਂਦਰੀ ਹਾਲ ਵਿਚ ਹਾਸੇ ਮਜ਼ਾਕ ਦਾ ਵਿਸ਼ਾ ਹੋ ਕੇ ਰਹਿ ਜਾਏ। ਇਥੋਂ ਦਾ ਮਾਹੌਲ ਹੀ ਵਡੇਰੇ ਕੌਮੀ ਨਜ਼ਰੀਏ ਵਾਸਤੇ ਮਜ਼ਬੂਰ ਕਰ ਦੇਂਦਾ ਹੈ।

**ਕਾਨੂੰਨ ਬਣਾਉਣਾ, ਵਿਕਾਸ ਕਰਨਾ, ਸਮਾਜਿਕ, ਇੰਜੀਨੀਅਰ ਅਤੇ ਵੈਧੀਕਰਣ** (Legitimatizational) : ਕਾਨੂੰਨ-ਘੜਨਾ ਕਿਸੇ ਵੀ ਕਾਨੂੰਨ-ਘੜਨੀ ਸੰਸਥਾ ਦਾ ਰਵਾਇਤੀ ਕਾਰਜ ਹੈ। ਭਾਰਤ ਦੇ ਸੰਵਿਧਾਨ ਅਨੁਸਾਰ, ਰਾਸ਼ਟਰੀ ਪੱਧਰ ਤੇ ਸੰਸਦ ਇਕ ਸਰਵੋਤਮ ਕਾਨੂੰਨ-ਘੜਨੀ ਸੰਸਥਾ ਹੈ। ਇਹ ਅਣਗਿਣਤ ਵਿਸ਼ਿਆਂ ਤੇ ਕਾਨੂੰਨ ਘੜ ਸਕਦੀ ਹੈ ਜੋ ਕਿ ਇਸ ਦੁਆਰਾ ਕੇਂਦਰ ਅਤੇ ਸੰਵਿਧਾਨ ਦੀ ਸੱਤਵੀਂ

ਸੂਚੀ ਦੀਆਂ ਸਾਂਝੀਆਂ ਸੂਚੀਆਂ ਅਧੀਨ ਸੌਂਪੇ ਗਏ ਹਨ ।[13] ਸੰਸਦ ਨੂੰ ਕਿਉਂਕਿ ਉਚੇਰੇ ਅਧਿਕਾਰ ਹਾਸਿਲ ਹਨ ਇਸ ਲਈ ਇਹ ਉਨ੍ਹਾਂ ਇਲਾਕਿਆਂ ਵਾਸਤੇ ਵੀ ਕਾਨੂੰਨ ਘੜ ਸਕਦੀ ਹੈ ਜੋ ਕਿ ਰਾਜਾਂ ਦੇ ਅਧਿਕਾਰ ਵਿਚ ਨਹੀਂ ਆਉਂਦੇ । ਇਥੋਂ ਤਕ ਕਿ ਖ਼ਾਸ ਤੌਰ ਤੇ ਸੌਂਪੇ ਗਏ ਇਲਾਕੇ ਦਾ ਇਕ ਵਿਸ਼ਾ ਰਾਜ ਸੂਚੀ ਵਿਚ ਹੈ ਭਾਵ ਕਿ ਖ਼ਾਸ ਤੌਰ ਤੇ ਰਾਜਾਂ ਵਾਸਤੇ ਰਾਖਵੇਂ ਘੇਰੇ ਦੇ ਅੰਦਰ ਆਉਂਦਾ ਵਿਸ਼ਾ ਵੀ ਖ਼ਾਸ ਹਾਲਤਾਂ ਅਧੀਨ ਆਪਣਾ ਰਾਖਵਾਂਪਣ ਗੁਆ ਬਹਿੰਦਾ ਹੈ ਤੇ ਕੇਂਦਰ ਉਸ ਇਲਾਕੇ ਦੇ ਮਸਲੇ ਬਾਰੇ ਵੀ ਕਾਨੂੰਨ ਬਣਾ ਸਕਦਾ ਹੈ ।

ਕਾਨੂੰਨ-ਘੜਨੀ ਪ੍ਰਣਾਲੀ ਦਾ ਅਤਿ ਮਹੱਤਵਪੂਰਨ ਪੱਖ ਉਸ ਦੇ ਅਹਿਮ ਸਮਾਜਿਕ ਪਰਿਣਾਮ ਹੁੰਦੇ ਹਨ । । ਕਾਨੂੰਨ ਨਾ ਸਿਰਫ ਅਮਨ ਕਾਨੂੰਨ ਦੀ ਸਥਿਤੀ ਬਣਾਈ ਰਖਣ ਵਾਸਤੇ, ਬਾਹਰੀ ਖ਼ਤਰਿਆਂ ਤੋਂ ਅਤੇ ਅੰਦਰੂਨੀ ਬੇਚੈਨੀ ਤੋਂ ਦੇਸ਼ ਨੂੰ ਬਚਾਉਣ ਵਾਸਤੇ ਅਤੇ ਸੁਯੋਗ ਤੇ ਚੁਸਤ ਪ੍ਰਬੰਧ ਨੂੰ ਯਕੀਨੀ ਬਣਾਉਣ ਵਾਸਤੇ ਹੀ ਹੁੰਦਾ ਹੈ ਬਲਕਿ ਇਸ ਨੇ ਆਰਥਿਕ ਅਤੇ ਸਮਾਜਿਕ ਤਬਦੀਲੀ ਮੁਹੱਈਆ ਕਰਕੇ ਲੋਕ ਭਲਾਈ ਵੀ ਕਰਨੀ ਹੁੰਦੀ ਹੈ । ਉਸ ਸਮਾਜ ਵਿਚ ਜਿਥੇ ਖ਼ਾਸ ਤੌਰ ਤੇ ਸਾਡੇ ਦੇਸ਼ ਵਾਂਗ ਵਹਾਓ ਦੀ ਸਥਿਤੀ ਹੋਵੇ ਉਥੇ ਕੇਵਲ ਸੰਸਦ ਹੀ ਸਮਾਜਿਕ ਤਬਦੀਲੀ ਬਾਰੇ ਆਧਾਰ ਮੁਹੱਈਆ ਕਰਦੀ ਹੈ ਤੇ ਪ੍ਰੇਰਣਾਦਾਇਕ ਸੰਸਥਾ ਹੁੰਦੀ ਹੈ । ਕਾਨੂੰਨ-ਘੜਨ ਦੀ ਕਾਰਵਾਈ ਦਾ ਮੁਖ ਜ਼ੋਰ ਸਮਾਜਿਕ ਕਾਨੂੰਨ ਤੇ ਹੋਣਾ ਚਾਹੀਦਾ ਹੈ, ਭਾਵ ਕਾਨੂੰਨ ਘੜਨ ਦਾ ਮੰਤਵ ਹੀ ਆਰਥਿਕ ਸਮਾਜਿਕ ਪਰਿਵਰਤਨ ਲਿਆਉਣਾ ਅਤੇ ਮੌਜੂਦ ਸੰਸਥਾਵਾਂ ਦੀ ਪੁਨਰ-ਉਸਾਰੀ ਦੀ ਮੰਗ ਕਰਨਾ ਹੈ । ਇਹ ਵੱਖ ਵੱਖ ਸਮਾਜਿਕ ਧਿਰਾਂ ਦਰਮਿਆਨ ਅਤੇ ਵਿਰੋਧੀ ਧਿਰਾਂ ਦਰਮਿਆਨ ਇਕ ਨਵਾਂ ਸਮਤੋਲ ਸਿਰਜ ਸਕਦੀ ਹੈ । ਇਹ ਸਭ ਕੁਝ ਸੰਸਦ ਦੁਆਰਾ ਕਾਨੂੰਨ ਘੜਨ ਨਾਲ ਹੀ ਸੰਭਵ ਹੋ ਸ਼ਕਦਾ ਹੈ । ਅਸਲ ਵਿਚ ਸੰਸਦ ਸਮਾਜਿਕ ਸੁਧਾਰਾਂ ਦੇ ਖੇਤਰ ਵਿਚ ਮੋਹਰੀ ਰਹੀ ਹੈ । ਕਾਫੀ ਗਿਣਤੀ ਵਿਚ ਸਮਾਜਿਕ ਸੁਧਾਰ ਦੇ ਅਮਲ ਸੰਸਦ ਨੇ ਹੀ ਪਾਸ ਕੀਤੇ ਹਨ ਤੇ ਇਹ ਗੱਲ ਵਿਧਾਨ ਦੇ ਚਾਲੂ ਹੋ ਜਾਣ ਕਰਕੇ ਹੀ ਸੰਭਵ ਹੈ ਜਿਵੇਂ ਅਜਿਹਾ ਵਿਧਾਨ ਬਣਾਉਣਾ ਜਿਸ ਵਿਚ ਸਮਾਜ ਦੇ ਪਛੜੇ ਤੇ ਨੀਵੇਂ ਨਿਤਾਣੇ ਲੋਕਾਂ ਨੂੰ ਲਾਭ ਦੇਣ ਦਾ ਭਰੋਸਾ ਜਾਂ ਸਮਾਜ ਦੇ ਅਣਗੌਲੇ ਭਾਗਾਂ ਨੂੰ ਰਾਖਵੇਂਪਣ, ਸਮਾਜਿਕ ਬਚਾਓ, ਵਿਤਕਰੇ ਹਟਾਉਣ, ਘੱਟ ਤੋਂ ਘੱਟ ਉਜਰਤਾਂ, ਬਿਰਧਾਂ ਲਈ ਪੈਨਸ਼ਨਾਂ ਅਤੇ ਮਕਾਨ-ਉਸਾਰੀ ਵਰਗੇ ਰੂਪਾਂ ਦੁਆਰਾ ਸਹਾਇਤਾ ਕਰਨੀ ਆਦਿ ਸ਼ਾਮਿਲ ਹੈ ।[14]

ਕਾਨੂੰਨ ਬਣਾਉਣ ਵਿਚ ਸੰਸਦ ਦੀ ਭੂਮਿਕਾ, ਤਜਵੀਜ਼-ਸ਼ੁਦਾ ਕਾਨੂੰਨੀ-ਪ੍ਰਕ੍ਰਿਆ ਨੂੰ ਜਾਚਣ ਅਤੇ ਵਿਚਾਰਨ ਅਤੇ ਸੰਭਵ ਤੌਰ ਤੇ ਇਸ ਦੀ ਅੰਤਮ ਰੂਪ-ਰੇਖਾ ਤੇ ਪ੍ਰਭਾਵ ਪਾਉਣ ਦੀ ਭੂਮਿਕਾ ਬਹੁਤ ਮਹੱਤਵ ਰਖਦੀ ਹੈ ਤੇ ਇਹ ਤਸਵੀਰ ਦਾ ਇਕ ਹੋਰ ਰੁੱਖ ਹੈ । ਸੰਸਦ ਕਾਨੂੰਨ ਨਹੀਂ ਬਣਾਉਂਦੀ । ਇਸ ਕੋਲ ਨਾ ਏਨਾ ਸਮਾਂ ਹੈ ਤੇ ਨਾ ਹੀ ਇਸ ਕੰਮ ਵਾਸਤੇ ਲੋੜੀਂਦੀ ਜਾਣਕਾਰੀ ਹੁੰਦੀ ਹੈ । ਕਾਨੂੰਨ ਘੜਨੀ ਪ੍ਰਕ੍ਰਿਆ ਦਾ ਆਰੰਭ ਲੱਗਭਗ ਪੂਰੀ ਤਰ੍ਹਾਂ ਕਾਰਜ-ਪਾਲਿਕਾ ਅਤੇ ਰਾਜ-ਪ੍ਰਬੰਧ ਦੇ ਮਹਿਕਮਿਆਂ ਕੋਲ ਚਲੇ ਗਿਆ ਹੈ ।

"ਕਾਨੂੰਨ-ਘੜਨੀ ਤਜਵੀਜ਼ ਦੀ ਘਾੜਤ ਤਕਨੀਕੀ ਪੱਧਰ ਅਤੇ ਕਈ ਤੁਲਨਾਤਮਿਕ ਦਾਅਵਿਆਂ ਨੂੰ ਸਹੀ ਢੰਗ ਨਾਲ ਨਿਵਾਰਨ ਅਤੇ ਉਸ ਸਭ ਕੁਝ ਬਾਰੇ ਵੀ ਵਿਚਾਰ ਕਰਨੀ ਜੋ ਵਿਸ਼ਿਆਂ ਦੇ ਐਨ ਮੁਤਾਬਕ ਨਹੀਂ ਹਨ, ਕਾਨੂੰਨੀ ਪ੍ਰਕ੍ਰਿਆ ਵਿਚ ਮੁਹਾਰਤ, ਕਿਉਂਕਿ ਇਹ ਗੱਲ ਕਾਨੂੰਨ-ਘੜਨ ਵਾਸਤੇ ਅਤਿਅੰਤ ਜ਼ਰੂਰੀ ਹੈ—ਤਕਨੀਕੀ ਅੰਕੜੇ ਅਤੇ ਖ਼ਾਕੇ, ਸੰਗਠਿਤ ਪ੍ਰਬੰਧਕੀ ਤਜਰਬਾ ਅਤੇ ਮੁਹਾਰਤ ਇਹ ਸਭ ਕੁਝ ਕਾਰਜ-ਪਾਲਿਕਾ ਕੋਲ ਹੀ ਹੁੰਦੇ ਹਨ।"[15]

ਸੰਸਦ ਤਾਂ ਕੇਵਲ ਬਹਿਸ ਕਰਦੀ, ਜਾਂਚ ਕਰਦੀ ਅਤੇ ਆਪਣੀ ਮਨਜ਼ੂਰੀ ਦੀ ਮੋਹਰ ਲਾ ਕੇ ਕਾਨੂੰਨੀ ਤਜਵੀਜ਼ਾਂ ਨੂੰ ਸਹੀ ਠਹਿਰਾਉਂਦੀ ਹੈ—ਬਿੱਲ, ਨਿਯਮ ਅਤੇ ਇਨ੍ਹਾਂ ਨੂੰ ਲਾਗੂ ਕਰਨ ਦਾ ਢੰਗ ਆਦਿ ਕਾਰਜ ਪਾਲਿਕਾ ਹੀ ਤਿਆਰ ਕਰਦੀ ਹੈ। ਇਸ ਤਰ੍ਹਾਂ ਇਸ ਦਾ ਕੰਮ ਵਧੇਰੇ ਕਰਕੇ ਸਹੀ ਠਹਿਰਾਉਣਾ ਹੈ ਨਾ ਕਿ ਕਾਨੂੰਨ ਘੜਨ ਦਾ ਕੰਮ।

ਇਸ ਤੋਂ ਇਲਾਵਾ ਸੰਸਦ ਹੋਰ ਐਨਾ ਕੰਮ ਕਰਦੀ ਹੈ ਜੋ ਕਿ ਕਾਨੂੰਨ-ਘੜਨ ਤੋਂ ਵੱਖਰਾ ਹੈ—ਇਸ ਦਾ ਸਿਰਫ਼ 1/5 ਸਮਾਂ ਹੀ ਕਾਨੂੰਨੀ ਕੰਮਾਂ ਤੇ ਲੱਗਦਾ ਹੈ। ਇਸ ਤਰ੍ਹਾਂ ਸੰਸਦ ਕਾਨੂੰਨ ਘੜਨ ਦੇ ਕਾਰਜ ਵਿਚ ਮੁਖ ਭੂਮਿਕਾ ਅਦਾ ਨਹੀਂ ਕਰਦੀ। ਇਹ ਵੀ ਬਹੁਤਿਆਂ ਵਿਚੋਂ ਸਿਰਫ਼ ਇਕ ਹੈ। ਆਧੁਨਿਕ ਧਾਰਨਾ ਅਨੁਸਾਰ ਕਾਨੂੰਨ ਕੋਈ ਨਿਯਮਾਂ ਦਾ ਪਲੰਦਾ ਨਹੀਂ ਜੋ ਕਿ ਆਮ ਵਰਤੋਂ ਵਿਚ ਲਿਆਂਦਾ ਜਾਂਦਾ ਹੈ ਤੇ ਸੰਸਥਾ ਨੇ ਸਥਾਪਤ ਆਦਿ ਕਰ ਦਿੱਤੇ ਹੋਣ। ਕਾਨੂੰਨ ਤਾਂ ਇਕ ਅਮਲ ਹੈ—ਇਕ ਲੰਮਾ ਤੇ ਗੁੰਝਲਦਾਰ ਅਮਲ ਜੋ ਕਿ ਆਪਣੇ ਜਨਮ ਤੋਂ ਪਹਿਲਾਂ ਹੀ ਸਮਾਜਿਕ ਲੋੜ ਤੋਂ ਸ਼ੁਰੂ ਹੁੰਦਾ ਹੈ। ਪਹਿਲਾਂ ਲੋੜ ਅਨੁਭਵ ਹੁੰਦੀ ਹੈ ਤੇ ਕਿਰਿਆ ਵਾਸਤੇ ਮੰਗ ਕੀਤੀ ਜਾਂਦੀ ਹੈ, ਫਿਰ ਨੀਤੀ ਘੜਨ ਵਾਲਿਆਂ ਦੀ ਧਾਰਨਾ ਅਤੇ ਰਾਜਸੀ ਜਥੇਬੰਦੀਆਂ ਦੀ ਸਰਗਰਮੀ ਅਤੇ ਵੱਖ ਵੱਖ ਧਿਰਾਂ ਦੇ ਹਿੱਤ, ਸੰਬੰਧਿਤ ਧਿਰਾਂ ਦੀ ਸ਼ਮੂਲੀਅਤ ਦੀ ਭੂਮਿਕਾ ਅਤੇ ਕਾਨੂੰਨ ਦੇ ਮਹਿਕਮੇ ਜੋ ਕਾਨੂੰਨ ਦੀ ਰੂਪ-ਰੇਖਾ ਤਿਆਰ ਕਰਦੇ ਹਨ, ਰਾਜ ਕਰ ਰਹੀ ਪਾਰਟੀ, ਸੰਬੰਧਿਤ ਮੰਤਰੀ ਤੇ ਮੰਤਰੀ-ਮੰਡਲ,ਸੰਸਦ ਦੇ ਦੋਵੇਂ ਸਦਨ ਅਤੇ ਉਨ੍ਹਾਂ ਦੀਆਂ ਕਮੇਟੀਆਂ ਤੇ ਫਿਰ ਰਾਸ਼ਟਰਪਤੀ ਦੀ ਭੂਮਿਕਾ, ਨਿਯਮ ਬਨਾਉਣ ਦੇ ਢੰਗ-ਤਰੀਕੇ ਤੇ ਫਿਰ ਉਨ੍ਹਾਂ ਦੀ ਪ੍ਰਬੰਧ ਦੁਆਰਾ ਸਹੀ ਵਰਤੋਂ ਤੇ ਕਿਸੇ ਵਿਰੋਧ ਦੀ ਸਥਿਤੀ ਵਿਚ, ਵਿਆਖਿਆ ਅਤੇ ਅਦਾਲਤਾਂ ਵਲੋਂ ਨਿਆਂ-ਇਕ ਨਜ਼ਰਸਾਨੀ। ਹਰ ਸਟੇਜ ਤੇ ਕਾਨੂੰਨ ਅਸਲ ਵਿਚ ਬਣ ਰਿਹਾ ਹੁੰਦਾ ਹੈ ਤੇ ਅਸਰ ਵਜੋਂ ਸੁਧਰਦਾ ਜਾਂਦਾ ਹੈ। ਇਸ ਤਰ੍ਹਾਂ ਕਾਨੂੰਨ ਬਣਾਉਣ ਦੇ ਕੰਮ ਨੂੰ ਲੋਕਾਂ ਦੇ ਕਿਸੇ ਇਕੱਠ ਜਾਂ ਰਾਜ ਦੀ ਕਿਸੇ ਸੰਵਿਧਾਨਿਕ ਸੰਸਥਾ ਨਾਲ ਜੋੜਿਆ ਨਹੀਂ ਜਾ ਸਕਦਾ, ਰਾਜ ਦੇ ਸਾਰੇ ਦੇ ਸਾਰੇ ਤਿੰਨੇ ਅਦਾਰੇ, ਸੰਸਦ, ਨਿਆਂ-ਪਾਲਿਕਾ ਤੇ ਕਾਰਜ-ਪਾਲਿਕਾ ਕਾਨੂੰਨ ਘੜਨ ਦੇ ਕੰਮ ਵਿਚ ਸ਼ਮੂਲੀਅਤ ਵਾਰੇ ਭੂਮਿਕਾ ਨਿਭਾਉਂਦੇ ਹਨ।[16]

**ਸੰਵਿਧਾਨਿਕ (ਸੰਵਿਧਾਨ ਵਿਚ ਤਰਮੀਮ ਕਰਨਾ) ਭੂਮਿਕਾ :** ਸੰਵਿਧਾਨ ਦੇ ਆਰਟੀਕਲ 368 ਅਧੀਨ ਜੋ ਕਿ ਖ਼ਾਸ ਤੌਰ ਤੇ ਸੰਵਿਧਾਨ ਵਿਚ ਤਰਮੀਮ ਕਰਨ

ਦੇ ਮਸਲਿਆਂ ਨਾਲ ਸੰਬੰਧ ਰਖਦਾ ਹੈ, ਸੰਸਦ ਕੇਂਦਰ ਦੀ ਕਾਨੂੰਨ ਘੜਨੀ ਸ਼ਕਤੀ ਦਾ ਭੰਡਾਰ ਹੈ। ਸੰਵਿਧਾਨ ਵਿਚ ਤਰਮੀਮ ਕਰਨ ਦਾ ਢੰਗ, ਜਿਵੇਂ ਕਿ ਇਸ ਆਰਟੀਕਲ ਵਿਚ ਸਪੱਸ਼ਟ ਕੀਤਾ ਗਿਆ ਹੈ, ਦੇ ਕੁਝ ਵਿਲੱਖਣ ਪੱਖ ਹਨ ਜੋ ਸਪਸ਼ਟ ਤੌਰ ਤੇ ਸੰਸਦ ਦੀ ਕਾਨੂੰਨ-ਘੜਨੀ ਸਮਰਥਾ ਬਾਰੇ ਚਾਨਣਾ ਪਾਉਂਦੇ ਹਨ ਜੋ ਕਿ ਸੰਸਦ ਦੀ ਕਾਨੂੰਨ ਘੜਨ ਦੀ ਸਾਧਾਰਣ ਭੂਮਿਕਾ ਬਾਰੇ ਹਨ। ਪਹਿਲਾ ਇਹ ਕਿ ਕਿਸੇ ਵੀ ਸਦਨ ਵਿਚ, ਵਿਧਾਨ ਵਿਚ ਤਰਮੀਮ ਕੇਵਲ ਇਕ ਬਿੱਲ ਪੇਸ਼ ਕਰਨ ਤੋਂ ਸ਼ੁਰੂ ਹੁੰਦੀ ਹੈ ਕਿਉਂਕਿ ਵਿਧਾਨਿਕ ਤਰਮੀਮ ਦੇ ਮਾਮਲੇ ਵਿਚ ਸ਼ੁਰੂਆਤ ਕਰਨ ਦਾ ਹੱਕ ਸੰਸਦ ਕੋਲ ਹੀ ਰਾਖਵਾਂ ਹੈ। ਦੂਜਾ ਇਹ ਕਿ ਵਿਧਾਨ ਦੀਆਂ ਧਾਰਾਵਾਂ ਦਾ ਵਧੇਰੇ ਹਿੱਸਾ ਸੰਸਦ ਆਪ ਹੀ ਇਕ ਅਸਾਧਾਰਣ ਬਹੁਮਤ ਤਰਮੀਮ ਦੁਆਰਾ ਕਰ ਸਕਦੀ ਹੈ ਭਾਵ ਇਹ ਕਿ ਇਹ ਬਹੁਮਤ ਸਦਨ ਵਿਚ ਹਾਜ਼ਰ ਮੈਂਬਰਾਂ ਦੇ ਦੋ ਤਿਹਾਈ ਹਿੱਸੇ ਤੋਂ ਘੱਟ ਨਹੀਂ ਹੋਣਾ ਚਾਹੀਦਾ। ਇਹ ਪੱਖ ਵਿਧਾਨ ਦੀਆਂ ਕੁਝ ਸੀਮਤ ਧਾਰਾਵਾਂ ਵਾਸਤੇ ਹੀ ਹੈ (ਭਾਵ ਇਹ ਕਿ ਉਹ ਜੋ ਕਿ ਸੰਸਦ ਵਿਚ ਰਾਜ ਦੀ ਪ੍ਰਤਿਨਿਧਤਾ, ਸੱਤਵੀਂ ਸੂਚੀ ਦੀਆਂ ਲਿਸਟਾਂ ਅਤੇ ਆਰਟੀਕਲ 368 ਆਦਿ ਦੀਆਂ ਧਾਰਾਵਾਂ।) ਜੇ ਤਰਮੀਮੀ ਬਿੱਲ ਸੰਸਦ ਦੇ ਹਰ ਸਦਨ ਨੇ ਪਾਸ ਕਰ ਦਿੱਤਾ ਹੋਵੇ ਤਾਂ ਇਸ ਨੂੰ ਵੀ ਅੱਧਿਆਂ ਤੋਂ ਵੱਧ ਰਾਜਾਂ ਦੇ ਵਿਧਾਨਕਾਰਾਂ ਵਲੋਂ ਪੁਸ਼ਟੀ ਦੀ ਲੋੜ ਹੁੰਦੀ ਹੈ। ਤੀਜਾ ਇਹ ਕਿ ਕੋਈ ਵੀ ਤਰਮੀਮੀ ਬਿੱਲ ਜੋ ਪਾਸ ਅਤੇ ਪੁਸ਼ਟੀ ਸ਼ੁਦਾ ਹੋਵੇ, ਰਾਸ਼ਟਰਪਤੀ ਕੋਲ ਭੇਜਿਆ ਜਾਂਦਾ ਹੈ, ਇਸ ਨੂੰ ਰਾਸ਼ਟਰਪਤੀ ਦੀ ਮਨਜ਼ੂਰੀ ਰਵਾਇਤੀ ਹੁੰਦੀ ਹੈ ਤੇ ਹੋਰਨਾਂ ਸਾਧਾਰਣ ਕਾਨੂੰਨੀ ਬਿੱਲਾਂ ਵਾਂਗ ਉਸ ਨੂੰ ਇਹ ਹੱਕ ਹਾਸਿਲ ਨਹੀਂ ਕਿ ਆਪਣੀ ਮਨਜ਼ੂਰੀ ਨਾ ਦਏ ਜਾਂ ਸਦਨ ਨੂੰ ਮੁੜ-ਵਿਚਾਰ ਲਈ ਵਾਪਸ ਭੇਜ ਦਏ।[17] ਅੰਤ ਵਿਚ ਇਹ ਗੱਲ ਮਹੱਤਵਪੂਰਨ ਹੈ ਕਿ ਸੰਵਿਧਾਨ ਦੀ ਕੋਈ ਵੀ ਵਾਧਾ (Provison) ਤਰਮੀਮ ਦੇ ਘੇਰੇ ਤੋਂ ਬਾਹਰ ਨਹੀਂ ਹੈ। ਇਥੋਂ ਤਕ ਕਿ ਸੰਸਦ ਸੰਵਿਧਾਨ ਦੀ ਕਿਸੇ ਵੀ ਧਾਰਾ ਨੂੰ ਕਿਸੇ ਤਰ੍ਹਾਂ ਵੀ ਤਰਮੀਮ, ਬਦਲ ਜਾਂ ਨਵਾਂ ਬਣਾ ਸਕਦੀ ਹੈ ਤੇ ਅਜਿਹੀਆਂ ਸਭ ਤਰਮੀਮਾਂ ਕਾਨੂੰਨੀ ਹੁੰਦੀਆਂ ਹਨ ਬਸ਼ਰਤੇ ਕਿ ਇਹ ਸੰਵਿਧਾਨ ਦੇ ਮੁੱਢਲੇ ਪੱਖਾਂ ਨੂੰ ਹੀ ਬਦਲਣ ਜਾਂ ਤੋੜਨ ਦੇ ਭਾਗੀ ਨਾ ਬਣਨ।

1950–1972 ਦੇ ਸਮੇਂ ਦੌਰਾਨ ਮੁੱਢਲੇ ਹੱਕਾਂ ਵਿਚ ਤਰਮੀਮ ਦਾ ਸਵਾਲ ਤਿੰਨ ਵਖ ਵਖ ਕੇਸਾਂ ਦੁਆਰਾ ਉੱਚਤਮ ਅਦਾਲਤ ਦੇ ਸਾਹਮਣੇ ਆਇਆ, ਜਿਵੇਂ ਕਿ **ਸ਼ੰਕਰੀ ਪ੍ਰਸਾਦ ਬਨਾਮ ਸੰਯੁਕਤ ਭਾਰਤੀ ਸੰਘ,**[18] **ਸੱਜਣ ਸਿੰਘ ਬਨਾਮ ਰਾਜਸਥਾਨ ਰਾਜ**[19] **ਅਤੇ ਗੋਲਕ ਨਾਥ ਬਨਾਮ ਪੰਜਾਬ ਰਾਜ।**[20] ਗੋਲਕ ਨਾਥ ਦੇ ਕੇਸ ਦੇ ਫ਼ੈਸਲੇ ਤੱਕ ਕਾਨੂੰਨ ਵਿਚ ਇਹ ਵਿਵਸਥਾ ਸੀ :

(i) ਸੰਵਿਧਾਨ ਵਿਚ ਤਰਮੀਮ ਦੇ ਐਕਟ ਕੋਈ ਸਾਧਾਰਣ ਕਾਨੂੰਨ ਨਹੀਂ ਹਨ ਤੇ ਇਹ ਸੰਸਦ ਦੁਆਰਾ ਆਪਣੇ ਵਿਧਾਨਿਕ ਹੱਕਾਂ ਦੀ ਵਰਤੋਂ ਕਰਕੇ ਪਾਸ ਕੀਤੇ ਜਾਂਦੇ ਹਨ ਜੋ ਕਿ ਸਾਧਾਰਣ ਵਿਧਾਨਿਕ ਸ਼ਕਤੀਆਂ ਤੋਂ ਉਲਟ ਹੁੰਦੇ ਹਨ। ਵਿਧਾਨ ਵਿਚ ਤਰਮੀਮ ਕਰਨ ਲਈ ਕੋਈ ਵੱਖਰੀ ਵਿਧਾਨਿਕ ਸੰਸਥਾ

ਨਹੀਂ ਹੈ, ਵਿਧਾਨਿਕ ਹੱਕ ਵੀ ਸੰਸਦ ਦੇ ਅਖ਼ਤਿਆਰ ਵਿਚ ਹਨ।

(ii) ਤਰਮੀਮੀ ਹੱਕ ਤੇ ਕੋਈ ਸੀਮਾ ਨਹੀਂ ਰੱਖੀ ਗਈ, ਮਤਲਬ ਇਹ ਕਿ ਵਿਧਾਨ ਦੀ ਕੋਈ ਵੀ ਧਾਰਾ ਐਸੀ ਨਹੀਂ ਜੋ ਤਰਮੀਮ ਨਾ ਕੀਤੀ ਜਾ ਸਕੇ। ਆਰਟੀਕਲ 363 ਦੀਆਂ ਸ਼ਰਤਾਂ ਬਿਲਕੁਲ ਆਮ ਹਨ ਤੇ ਸੰਸਦ ਨੂੰ ਇਸ ਯੋਗ ਕਰਦੀਆਂ ਹਨ ਕਿ ਉਹ ਬਿਨਾਂ ਝਿਜਕ ਵਿਧਾਨ ਵਿਚ ਤਰਮੀਮ ਕਰ ਸਕਦੀ ਹੈ।

(iii) ਮੁੱਢਲੇ ਅਧਿਕਾਰ ਜਿਨ੍ਹਾਂ ਦੀ ਸੰਵਿਧਾਨ (ਹਿੱਸਾ III) ਅਧੀਨ ਜ਼ਾਮਨੀ ਦਿੱਤੀ ਗਈ ਹੈ ਉਨ੍ਹਾਂ ਬਾਰੇ ਸੰਸਦ ਨੂੰ ਹੀ ਹੱਕ ਦਿੱਤਾ ਗਿਆ ਹੈ ਕਿ ਉਹ ਵਿਧਾਨ ਵਿਚ ਤਰਮੀਮ ਕਰ ਸਕੇ।

**ਗੋਲਕ ਨਾਥ ਦੇ ਕੇਸ ਵਿਚ** ਸਰਬ ਉੱਚ ਅਦਾਲਤ ਨੇ 6:5 ਦੇ ਬਹੁਮੱਤ ਨਾਲ ਆਪਣੇ ਪਿਛਲੇ ਫ਼ੈਸਲੇ ਬਦਲ ਦਿੱਤੇ ਤੇ ਨਿਰਣਾ ਦਿੱਤਾ ਕਿ ਸੰਵਿਧਾਨ ਵਿਚ ਦਰਜ ਮੁੱਢਲੇ ਹੱਕ ਸੰਕਲਪੀ ਅਤੇ ਅਬਦਲ ਹਨ, ਸੰਵਿਧਾਨ ਦਾ ਆਰਟੀਕਲ 368 ਤਰਮੀਮ ਦੇ ਸਿਰਫ਼ ਅਮਲ ਦੀ ਹੀ ਗੱਲ ਕਰਦਾ ਹੈ ਤੇ ਸੰਸਦ ਨੂੰ ਕੋਈ ਲੋੜੀਂਦਾ ਹੱਕ ਨਹੀਂ ਦੇਂਦਾ ਕਿ ਸੰਵਿਧਾਨ ਵਿਚ ਤਰਮੀਮ ਕਰ ਸਕੇ ਜਾਂ ਕੋਈ ਹੋਰ ਵੀ ਸੰਵਿਧਾਨਿਕ ਵੱਖਰੇ ਜਾਂ ਵਿਲੱਖਣ ਅਧਿਕਾਰ ਨਹੀਂ ਹਨ ਸਿਵਾਏ ਸਾਧਾਰਣ ਸੰਵਿਧਾਨਿਕ ਹੱਕ ਦੇ। ਸੰਵਿਧਾਨ ਵਿਚ ਤਰਮੀਮ ਦਾ ਐਕਟ ਵੀ ਆਰਟੀਕਲ 13 ਦੇ ਅਰਥਾਂ ਵਿਚ ਕਾਨੂੰਨ ਹੀ ਹੈ ਤੇ ਇਸ ਤਰ੍ਹਾਂ ਸੰਸਦ ਵਿਧਾਨ ਦੇ ਤਰਮੀਮੀ ਐਕਟ ਜੋ ਆਰਟੀਕਲ 368 ਅਧੀਨ ਪਾਸ ਕੀਤਾ ਗਿਆ ਹੈ, ਦੁਆਰਾ ਵੀ ਮੁੱਢਲੇ ਹੱਕਾਂ ਨੂੰ ਤੋੜ-ਮਰੋੜ ਜਾਂ ਸੰਖੇਪ ਨਹੀਂ ਕਰ ਸਕਦੀ।

1973 ਵਿਚ, **ਕੇਸਵਾਨੰਦ ਭਾਰਤੀ ਬਨਾਮ ਕੇਰਲਾ ਰਾਜ[21] ਕੇਸ ਵਿਚ** ਸਰਬ ਉੱਚ ਅਦਾਲਤ ਨੇ **ਗੋਲਕ ਨਾਥ ਕੇਸ ਤੇ** ਮੁੜ ਨਜ਼ਰਸਾਨੀ ਕੀਤੀ। 13 ਜੱਜਾਂ ਵਿਚੋਂ 10 ਦੀ ਇਹ ਰਾਏ ਸੀ ਕਿ ਆਰਟੀਕਲ 368 ਵਿਚ ਖ਼ੁਦ-ਬ-ਖ਼ੁਦ ਹੀ ਸੰਵਿਧਾਨ ਵਿਚ ਤਰਮੀਮ ਦਾ ਹੱਕ ਸ਼ਾਮਿਲ ਹੈ ਤੇ ਇਹ 'ਕਾਨੂੰਨ' ਆਰਟੀਕਲ 13 (2) ਵਿਚ ਆਰਟੀਕਲ 368 ਅਧੀਨ ਸੰਵਿਧਾਨਿਕ ਤਰਮੀਮ ਵਿਚ ਨਹੀਂ ਆਉਂਦਾ। ਗੋਲਕ ਨਾਥ ਦੇ ਕੇਸ ਵਿਚ ਦਿੱਤਾ ਗਿਆ ਫ਼ੈਸਲਾ ਸਹੀ ਢੰਗ ਨਾਲ ਬਦਲ ਦਿੱਤਾ ਗਿਆ। ਇਸ ਸਵਾਲ ਬਾਰੇ ਕਿ ਆਰਟੀਕਲ 368 ਅਧੀਨ ਤਰਮੀਮੀ ਅਧਿਕਾਰ ਸਹੀ ਅਤੇ ਅਸੀਮਤ ਹੈ, ਸੱਤਾਂ ਜੱਜਾਂ ਦੇ ਬਹੁਮਤ ਨੇ ਇਹ ਫ਼ੈਸਲਾ ਦਿੱਤਾ ਕਿ ਆਰਟੀਕਲ 368 ਅਧੀਨ ਤਰਮੀਮੀ ਹੱਕ ਇਕ ਲਾਗੂ ਸੀਮਾ ਦਾ ਵਿਸ਼ਾ ਹੈ, ਇਕ ਐਸੀ ਸੀਮਾ ਜੋ ਲੋੜੀਂਦੀ ਘੇਰਾ-ਬੰਦੀ 'ਚੋਂ ਪੈਦਾ ਹੋਈ ਹੈ ਭਾਵ "ਵਿਧਾਨ ਵਿਚ ਤਰਮੀਮ" ਕਰਨ ਦੇ ਹੱਕ ਵਿਚੋਂ। 7:6 ਦੇ ਬਹੁਮੱਤ ਨਾਲ ਸਰਬ ਉੱਚ ਅਦਾਲਤ ਨੇ ਇਹ ਫ਼ੈਸਲਾ ਦਿੱਤਾ ਕਿ, "ਆਰਟੀਕਲ 368 ਸੰਸਦ ਨੂੰ ਇਹ ਹੱਕ ਪ੍ਰਦਾਨ ਨਹੀਂ ਕਰਦਾ ਕਿ ਉਹ 'ਮੁੱਢਲੀ ਬਣਤਰ' ਜਾਂ ਸੰਵਿਧਾਨ ਦੇ ਢਾਂਚੇ ਨੂੰ ਬਦਲ ਸਕੇ।" ਮੁੱਢਲੀ ਬਣਤਰ ਦਾ ਕੀ ਸਰੂਪ ਹੈ ਇਸ ਬਾਰੇ ਭਾਵੇਂ ਬਹੁਮੱਤ ਨੇ ਸਪੱਸ਼ਟ ਨਹੀਂ ਕੀਤਾ ਤੇ ਇਹ ਸਵਾਲ

ਅਣ-ਉੱਤਰ ਹੀ ਪਿਆ ਹੈ ।[22] ਫਿਰ ਵੀ ਇਸ ਸੰਬੰਧ ਵਿਚ ਕੁਝ ਵਿਦਵਾਨ ਜੱਜਾਂ ਦੀ ਰਾਏ ਬਾਰੇ ਕੋਈ ਕਿੰਤੂ ਨਹੀਂ ਹੋ ਸਕਦਾ ਜੋ ਕਿ ਹੁਣ ਤਕ ਵੀ ਕੇਸਵਾਨੰਦ ਭਾਰਤੀ ਦੇ ਕੇਸ ਨੂੰ "ਸਾਡੇ ਗਣਰਾਜ ਦੀ ਕਾਨੂੰਨ-ਵਿਗਿਆਨ ਪ੍ਰਤੀ ਮਹਾਨ ਦੇਣ" ਵਜੋਂ ਯਾਦ ਕਰਦੇ ਹਨ ਤੇ ਇਸ ਦੀ ਅੰਤਰੀਵ ਸੋਚ ਵਿਚ "ਸਾਡੇ ਦੇਸ਼ ਦੇ ਲੋਕ-ਰਾਜ ਦੀ ਪ੍ਰਭਾਵਸ਼ਾਲੀ ਤੇ ਮਹੱਤਵਪੂਰਨ ਚਤੁਰ ਵਿਦਮਾਨ ਹੈ ।"

ਕੇਸਵਾਨੰਦ ਦੇ ਕੇਸ ਦੇ ਫ਼ੈਸਲੇ ਤੋਂ ਬਾਅਦ ਆਰਟੀਕਲ 368 ਵਿਚ ਧਾਰਾ (4) ਅਤੇ (5) ਸੰਵਿਧਾਨ ਐਕਟ 1976 ਦੁਆਰਾ ਪਾ ਦਿੱਤੀ ਗਈ (42ਵੀਂ ਤਰਮੀਮ) ਤਾਂ ਕਿ ਸੰਸਦ ਦੀਆਂ ਤਰਮੀਮੀ ਸ਼ਕਤੀਆਂ ਪ੍ਰਤੀ 'ਮੁੱਢਲੇ ਪੱਖ' ਦੀ ਸੀਮਾ ਹਟਾ ਦਿੱਤੀ ਜਾਏ । ਇਹ ਧਾਰਾਵਾਂ ਕਹਿੰਦੀਆਂ ਹਨ ਕਿ (ੳ) ਕੋਈ ਸੀਮਾਵਾਂ ਨਹੀਂ ਹਨ, ਪ੍ਰਗਟ ਜਾਂ ਗੁਪਤ, ਆਰਟੀਕਲ 368 (1) ਦੇ ਅਧੀਨ, ਸੰਸਦ ਦੀਆਂ ਤਰਮੀਮੀ ਤਾਕਤਾਂ ਉਤੇ, ਪ੍ਰਗਟ ਜਾਂ ਅਪ੍ਰਗਟ ਸੀਮਾਵਾਂ ਦਾ ਕੋਈ ਬੰਧਨ ਨਹੀਂ ਹੈ ਜੋ ਕਿ ਵਿਧਾਨਿਕ ਹੱਕ ਹੈ ਅਤੇ ਇਹ ਕਿ (ਅ) ਕੋਈ ਵੀ ਸੰਵਿਧਾਨ ਤਰਮੀਮੀ ਐਕਟ, ਇਸ ਲਈ ਇਹ ਕਿਸੇ ਵੀ ਆਧਾਰ ਤੇ ਨਿਆਂਇਕ ਫ਼ੈਸਲੇ ਦਾ ਵਿਸ਼ਾ ਨਹੀਂ ਹੋਏਗਾ । ਪਰ ਮੁੱਢਲੀ ਬਣਤਰ ਦੇ ਸਿਧਾਂਤ ਦੀ ਵਰਤੋਂ ਬਾਰੇ ਸਰਬ ਉੱਚ ਅਦਾਲਤ ਨੇ ਮਿਨਰਵਾ ਮਿੱਲ ਬਨਾਮ ਸੰਯੁਕਤ ਭਾਰਤੀ ਸੰਘ ਦੇ ਕੇਸ ਵਿਚ ਧਾਰਾ (4) ਅਤੇ (5) ਬਾਰੇ ਰਾਏ ਦੇ ਕੇ ਇਸ ਦੀ ਪੁਸ਼ਟੀ ਕਰ ਦਿੱਤੀ ਹੈ ਇਸ ਆਧਾਰ 'ਤੇ ਕਿ ਇਹ ਤਰਮੀਮ ਨਿਆਂਇਕ ਜਾਂਚ ਨੂੰ ਪੂਰੀ ਤਰ੍ਹਾਂ ਲਾਂਭੇ ਕਰ ਕਰ ਦੇਣ ਲਈ ਹੀ ਕੀਤੀ ਗਈ ਹੈ ਜੋ ਕਿ ਵਿਧਾਨ ਦਾ 'ਮੂਲ ਤੱਤ' ਹੈ ।

'ਮੂਲ ਤੱਤ' ਦੇ ਸਿਧਾਂਤ ਦੀ ਅਜੋਕੀ ਸਥਿਤੀ ਉਹੀ ਹੈ ਉਦੋਂ ਤਕ ਜਦ ਤਕ ਕਿ ਕੇਸਵਾਨੰਦ ਦੇ ਕੇਸ ਦੇ ਫ਼ੈਸਲੇ ਨੂੰ ਸਰਬ ਉੱਚ ਅਦਾਲਤ ਦਾ ਹੋਰ ਪੂਰਾ ਬੈਂਚ ਬਦਲਾ ਨਹੀਂ ਦੇਂਦਾ । ਸੰਵਿਧਾਨ ਦੇ ਕਿਸੇ ਵੀ ਮੁੱਢਲੇ ਪੱਖ 'ਤੇ ਅਸਰ ਪਾਉਣ ਦੀ ਹਾਲਤ ਵਿਚ ਕੋਈ ਵੀ ਸੰਵਿਧਾਨ ਵਿਚ ਕੀਤੀ ਗਈ ਤਰਮੀਮ ਸਰਬ ਉੱਚ ਅਦਾਲਤ ਦੇ ਘੇਰੇ ਵਿਚ ਆ ਸਕਦੀ ਹੈ ।

**ਕੇਸਵਾਨੰਦ ਦੇ ਕੇਸ ਵਿਚ** ਜਸਟਿਸ ਸੀਕਰੀ ਨੇ ਸੰਵਿਧਾਨ ਦੇ ਮੁੱਢਲੇ ਪੱਖਾਂ ਨੂੰ ਹੇਠ ਲਿਖੇ ਅਨੁਸਾਰ ਰੂਪ ਦੇਣ ਦੀ ਕੋਸ਼ਿਸ਼ ਕੀਤੀ ਹੈ :[23]

(i) ਸੰਵਿਧਾਨ ਦੀ ਸਰਬ ਉੱਚਤਾ ।

(ii) ਗਣ-ਤੰਤਰੀ ਤੇ ਲੋਕ-ਰਾਜੀ ਸ਼ਾਸਨ ਪ੍ਰਣਾਲੀ ।

(iii) ਸਵਿਧਾਨ ਦਾ ਧਰਮ-ਨਿਰਪੇਖ ਸਰੂਪ ।

(iv) ਅਧਿਕਾਰਾਂ ਦਾ ਵੱਖਰੇਵਾਂ ਅਤੇ

(v) ਸੰਵਿਧਾਨ ਦਾ ਸੰਘੀ ਸਰੂਪ ।

ਇਸੇ ਹੀ ਕੇਸ ਵਿਚ ਜਸਟਿਸ ਹੈਗੜੇ ਤੇ ਜਸਟਿਸ ਮੁਖਰਜੀ ਨੇ ਪ੍ਰਭੁਸੱਤਾ ਅਤੇ ਭਾਰਤ ਦੀ ਏਕਤਾ, ਸਾਡੀ ਰਾਜਸੀ-ਪ੍ਰਣਾਲੀ ਦਾ ਲੋਕ-ਰਾਜੀ ਸਰੂਪ ਅਤੇ ਵਿਅਕਤੀ-ਗਤ ਸੁਤੰਤਰਤਾ ਨੂੰ ਸੰਵਿਧਾਨ ਦੇ ਮੁੱਢਲੇ ਢਾਂਚੇ ਤੇ ਤੱਤਾਂ ਵਿਚ ਸ਼ਾਮਿਲ ਕਰ ਦਿੱਤਾ ।

ਉਨ੍ਹਾਂ ਦਾ ਵਿਸ਼ਵਾਸ ਸੀ ਕਿ ਸੰਸਦ ਨੂੰ ਕਦਾਚਿਤ ਇਹ ਅਧਿਕਾਰ ਨਹੀਂ ਕਿ ਉਹ ਸਰਬੱਤ ਦੇ ਭਲੇ ਅਤੇ ਸਮਾਨਤਾਵਾਦੀ ਸਮਾਜ ਦੀ ਉਸਾਰੀ ਕਰਨ ਵਾਲੇ ਕਿਸੇ ਫ਼ੈਸਲੇ ਨੂੰ ਬਦਲਾ ਸਕੇ।[24] ਜਸਟਿਸ ਖੰਨਾ ਨੇ ਇਹ ਵੀ ਕਿਹਾ ਸੀ ਕਿ ਸੰਸਦ ਸਾਡੀ ਲੋਕ-ਰਾਜੀ ਸਰਕਾਰ ਨੂੰ ਤਾਨਾਸ਼ਾਹੀ ਜਾਂ ਪਿਤਾ-ਪੁਰਖੀ ਮਹੰਤੀ ਵਿਚ ਨਹੀਂ ਬਦਲ ਸਕਦੀ ਅਤੇ ਨਾ ਹੀ ਇਸ ਗੱਲ ਦੀ ਆਗਿਆ ਦਿੱਤੀ ਜਾ ਸਕਦੀ ਹੈ ਕਿ ਉਹ ਲੋਕ ਸਭਾ ਅਤੇ ਰਾਜ ਸਭਾ ਨੂੰ ਖ਼ਤਮ ਕਰ ਸਕੇ। ਇਸ ਤਰ੍ਹਾਂ ਰਾਜ ਦਾ ਧਰਮ-ਨਿਰਪੇਖ ਕਿਰਦਾਰ ਖ਼ਤਮ ਨਹੀਂ ਕੀਤਾ ਜਾ ਸਕਦਾ।[25]

**ਇੰਦਰਾ ਗਾਂਧੀ ਬਨਾਮ ਰਾਜ ਨਾਰਾਇਣ ਕੇਸ ਵਿਚ** ਜਸਟਿਸ ਚੰਦਰਚੂੜ ਨੇ ਇਹ ਸੁਝਾਅ ਦਿੱਤੇ ਕਿ ਸੰਵਿਧਾਨ ਦੇ ਮੁੱਢਲੇ ਢਾਂਚੇ ਦੇ ਮੁੱਢਲੇ ਤੱਤ ਹੇਠ ਲਿਖੇ ਅਨੁਸਾਰ ਹੋਣੇ ਚਾਹੀਦੇ ਹਨ :[26]

(i) ਭਾਰਤ ਇਕ ਪ੍ਰਭੁਤਾ-ਸੰਪਨ ਲੋਕ ਰਾਜ ਗਣਤੰਤਰ ਵਜੋਂ;
(ii) ਬਰਾਬਰੀ ਦਾ ਦਰਜਾ ਤੇ ਅਵਸਰ;
(iii) ਧਰਮ-ਨਿਰਪੇਖਤਾ ਤੇ ਆਤਮਿਕ ਆਜ਼ਾਦੀ; ਅਤੇ
(iv) ਕਾਨੂੰਨੀ ਰਾਜ।

ਇਸੇ ਹੀ ਜੱਜ ਨੇ **ਮਿਨਰਵਾ ਮਿੱਲ ਦੇ ਕੇਸ ਵਿਚ,** "ਸੰਸਦ ਦੀਆਂ ਤਰਮੀਮੀ ਸ਼ਕਤੀਆਂ", "ਨਿਆਂਇਕ ਨਜ਼ਰਸਾਨੀ", ਅਤੇ ਮੁੱਢਲੇ ਹੱਕਾਂ ਤੇ ਸਿੱਧੇ ਸਿਧਾਂਤਾਂ ਦਰਮਿਆਨ 'ਸਮਤੋਲ' ਸ਼ਾਮਿਲ ਕਰ ਦਿੱਤੇ।[27]

ਕਈਆਂ ਪ੍ਰਸੰਗਾਂ ਵਿਚ ਮੁੱਢਲੇ ਪੱਖ ਦੇ ਕਿਸੇ ਅਹਿਮ ਤੱਤ ਨੂੰ ਇਕ ਤੱਤ ਬਣਾਉਣ ਦੇ ਪ੍ਰਸੰਗ ਵਿਚ ਜੱਜਾਂ ਦਰਮਿਆਨ ਵਿਚਾਰਾਂ ਦੀ ਅਸਮਾਨਤਾ ਵੀ ਨਜ਼ਰ ਆਉਂਦੀ ਹੈ। ਮਿਸਾਲ ਵਜੋਂ ਚੀਫ਼ ਜਸਟਿਸ ਰੇਅ, ਆਜ਼ਾਦ ਅਤੇ ਬੇ-ਲਾਗ ਚੋਣਾਂ ਦੇ ਸੰਕਲਪ ਨੂੰ ਅਸੰਭਵ ਸਮਝਦੇ ਹਨ ਜਦ ਕਿ ਜਸਟਿਸ ਖੰਨਾ, ਇਸੇ ਹੀ ਕੇਸ ਵਿਚ ਇਸ ਸਿਧਾਂਤ ਨੂੰ ਸੰਵਿਧਾਨ ਦੇ ਮੁੱਢਲੇ ਪੱਖਾਂ ਦੇ ਤੱਤ ਵਜੋਂ ਕਬੂਲਦੇ ਹਨ।[28] ਜਸਟਿਸ ਚੰਦਰਚੂੜ ਇਸ ਵਿਚਾਰ ਨਾਲ ਸਹਿਮਤ ਨਹੀਂ ਕਿ ਸੰਵਿਧਾਨ ਦੀ ਭੂਮਿਕਾ ਦੇ ਸ਼ਬਦ ਇਸ ਦੇ ਮੁੱਢਲੇ ਢਾਂਚੇ ਦਾ ਨਿਚੋੜ ਹਨ।[29] ਜਸਟਿਸ ਬੇਗ ਦੀ ਇਹ ਰਾਏ ਹੈ ਕਿ ਅਦਾਲਤ ਸੰਵਿਧਾਨ ਦੀ ਆਰੰਭਕ ਭੂਮਿਕਾ ਵਿਚ ਹੀ ਅਜ਼ਮਾਇਸ਼ ਵਿਚ ਪੈ ਜਾਂਦੀ ਹੈ (ਸੰਵਿਧਾਨਿਕ ਸੁੱਚਤਾ ਦੀ)। ਉਸ ਦੀ ਰਾਏ ਹੈ ਕਿ ਆਰੰਭਕ ਭੂਮਿਕਾ ਸੰਵਿਧਾਨਿਕ ਤਰਮੀਮਾਂ 'ਤੇ ਲਾਗੂ ਕਰਨ ਲਈ ਮਾਪਦੰਡ ਦਾ ਕੰਮ ਦੇਂਦੀ ਹੈ।[30] ਇੰਦਰਾ ਗਾਂਧੀ ਕੇਸ ਵਿਚ ਜਸਟਿਸ ਚੰਦਰਚੂੜ ਨੇ ਸਿੱਟਾ ਕੱਢਿਆ ਹੈ ਕਿ "ਮੁੱਢਲੇ ਢਾਂਚੇ ਦੇ ਸਿਧਾਂਤ ਨੂੰ ਹਰ ਵਿਅਕਤੀਗਤ ਕੇਸ ਵਿਚ ਵਿਚਾਰਿਆ ਜਾਣਾ ਚਾਹੀਦਾ ਹੈ ਨਾ ਕਿ ਸਮੁੱਚੇ ਰੂਪ ਵਿਚ, ਪਰ ਕਿਸੇ ਪੱਕੀ ਸਮੱਸਿਆ ਦੇ ਪ੍ਰਸੰਗ ਵਿਚ ਹੀ ਅਜਿਹਾ ਹੋਣਾ ਚਾਹੀਦਾ ਹੈ।"[31]

1950 ਤੋਂ ਸੰਵਿਧਾਨ ਦੀ ਸ਼ੁਰੂਆਤ ਨਾਲ ਹੁਣ ਤਕ 61 ਸੰਵਿਧਾਨਿਕ ਤਰਮੀਮਾਂ ਕੀਤੀਆਂ ਜਾ ਚੁੱਕੀਆਂ ਹਨ। ਇਹ ਸਾਰੀਆਂ ਸੰਸਦ ਦੀਆਂ ਸੰਵਿਧਾਨਿਕ ਤਾਕਤਾਂ ਅਧੀਨ ਹੀ ਕੀਤੀਆਂ ਗਈਆਂ ਹਨ ਤੇ ਕਈ ਵਾਰ ਇਹ ਅਕਲਪਿਤ ਮੁਸ਼ਕਲਾਂ ਪੈਦਾ ਹੋ

ਜਾਣ ਅਤੇ ਅਦਾਲਤਾਂ ਦੇ ਫ਼ੈਸਲਿਆਂ ਵਜੋਂ ਪੈਦਾ ਹੋਈ ਸਥਿਤੀ ਨੂੰ ਨਜਿੱਠਣ ਲਈ ਕੀਤੀਆਂ ਗਈਆਂ ਅਤੇ ਸੰਵਿਧਾਨਿਕ ਧਾਰਾਵਾਂ ਦੇ ਸਪੱਸ਼ਟੀਕਰਣ ਵਾਸਤੇ ਕੀਤੀਆਂ ਗਈਆਂ। ਕਈ ਵਾਰ ਸੰਵਿਧਾਨਿਕ ਮਨੋਰਥ ਨੂੰ ਸਪੱਸ਼ਟ ਕਰਨ ਲਈ ਤਰਮੀਮਾਂ ਜ਼ਰੂਰੀ ਹੋ ਜਾਂਦੀਆਂ ਹਨ—ਸੰਵਿਧਾਨ ਬਣਾਉਣ ਦਾ ਅਸਲ ਮਨੋਰਥ ਕੁਝ ਖ਼ਾਸ ਖ਼ਾਸ ਧਾਰਾਵਾਂ ਪਿੱਛੇ—ਅਤੇ ਵਿਧਾਨ ਦੇ ਖਰੜੇ ਨੂੰ ਪ੍ਰਸਤਾਵਿਤ ਰਾਸ਼ਟਰੀ ਨਿਸ਼ਾਨਿਆਂ ਅਤੇ ਮੰਤਵਾਂ ਦੇ ਨੇੜੇ ਲਿਆਉਣ ਲਈ ਜਿਸ ਤਰ੍ਹਾਂ ਕਿ ਸੰਸਦ ਸਮਝ ਰਹੀ ਹੋਵੇ।

**ਅਗਵਾਈ (ਭਰਤੀ ਅਤੇ ਸਿੱਖਿਆ) ਭੂਮਿਕਾ :** ਅਖ਼ੀਰ ਵਿਚ ਪਰ ਕਿਸੇ ਤਰ੍ਹਾਂ ਘੱਟ ਵੀ ਨਹੀਂ, ਸੰਸਦ ਦਾ ਮਹੱਤਵਪੂਰਨ ਕਾਰਜ ਰਾਸ਼ਟਰੀ ਭੰਡਾਰ (national reservoir) ਅਤੇ ਰਾਜਸੀ ਅਗਵਾਈ ਦੀ ਸਿੱਖਿਆ ਦੇਣਾ ਵੀ ਹੈ। ਸੰਸਦ ਮੰਤਰੀਆਂ ਵਾਸਤੇ ਭਰਤੀ ਅਤੇ ਸਿਖਿਆ ਦਾ ਸਥਾਨ ਹੈ। ਦੋਹਾਂ ਹੀ ਸਦਨਾਂ ਵਿਚ ਮੈਂਬਰਾਂ ਅਤੇ ਉਨ੍ਹਾਂ ਦੀਆਂ ਕਮੇਟੀਆਂ ਦਾ ਸਰੂਪ ਪ੍ਰਧਾਨ ਮੰਤਰੀ ਦੀ ਸਹਾਇਤਾ ਕਰਦਾ ਹੈ ਕਿ ਉਹ ਇਨ੍ਹਾਂ ਵਿਚੋਂ ਅਤਿ ਉੱਤਮ ਚੁਣ ਲਏ। ਕਈ ਸੰਸਦੀ ਕਮੇਟੀਆਂ ਵਿਚ ਹਿੱਸਾ ਲੈਂਦਿਆਂ ਲੈਂਦਿਆਂ ਮੈਂਬਰ ਲੋੜੀਂਦੀ ਜਾਣਕਾਰੀ ਅਤੇ ਤਜਰਬਾ ਪ੍ਰਾਪਤ ਕਰ ਲੈਂਦੇ ਹਨ ਤੇ ਵਖ ਵਖ ਖੇਤਰਾਂ ਵਿਚੋਂ ਪ੍ਰਾਪਤ ਕੀਤੀ ਇਹ ਯੋਗਤਾ ਉਨ੍ਹਾਂ ਨੂੰ ਅਕਸਰ ਚੰਗੇ ਮੰਤਰੀ ਬਣਾ ਦੇਂਦੀ ਹੈ।

## ਹਵਾਲੇ


1. ਭਾਰਤੀ ਸੰਵਿਧਾਨ ਦਾ ਆਰਟੀਕਲ 75, 114-116 ਤੇ 265
2. ਦੇਖੋ ਇੰਟਰ ਪਾਰਲੀਮੈਂਟਰੀ ਯੂਨੀਅਨ (ਸੰਸਕਰਣ) **ਪਾਰਲੀਮੈਂਟਸ ਆਫ਼ ਦਾ ਵਰਲਡ,** ਲੰਡਨ 1976, **ਸਫ਼ੇ** 801–802 ਤੇ 825–827
3. ਰੂਲਜ਼ ਆਫ਼ ਪ੍ਰੋਸੀਜ਼ਰ ਐਂਡ ਕੰਡਕਟ ਆਫ਼ ਬਿਜ਼ਨਸ ਇਨ ਲੋਕ ਸਭਾ, ਛੇਵੀਂ ਸੰਸਕਰਣ, 1980, ਨੀਯਮ (Rule) 198
4. ਨਿਯਮ 56
5. ਆਰਟੀਕਲ 114–116 ਤੇ 265
6. ਸੁਭਾਸ਼ ਸੀ. ਕੇਸ਼ਯਪ ਦੀ ਪੁਸਤਕ 'ਕਮੇਟੀਜ਼ ਇਨ ਦੀ ਇੰਡੀਅਨ ਲੋਕ ਸਭਾ, ਜਾਹਨ ਡੀ. ਲੀਸ ਐਂਡ ਮਾਲਕਮ ਸ਼ਾਅ ਦੀ ਪੁਸਤਕ **ਕਮੇਟੀਜ਼ ਇਨ ਲੇਜਿਸਲੇਚਰਜ਼,** ਡਿਊਕ ਯੂਨੀਵਰਸਿਟੀ ਪ੍ਰੈਸ, ਦਰਹਮ, 1979, ਪੰਨਾ 291
7. ਐਮ. ਐਨ. ਕੌਲ, **ਪਾਰਲੀਮੈਂਟਰੀ ਇੰਸਟੀਚੂਸ਼ਨਜ਼ ਐਂਡ ਪ੍ਰੋਸੀਜ਼ਰ,** ਨੈਸ਼ਨਲ, ਨਵੀਂ ਦਿੱਲੀ 1978, ਪੰਨਾ 14
8. ਐਸ. ਐਲ. ਸ਼ਕਧਰ, **ਗਲਿੰਪਸਜ਼ ਆਫ਼ ਦਾ ਵਰਕਿੰਗ ਆਫ਼ ਪਾਰਲੀਮੈਂਟ,** ਮੈਟ੍ਰੋਪੋਲਿਟਨ, ਨਵੀਂ ਦਿੱਲੀ, 1977, ਪੰਨੇ 180–184

9. ਸੁਭਾਸ਼ ਸੀ. ਕੇਸ਼ਯਪ, ਇਨਫਰਮੇਸ਼ਨ ਮੈਨੇਜਮੈਂਟ ਫਾੜ ਪਾਰਲੀਮੈਂਟਰੀਅਨਜ਼, **ਮੰਥਲੀ ਪਬਲਿਕ ਓਪੀਨੀਅਨ ਸਰਵੇਜ,** 18, 6, 1973 ; ਅਤੇ ਉਸ ਦੀ ਉਹ ਰਿਪੋਰਟ ਜੋ ਸੰਸਦ ਦੇ ਮੈਂਬਰ ਹੁੰਦਿਆਂ ਮੈਂਬਰ ਦੇ ਸੂਚਨਾ ਸਰੋਤਾਂ ਬਾਰੇ ਹੈ। ਉਸਦੀ ਪੁਸਤਕ, **ਰਿਕੁਆਇਰਮੈਂਟਸ ਫ਼ਾਰ ਇਨਫਰਮੇਸ਼ਨ ਇਨ ਦੀ ਮਾਡਰਨ ਵਰਲਡ** ਜਿਲਦ I ਅਤੇ II, ਇੰਟਰ-ਪਾਰਲੀਮੈਂਟਰੀ ਯੂਨੀਅਨ, ਜਨੇਵਾ 1973 (ਕਾਗਜ਼ਾਤ ਅਤੇ ਅੰਤਰ-ਰਾਸ਼ਟਰੀ ਸਿੰਪੋਜੀਅਮ ਦੀਆਂ ਕਾਰਵਾਈਆਂ)।

10. ਸ਼ਕਧਰ, **ਗਲਿੰਪਸ਼ਜ** ਉਪਰੋਕਤ, ਪੰਨੇ 186-187

11. ਕੇਸ਼ਯਪ, ਇਨਫਰਮੇਸ਼ਨ ਮੈਨੇਜਮੈਂਟ, ਉਪਰੋਕਤ

12. ਕੇਸ਼ਯਪ, **ਕਮੇਟੀਜ਼,** ਉਪਰੋਕਤ, ਪੰਨਾ 296

13. ਆਰਟੀਕਲ 245-246 ਅਤੇ ਸੱਤਵੀਂ ਸੂਚੀ।

14. ਸੁਭਾਸ਼ ਸੀ. ਕੇਸ਼ਯਪ, **ਹਿਊਮਨ ਰਾਈਟਸ ਐਂਡ ਪਾਰਲੀਮੈਂਟ,** ਮੈਟ੍ਰੋਪੋਲਿਟਨ, ਨਵੀਂ ਦਿੱਲੀ, 1978, ਕਾਂਡ 9, "ਸੰਸਦ ਅਤੇ ਸਮਾਜਿਕ-ਆਰਥਕ ਵਿਧਾਨ" ਪੰਨੇ 124-133

15. ਸੁਭਾਸ਼ ਸੀ. ਕੇਸ਼ਯਪ, ਇੰਟਰ-ਪਾਰਲੀਮੈਂਟਰੀ ਯੂਨੀਅਨ, (ਸੰਸਕਰਣ), **ਹੁ ਲੈਜਿਸਲੇਟ ਇਨ ਦੀ ਮਾਡਰਨ ਵਰਲਡ,** ਜਨੇਵਾ, 1976, ਪੰਨਾ 68

16. ਉਹੀ, ਪੰਨੇ 65-69

17. ਸੁਭਾਸ਼ ਸੀ. ਕੇਸ਼ਯਪ, **ਹਿਊਮਨ ਰਾਈਟਸ,** ਕਾਂਡ 10, ਸੰਸਦ ਦੀ ਸੰਵਿਧਾਨਿ ਕ ਸ਼ਕਤੀ ਅਤੇ ਨਿਆਂਇਕ ਪੁਨਰਵਿਲੋਕਨ, ਪੰਨੇ 134-143

18. ਏ. ਆਈ. ਆਰ. 1951, ਸੁਪਰੀਮ ਕੋਰਟ 458

19. ਏ. ਆਈ. ਆਰ. 1965, ਸੁਪਰੀਮ ਕੋਰਟ 845

20. ਏ. ਆਈ. ਆਰ. 1967, ਸੁਪਰੀਮ ਕੋਰਟ 1643

21. ਏ. ਆਈ. ਆਰ. 1973, ਸੁਪਰੀਮ ਕੋਰਟ 1461

22. ਸੁਭਾਸ਼ ਸੀ. ਕੇਸ਼ਯਪ, ਪਾਰਲੀਮੈਂਟ ਐਂਡ ਕੰਸਟੀਚਿਊਸ਼ਨਲ ਡੀਵੈਲਪਮੈਂਟਸ ਇੰਨ ਇੰਡੀਆ, **ਦੀ ਟੇਬਲ,** (ਲੰਡਨ), ਖੰਡ 24, 1976, ਪੰਨੇ 15-18

23. ਕੇਸਵਾਨੰਦ ਬਨਾਮ ਕੇਰਲਾ ਰਾਜ; ਏ. ਆਈ. ਆਰ. 1973, ਸੁਪਰੀਮ ਕੋਰਟ 1461, ਪੈਰਾ 302

24. ਉਹੀ, ਪੈਰਾ, 682

25. ਉਹੀ, ਪੈਰਾ, 1437

26. ਇੰਦਰਾ ਗਾਂਧੀ ਬਨਾਮ ਰਾਜ ਨਾਰਾਇਣ, ਏ. ਆਈ. ਆਰ. 1975, ਸੁਪਰੀਮ ਕੋਰਟ 2299, ਪੈਰਾ 665

27. ਮਿਨਰਵਾ ਮਿਲਜ਼ ਲਿਮਟਿਡ ਬਨਾਮ ਸੰਯੁਕਤ ਭਾਰਤ, ਏ. ਆਈ. ਆਰ. 1980, ਸੁਪਰੀਮ ਕੋਰਟ 1789
28. ਇੰਦਰਾ ਗਾਂਧੀ ਕੇਸ, ਉਪਰੋਕਤ, ਪੈਰੇ 55 ਅਤੇ 213
29. ਉਹੀ, ਪੈਰਾ 665
30. ਉਹੀ, ਪੈਰਾ 623
31. ਉਹੀ, ਪੈਰਾ 2465

# 4

# ਚੋਣ ਪ੍ਰਣਾਲੀ

## ਸੰਸਦ ਦੀ ਚੋਣ

ਪ੍ਰਤਿਨਿਧ ਸੰਸਦੀ ਲੋਕ ਰਾਜ ਵਾਸਤੇ ਲੋਕ-ਪ੍ਰਤਿਨਿਧ ਚੁਣਨ ਲਈ ਕਿਸੇ ਢੰਗ ਦੀ ਲੋੜ ਪੈਂਦੀ ਹੈ ਤੇ ਇਸ ਮੰਤਵ ਦੀ ਪ੍ਰਾਪਤੀ ਲਈ ਕਿਸੇ ਢੁੱਕਵੀਂ ਪ੍ਰਣਾਲੀ ਦੀ ਲੋੜ ਹੈ। ਸੰਵਿਧਾਨ ਵਿਚ ਸਰਬ-ਵਿਆਪੀ ਬਾਲਗ਼ ਚੋਣ ਪ੍ਰਣਾਲੀ ਦੀ ਵਿਵਸਥਾ ਹੈ। ਹਰ ਸ਼ਹਿਰੀ ਜੋ ਅਠ੍ਹਾਰਾਂ ਵਰ੍ਹਿਆਂ ਦਾ ਜਾਂ ਇਸ ਤੋਂ ਵੱਧ ਹੈ ਉਸ ਨੂੰ ਬਗ਼ੈਰ ਕਿਸੇ ਧਰਮ, ਨਸਲ, ਜ਼ਾਤ, ਲਿੰਗ ਜਾਂ ਜਗ੍ਹਾ ਦੇ ਵਿਤਕਰੇ ਦੇ ਵੋਟ ਪਾਉਣ ਦਾ ਪੂਰਾ ਪੂਰਾ ਅਧਿਕਾਰ ਹੈ। ਇਹ ਗੱਲ ਬਹੁਤ ਜ਼ਰੂਰੀ ਹੈ ਕਿ ਚੋਣਾਂ ਆਜ਼ਾਦ ਤੇ ਨਿਰਪੱਖ ਹੋਣੀਆਂ ਚਾਹੀਦੀਆਂ ਹਨ। ਇਸ ਲਈ ਇਹ ਇਕ ਆਜ਼ਾਦ ਸੰਸਥਾ ਦੀ ਨਿਗਰਾਨੀ ਵਿਚ ਕਰਾਈਆਂ ਜਾਂਦੀਆਂ ਹਨ ਜਿਸ ਨੂੰ ਕਿ ਚੋਣ-ਕਮਿਸ਼ਨ ਕਿਹਾ ਜਾਂਦਾ ਹੈ। ਭਾਰਤ ਵਰਗੇ ਵਿਸ਼ਾਲ ਦੇਸ਼ ਵਿਚ ਅਤੇ ਵੱਡੀ ਆਬਾਦੀ ਅਤੇ ਭਾਰੀ ਵੋਟਰ ਸੰਖਿਆ ਰਖਣ ਵਾਲੇ ਦੇਸ਼ ਵਿਚ ਚੋਣਾਂ ਦਾ ਕਾਰਜ ਇਕ ਮਹਾਨ ਸਮੱਸਿਆ ਬਣ ਜਾਂਦਾ ਹੈ।[1] ਸੰਸਦ ਦੇ ਦੋਹਾਂ ਹੀ ਸਦਨਾਂ ਦੀਆਂ ਚੋਣਾਂ ਦੇ ਨਾਲ ਰਾਜ ਵਿਧਾਨ ਸਭਾਵਾਂ ਦੀਆਂ ਚੋਣਾਂ ਹੁੰਦੀਆਂ ਹਨ। ਚੋਣ-ਕਮਿਸ਼ਨ ਨੇ ਰਾਸ਼ਟਰਪਤੀ ਅਤੇ ਉਪ-ਰਾਸ਼ਟਰਪਤੀ ਦੇ ਉੱਚ ਅਹੁਦਿਆਂ ਲਈ ਵੀ ਚੋਣ ਕਰਨੀ ਹੁੰਦੀ ਹੈ।

### ਚੋਣ-ਕਮਿਸ਼ਨ

ਚੋਣ-ਕਮਿਸ਼ਨ ਵਿਚ ਮੁੱਖ-ਚੋਣਕਾਰ (Chief Election Commissioner) ਅਤੇ ਅਜਿਹੇ ਹੋਰ ਚੋਣਕਾਰ ਹੁੰਦੇ ਹਨ ਜੋ ਕਿ ਰਾਸ਼ਟਰਪਤੀ ਵਲੋਂ ਨਿਯੁੱਕਤ ਕੀਤੇ ਗਏ ਹਨ। ਮੁੱਖ-ਚੋਣਕਾਰ ਦੇ ਕੰਮ ਦੀ ਮਹਾਨਤਾ ਦੇ ਮੱਦੇ-ਨਜ਼ਰ ਸੁਪ੍ਰਸਿੱਧ ਅਤੇ ਅਮੀਰ ਪ੍ਰਬੰਧਕੀ ਤਜਰਬੇ ਵਾਲੇ, ਕਾਨੂੰਨੀ ਜਾਣਕਾਰੀ ਅਤੇ ਉੱਚ ਸਮਾਜਿਕ ਪਿਛੋਕੜ ਵਾਲੇ ਵਿਅਕਤੀ ਹੀ ਇਸ ਅਹੁਦੇ ਤੇ ਨਿਯੁੱਕਤ ਕੀਤੇ ਜਾਂਦੇ ਹਨ। ਕਮਿਸ਼ਨ ਦੇ ਮੈਂਬਰਾਂ ਦੀਆਂ ਸੇਵਾ ਸ਼ਰਤਾਂ ਅਤੇ ਮਿਆਦ ਉਨ੍ਹਾਂ ਦੀ ਨਿਯੁੱਕਤੀ ਤੋਂ ਬਾਅਦ ਬਦਲੀਆਂ ਨਹੀਂ ਜਾ ਸਕਦੀਆਂ। ਮੁੱਖ-ਚੋਣਕਾਰ ਨੂੰ ਸੁਪਰੀਮ ਕੋਰਟ ਦੇ ਕਿਸੇ ਜੱਜ ਵਾਂਗ ਮਹਾਂ-ਦੋਸ਼ ਦੀ ਕਾਰਵਾਈ (Process of impeachment) ਦੁਆਰਾ ਹੀ ਹਟਾਇਆ ਜਾ ਸਕਦਾ ਹੈ। ਦੂਸਰੇ ਚੋਣਕਾਰ ਵੀ ਮੁੱਖ-ਚੋਣਕਾਰ ਦੀ

ਸਿਫ਼ਾਰਿਸ਼ ਬਗ਼ੈਰ ਨਹੀਂ ਹਟਾਏ ਜਾ ਸਕਦੇ। ਕੇਂਦਰੀ ਅਤੇ ਰਾਜ ਸਰਕਾਰ ਕਮਿਸ਼ਨ ਨੂੰ ਅਜਿਹੇ ਅਧਿਕਾਰੀ ਅਤੇ ਸਟਾਫ਼ ਮੁਹੱਈਆ ਕਰਨ ਵਿਚ ਸਹਾਇਕ ਹੁੰਦੇ ਹਨ ਜੋ ਕਿ ਆਪਣੇ ਫ਼ਰਜ਼ਾਂ ਅਤੇ ਅਤੇ ਜ਼ਿੰਮੇਦਾਰੀਆਂ ਨੂੰ ਪੂਰੀ ਤਰ੍ਹਾਂ ਨਿਭਾਉਣ ਦੇ ਸਮਰੱਥ ਹੋਣ ਜਦ ਕਿ ਉਹ ਚੋਣਾਂ ਦੇ ਪ੍ਰਸੰਗ ਵਿਚ ਆਪਣੇ ਕਰਤੱਵ ਨਿਭਾ ਰਹੇ ਹੋਣ। ਇਹ ਸਾਰੇ ਅਧਿਕਾਰੀ ਅਤੇ ਕਰਮਚਾਰੀ ਪੂਰੀ ਤਰ੍ਹਾਂ ਚੋਣ-ਕਮਿਸ਼ਨ ਪ੍ਰਤੀ ਜਵਾਬਦੇਹ ਹੁੰਦੇ ਹਨ।[2]

ਹਰ ਰਾਜ ਵਾਸਤੇ ਮੁੱਖ ਚੋਣ ਅਫ਼ਸਰ ਹੁੰਦਾ ਹੈ ਜੋ ਕਿ ਚੋਣ-ਕਮਿਸ਼ਨ ਵਲੋਂ ਹਰ ਪ੍ਰਕਾਰ ਦੀਆਂ ਚੋਣਾਂ ਕਰਵਾਉਣ ਵਾਸਤੇ ਵੋਟਰ ਲਿਸਟਾਂ ਦੀ ਤਿਆਰੀ, ਦੁਹਰਾਈ (revision), ਸੋਧ-ਸੁਧਾਈ ਅਤੇ ਨਿਗਰਾਨੀ ਵਾਸਤੇ ਨਾਮਜ਼ਦ ਕੀਤਾ ਜਾਂਦਾ ਹੈ। ਇਸੇ ਤਰ੍ਹਾਂ ਹਰ ਜ਼ਿਲ੍ਹੇ ਵਾਸਤੇ ਇਕ ਜ਼ਿਲ੍ਹਾ ਚੋਣ ਅਫ਼ਸਰ ਹੁੰਦਾ ਹੈ ਜੋ ਕਿ ਮੁੱਖ ਚੋਣ ਅਫ਼ਸਰ ਦੀ ਹਿਦਾਇਤ ਤੇ ਆਪਣੇ ਜ਼ਿਲ੍ਹੇ ਵਿਚ ਚੋਣਾਂ ਨਾਲ ਸੰਬੰਧਿਤ ਹਰ ਪ੍ਰਕਾਰ ਦੇ ਕੰਮ ਦੀ ਨਿਗਰਾਨੀ ਅਤੇ ਤਾਲ-ਮੇਲ ਕਰਦਾ ਹੈ।[3] ਆਮ ਤੌਰ ਤੇ ਜ਼ਿਲ੍ਹਾ ਕੁਲੈਕਟਰ ਜਾਂ ਡਿਪਟੀ ਕਮਿਸ਼ਨਰ ਨੂੰ ਹੀ ਜ਼ਿਲ੍ਹਾ ਚੋਣ ਅਫ਼ਸਰ ਦਾ ਉਪ ਨਾਮ ਦੇ ਦਿੱਤਾ ਜਾਂਦਾ ਹੈ। ਉਹ ਚੋਣ ਕੇਂਦਰਾਂ ਵਾਸਤੇ ਪ੍ਰੀਜ਼ਾਇਡਿੰਗ ਅਫ਼ਸਰਾਂ ਅਤੇ ਚੋਣ ਅਫ਼ਸਰਾਂ ਦੀ ਨਿਯੁਕਤੀ ਕਰਦੇ ਹਨ। ਚੋਣ ਵਾਲੇ ਦਿਨ ਪ੍ਰੀਜ਼ਾਇਡਿੰਗ ਅਫ਼ਸਰ ਦੀ ਭੂਮਿਕਾ ਮਹੱਤਵਪੂਰਨ ਹੁੰਦੀ ਹੈ। ਇਕ ਚੋਣ ਕੇਂਦਰ ਵਿਚ ਉਸਦੀ ਡਿਊਟੀ ਸਭ ਕੁਝ ਠੀਕ ਰਖਣਾ ਤੇ ਇਹ ਦੇਖਣਾ ਹੁੰਦਾ ਹੈ ਕਿ ਚੋਣ ਆਜ਼ਾਦ ਅਤੇ ਨਿਰਪੱਖ ਹੋ ਰਹੀ ਹੈ।[4] ਚੋਣ ਅਫ਼ਸਰਾਂ ਦਾ ਕੰਮ ਚੋਣ ਕੇਂਦਰ ਵਿਚ ਸਹਾਇਤਾ ਕਰਨਾ ਹੁੰਦਾ ਹੈ।[5]

ਚੋਣ-ਕਮਿਸ਼ਨ ਰਾਜ ਸਰਕਾਰ ਦੇ ਮਸ਼ਵਰੇ ਨਾਲ ਹਰ ਸੰਸਦੀ ਅਤੇ ਵਿਧਾਨ ਸਭਾਈ ਚੋਣ-ਖੇਤਰ ਵਾਸਤੇ ਰਿਟਰਨਿੰਗ ਅਫ਼ਸਰ ਨਿਯੁੱਕਤ ਕਰਦਾ ਹੈ ਤੇ ਹਰ ਚੋਣ ਵਾਸਤੇ ਜਾਂ ਰਾਜ ਸਭਾ ਦੀਆਂ ਸੀਟਾਂ ਭਰਦਾ ਹੈ। ਰਿਟਰਨਿੰਗ ਅਫ਼ਸਰ ਨੂੰ ਅਧਿਕਾਰ ਹੈ ਕਿ ਉਹ ਕਾਨੂੰਨ ਅਨੁਸਾਰ ਚੋਣਾਂ ਕਰਾਉਣ ਲਈ ਹਰ ਉਹ ਕੰਮ ਕਰ ਸਕਦਾ ਹੈ ਜੋ ਲੋੜੀਂਦਾ ਹੋਵੇ।[6]

## ਮੈਂਬਰਾਂ ਦੀ ਚੋਣ

ਲੋਕ ਸਭਾ ਦੀ ਆਮ ਚੋਣ, ਇਸ ਦੀ ਮਿਆਦ ਪੁੱਗਣ ਤੇ ਜਾਂ ਇਸ ਦੇ ਭੰਗ ਹੋਣ ਤੇ ਹੀ ਹੁੰਦੀ ਹੈ।[7]

ਸੰਵਿਧਾਨਿਕ ਅਧਿਕਾਰਾਂ ਨੇ ਸੰਸਦ ਨੂੰ ਇਸ ਸਮਰੱਥ ਬਣਾ ਦਿੱਤਾ ਹੈ ਕਿ ਸੰਸਦ ਕਿਸੇ ਵੀ ਸਦਨ ਜਾਂ ਕਿਸੇ ਵੀ ਰਾਜ ਵਿਧਾਨ ਸਭਾ ਨਾਲ ਸੰਬੰਧਿਤ ਚੋਣ ਕਾਨੂੰਨ ਬਣਾ ਸਕੇ, ਸਮੇਤ ਚੋਣ ਲਿਸਟਾਂ ਦੀ ਤਿਆਰੀ, ਚੋਣ-ਹਲਕਿਆਂ ਦੀ ਹਦਬੰਦੀ ਅਤੇ ਹੋਰ ਸਾਰੇ ਲੋੜੀਂਦੇ ਮਸਲੇ ਜੋ ਇਨ੍ਹਾਂ ਸਦਨਾਂ ਜਾਂ ਸਦਨ ਨੂੰ ਪੂਰਨ ਭਾਂਤ ਵਿਧਾਨਿਕ ਬਣਾ ਸਕੇ।[8] ਲੋਕ ਪ੍ਰਤਿਨਿਧਤਵ ਐਕਟ 1950 ਅਤੇ ਲੋਕ ਪ੍ਰਤਿਨਿਧਤਵ ਐਕਟ 1951 ਦੋ ਅਜਿਹੇ ਅਤਿ ਜ਼ਰੂਰੀ ਐਕਟ ਹਨ ਜੋ ਕਿ ਇਸ ਮੰਤਵ ਨੂੰ ਪੂਰਿਆਂ ਕਰਨ ਲਈ ਹੀ ਘੜੇ ਗਏ ਹਨ। ਇਨ੍ਹਾਂ ਸ਼ਰਤਾਂ ਨੂੰ ਪੂਰਿਆਂ ਕਰਨ ਵਾਸਤੇ ਚੋਣ ਕਾਨੂੰਨ 1960 ਅਤੇ ਚੋਣ ਵਿਹਾਰ ਕਾਨੂੰਨ 1961 ਦਾ ਪੁੰਜੀਕਰਣ ਹੈ। ਇਹ ਐਕਟ ਅਤੇ ਕਾਨੂੰਨ ਵਿਕਸਿਤ

ਹਾਲਤਾਂ ਦੀਆਂ ਲੋੜਾਂ ਪੂਰਨ ਵਾਸਤੇ ਸਮੇਂ ਸਮੇਂ ਤਰਮੀਮ ਕਰਕੇ ਨਵਿਆ ਲਏ ਜਾਂਦੇ ਹਨ ।

## ਮੈਂਬਰਾਂ ਵਾਸਤੇ ਯੋਗਤਾਵਾਂ ਤੇ ਅਯੋਗਤਾਵਾਂ

ਸੰਸਦ ਦਾ ਮੈਂਬਰ ਬਣਨ ਲਈ ਕਿਸੇ ਮੈਂਬਰ ਵਿਚ ਹੇਠ ਲਿਖੀ ਯੋਗਤਾ ਹੋਣੀ ਚਾਹੀਦੀ ਹੈ :

(ੳ) ਭਾਰਤ ਦਾ ਸ਼ਹਿਰੀ ਹੋਵੇ;

(ਅ) ਰਾਜ ਸਭਾ ਵਾਸਤੇ ਉਸ ਦੀ ਉਮਰ 30 ਸਾਲਾਂ ਤੋਂ ਘੱਟ ਅਤੇ ਲੋਕ ਸਭਾ ਵਾਸਤੇ 25 ਸਾਲ ਤੋਂ ਘੱਟ ਨਹੀਂ ਹੋਣੀ ਚਾਹੀਦੀ; ਅਤੇ

(ੲ) ਭਾਰਤ ਦੇ ਕਿਸੇ ਵੀ ਸੰਸਦੀ ਚੋਣ ਹਲਕੇ ਤੋਂ ਚੁਣਿਆ ਗਿਆ ਹੋਵੇ । ਪਰ ਰਾਜ ਸਭਾ ਦੇ ਪ੍ਰਸੰਗ ਵਿਚ ਉਮੀਦਵਾਰ ਆਪਣੇ ਰਾਜ ਜਾਂ ਕੇਂਦਰੀ ਸ਼ਾਸਤ ਇਲਾਕੇ ਵਿਚ ਚੋਣਕਾਰ ਵਜੋਂ ਪੂੰਜੀਕ੍ਰਿਤ ਹੋਵੇ ਜਿਥੋਂ ਕਿ ਉਸ ਨੇ ਚੁਣੇ ਜਾਣਾ ਹੋਵੇ ।

ਇਸ ਤੋਂ ਇਲਾਵਾ ਹੋਰ ਵਾਧੂ ਯੋਗਤਾਵਾਂ ਸੰਸਦ ਕਾਨੂੰਨ ਅਨੁਸਾਰ ਨਿਸਚਿਤ ਕਰ ਸਕਦੀ ਹੈ ।[9]

ਮੈਂਬਰ ਬਣਨ ਲਈ ਕੁਝ ਖ਼ਾਸ ਖ਼ਾਸ ਅਯੋਗਤਾਵਾਂ ਵੀ ਹਨ । ਮਿਸਾਲ ਵਜੋਂ ਕੋਈ ਵਿਅਕਤੀ ਸੰਸਦ ਦੇ ਕਿਸੇ ਵੀ ਸਦਨ ਦਾ ਮੈਂਬਰ ਬਣਨ ਦੇ ਅਯੋਗ ਠਹਿਰਾਇਆ ਜਾ ਸਕਦਾ ਹੈ ਜੇ ਉਹ :

(ੳ) ਉਹ ਕਿਸੇ ਸਰਕਾਰੀ ਲਾਭਦਾਇਕ ਅਹੁਦੇ ਤੇ ਨਾ ਲਗਿਆ ਹੋਇਆ ਹੋਵੇ, ਸਿਵਾਏ ਉਨ੍ਹਾਂ ਅਹੁਦਿਆਂ ਦੇ ਜੋ ਸੰਸਦ ਨੇ ਐਲਾਨੇ ਹੋਣ ਕਿ ਉਹ ਕਾਨੂੰਨ ਮੁਤਾਬਕ ਇਸ ਘੇਰੇ ਵਿਚ ਨਹੀਂ ਆਉਂਦੇ;

(ਅ) ਪਾਗ਼ਲ ਹੋਵੇ;

(ੲ) ਉਹ ਦੀਵਾਲੀਆ ਨਾ ਹੋਵੇ;

(ਸ) ਉਹ ਭਾਰਤ ਦਾ ਨਾਗਰਿਕ ਨਾ ਰਿਹਾ ਹੋਵੇ;

(ਹ) ਸੰਸਦ ਦੇ ਕਿਸੇ ਪਾਸ ਕਾਨੂੰਨ ਅਨੁਸਾਰ ਉਸ ਨੂੰ ਅਯੋਗ ਠਹਿਰਾ ਦਿੱਤਾ ਗਿਆ ਹੋਵੇ; ਅਤੇ

(ਕ) ਦਲ-ਬਦਲੀ ਦੇ ਆਧਾਰ 'ਤੇ ਅਯੋਗ ਠਹਿਰਾ ਦਿੱਤਾ ਗਿਆ ਹੋਵੇ ।[10]

ਮੰਤਰੀ ਦਾ ਅਹੁਦਾ ਲਾਭਦਾਇਕ ਅਹੁਦੇ ਵਿਚ ਨਹੀਂ ਆਂਉਂਦਾ ।[11] ਉਪਰੋਕਤ ਬਿਆਨ ਕੀਤੀਆਂ ਸੰਵਿਧਾਨਿਕ ਲੋੜਾਂ ਤੋਂ ਬਿਨਾਂ ਚੋਣ ਕਾਨੂੰਨ ਕੁਝ ਹੋਰ ਵੀ ਅਯੋਗ-ਤਾਵਾਂ ਪ੍ਰਗਟ ਕਰਦਾ ਹੈ । ਲੋਕ ਪ੍ਰਤਿਨਿਧ ਐਕਟ 1951 ਅਧੀਨ ਜੇ ਕੋਈ ਵਿਅਕਤੀ ਸਜ਼ਾ-ਯਾਫ਼ਤਾ ਹੋਵੇ ਤੇ ਹੋਰ ਇਹ ਕਿ ਉਹ ਵੱਖ-ਵੱਖ ਗਰੁਪਾਂ ਦਰਮਿਆਨ ਦੁਸ਼ਮਣੀ ਵਧਾ ਰਿਹਾ ਹੋਵੇ ਜਾਂ ਰਿਸ਼ਵਤ ਦਾ ਦੋਸ਼ੀ ਹੋਵੇ ਜਾਂ ਛੂਆਛਾਤ, ਦਾਜ ਅਤੇ ਸਤੀ ਵਰਗੇ ਸਮਾਜਿਕ ਜ਼ੁਰਮਾਂ ਦਾ ਪ੍ਰਚਾਰ ਕਰਦਾ ਹੋਵੇ ਜਾਂ ਆਪ ਮੰਨਦਾ ਹੋਵੇ ਤਾਂ ਉਹ ਮੈਂਬਰ ਚੁਣੇ ਜਾਣ ਦੇ ਅਯੋਗ ਕਰਾਰ ਦਿੱਤਾ ਜਾ ਸਕਦਾ ਹੈ । ਹੋਰ ਇਹ ਕਿ ਜੇ ਕੋਈ ਵਿਅਕਤੀ ਕਿਸੇ ਜ਼ੁਰਮ ਅਧੀਨ ਸਜ਼ਾ-ਯਾਫ਼ਤਾ ਜਾਂ ਜੇਲ੍ਹ ਵਿਚ ਦੋ ਸਾਲ ਤੱਕ

ਰਿਹਾ ਹੋਵੇ, ਉਸ ਨੂੰ ਵੀ ਉਸ ਦੇ ਰਿਹਾਅ ਹੋਣ ਤੋਂ ਪੰਜ ਸਾਲ ਤਕ ਲਈ ਅਯੋਗ ਕਰਾਰ ਦੇ ਦਿੱਤਾ ਜਾਂਦਾ ਹੈ। ਕੋਈ ਵੀ ਸਰਕਾਰੀ ਮੁਲਾਜ਼ਮ ਜਿਸ ਨੂੰ ਭ੍ਰਿਸ਼ਟਾਚਾਰ ਜਾਂ ਰਾਜ ਪ੍ਰਤੀ ਗ਼ਦਾਰੀ ਅਧੀਨ ਕੱਢ ਦਿੱਤਾ ਗਿਆ ਹੋਵੇ, ਉਸ ਨੂੰ ਵੀ ਕੱਢੇ ਜਾਣ ਦੀ ਮਿਤੀ ਤੋਂ ਪੰਜ ਸਾਲ ਦੇ ਅਰਸੇ ਲਈ ਅਯੋਗ ਠਹਿਰਾ ਦਿੱਤਾ ਜਾਂਦਾ ਹੈ।

## ਚੋਣ ਦਾ ਢੰਗ

**ਰਾਜ ਸਭਾ :** ਰਾਜ ਸਭਾ ਦੇ ਮੈਂਬਰ ਰਾਜਾਂ ਅਤੇ ਕੇਂਦਰੀ ਸ਼ਾਸਤ ਪ੍ਰਦੇਸ਼ਾਂ ਦੇ ਲੋਕਾਂ ਦੇ ਪ੍ਰਤਿਨਿਧ ਹੁੰਦੇ ਹਨ। ਉਹ ਕਿਸੇ ਰਾਜ ਦੇ ਮਾਮਲੇ ਵਿਚ ਉਸ ਰਾਜ ਦੀ ਵਿਧਾਨ ਸਭਾ ਦੇ ਚੁਣੇ ਗਏ ਮੈਂਬਰਾਂ ਦੁਆਰਾ ਚੁਣੇ ਜਾਂਦੇ ਹਨ ਅਤੇ ਕੇਂਦਰ ਸ਼ਾਸਤ ਪ੍ਰਦੇਸ਼ ਦੇ ਮਾਮਲੇ ਵਿਚ ਇਕ ਚੁਣੇ ਗਏ ਮੰਡਲ ਦੁਆਰਾ ਉਹ ਅਸਿੱਧੀ ਚੋਣ-ਪ੍ਰਣਾਲੀ ਦੁਆਰਾ ਚੁਣੇ ਜਾਂਦੇ ਹਨ ਤੇ ਇਕਹਿਰੇ ਬਦਲਣ ਯੋਗ ਢੰਗਾਂ ਦੁਆਰਾ ਅਨੁਪਾਤੀ ਪ੍ਰਤਿਨਿਧਤਾ ਦੇ ਆਧਾਰ ਤੇ ਚੁਣੇ ਜਾਂਦੇ ਹਨ। ਇਸ ਗੱਲ ਦੀ ਵੀ ਇੱਛਾ ਹੁੰਦੀ ਹੈ ਕਿ ਘੱਟ-ਗਿਣਤੀ ਲੋਕਾਂ ਅਤੇ ਪਾਰਟੀਆਂ ਨੂੰ ਵੀ ਪ੍ਰਤਿਨਿਧਤਾ ਮਿਲ ਸਕੇ।[12]

ਰਾਜ ਸਭਾ ਵਿਚ ਸੀਟਾਂ ਦੀ ਪੂਰਤੀ ਕਰਨ ਲਈ ਰਾਸ਼ਟਰਪਤੀ ਚੋਣ-ਕਮਿਸ਼ਨ ਵਲੋਂ ਸਿਫ਼ਾਰਿਸ਼ ਕੀਤੀ ਗਈ ਮਿਤੀ ਵਾਲੇ ਦਿਨ ਨੋਟੀਫੀਕੇਸ਼ਨ ਜਾਰੀ ਕਰਦਾ ਹੈ, ਚੋਣਕਾਰਾਂ ਨੂੰ ਰਾਜ ਸਭਾ ਦੇ ਮੈਂਬਰ ਚੁਣਨ ਲਈ ਕਿਹਾ ਜਾਂਦਾ ਹੈ। ਅਜਿਹਾ ਕੋਈ ਵੀ ਨੋਟੀਫੀਕੇਸ਼ਨ ਰਿਟਾਇਰ ਹੋ ਰਹੇ ਮੈਂਬਰਾਂ ਦੇ ਅਹੁਦੇ ਦੀ ਮਿਆਦ ਪੁੱਗਣ ਵਾਲੀ ਮਿਤੀ ਤੋਂ ਤਿੰਨ ਮਹੀਨੇ ਪਹਿਲਾਂ ਹੀ ਜਾਰੀ ਹੁੰਦਾ ਹੈ।[13] ਰਿਟਰਨਿੰਗ ਅਫ਼ਸਰ ਚੋਣ-ਕਮਿਸ਼ਨ ਦੀ ਮਨਜ਼ੂਰੀ ਨਾਲ ਵੋਟਾਂ ਪਾਉਣ ਦੀ ਥਾਂ ਨਿਸਚਿਤ ਕਰਦਾ ਹੈ।

**ਲੋਕ ਸਭਾ :** ਨਵੀਂ ਲੋਕ ਸਭਾ ਚੁਣਨ ਦੇ ਮੰਤਵ ਨਾਲ, ਰਾਸ਼ਟਰਪਤੀ ਗ਼ਜ਼ਟ ਵਿਚ ਨੋਟੀਫੀਕੇਸ਼ਨ ਪ੍ਰਕਾਸ਼ਿਤ ਕਰਦਾ ਹੈ ਤੇ ਚੋਣ-ਕਮਿਸ਼ਨ ਦੇ ਸੁਝਾਅ ਨਾਲ ਮਿਤੀ ਨਿਸਚਿਤ ਕਰਦਾ ਹੈ ਤੇ ਸਾਰੇ ਸੰਸਦੀ ਚੋਣ ਹਲਕਿਆਂ ਨੂੰ ਸੱਦਾ ਦੇਂਦਾ ਹੈ ਕਿ ਉਹ ਲੋਕ ਸਭਾ ਲਈ ਮੈਂਬਰਾਂ ਦੀ ਚੋਣ ਕਰਨ। ਨੋਟੀਫੀਕੇਸ਼ਨ ਦੇ ਜਾਰੀ ਹੋਣ ਬਾਅਦ ਚੋਣ-ਕਮਿਸ਼ਨ ਨਾਮਜ਼ਦਗੀਆਂ ਭਰਨ, ਜਾਂਚ-ਪੜਤਾਲ, ਵਾਪਸੀ ਤੇ ਪੋਲਿੰਗ ਦੀਆਂ ਤਰੀਕਾਂ ਦਾ ਐਲਾਨ ਕਰਦਾ ਹੈ।[14] ਹਰ ਉਮੀਦਵਾਰ ਨੂੰ ਚੋਣ ਵਾਸਤੇ 500 ਰੁਪਿਆ ਜਮ੍ਹਾਂ ਕਰਾਉਣਾ ਪੈਂਦਾ ਹੈ ਜਾਂ ਜਿੱਥੇ ਮੈਂਬਰ ਸੂਚੀ-ਦਰਜ ਜ਼ਾਤਾਂ ਜਾਂ ਸੂਚੀ-ਦਰਜ ਕਬੀਲਿਆਂ ਨਾਲ ਸੰਬੰਧ ਰਖਦੇ ਹੋਣ ਉਨ੍ਹਾਂ ਨੂੰ 250 ਰੁਪਏ ਆਪਣੀ ਨਾਮਜ਼ਦਗੀ ਨੂੰ ਸਹੀ ਠਹਿਰਾਉਣ ਵਾਸਤੇ ਦੇਣੇ ਪੈਂਦੇ ਹਨ। ਇਹ ਰਕਮ ਉਦੋਂ ਜ਼ਬਤ ਹੋ ਜਾਂਦੀ ਹੈ ਜਦੋਂ ਕਿ ਉਮੀਦਵਾਰ ਇਕ ਘੱਟ ਤੋਂ ਘੱਟ ਵੋਟਾਂ ਦੀ ਪ੍ਰਤੀਸ਼ਤ ਵੀ ਆਪਣੇ ਹਲਕੇ ਵਿਚੋਂ ਪ੍ਰਾਪਤ ਨਾ ਕਰ ਸਕੇ।[15] ਸੰਵਿਧਾਨ ਦੀ ਤੀਸਰੀ ਸੂਚੀ ਵਿਚ ਦਿੱਤੇ ਗਏ ਫ਼ਾਰਮ ਅਨੁਸਾਰ ਚੋਣ ਲੜ ਰਹੇ ਉਮੀਦਵਾਰ ਨੂੰ ਇਹ ਪੁਸ਼ਟੀ ਕਰਨੀ ਪੈਂਦੀ ਹੈ ਕਿ ਉਹ ਸੰਵਿਧਾਨ ਵਿਚ ਸੱਚੀ ਸ਼ਰਧਾ ਅਤੇ ਨਿਸ਼ਠਾ ਰੱਖਦਾ ਹੈ। ਕਾਗ਼ਜ਼-ਪੱਤਰਾਂ ਦੀ ਸ਼ੁਧਤਾ ਨੂੰ ਜਾਚਣ ਬਾਅਦ, ਰਿਟਰਨਿੰਗ ਅਫ਼ਸਰ ਸਹੀ ਤੌਰ ਤੇ ਨਾਮਜ਼ਦ ਹੋਏ ਉਮੀਦਵਾਰਾਂ ਦੀ ਸੂਚੀ ਪ੍ਰਕਾਸ਼ਿਤ ਕਰਦਾ ਹੈ।

ਲੋਕ ਸਭਾ ਦੀ ਚੋਣ ਕਿਉਂਕਿ ਸਿੱਧੇ ਰੂਪ ਵਿਚ ਹੁੰਦੀ ਹੈ ਇਸ ਲਈ ਭਾਰਤ ਦੇ ਸਾਰੇ ਇਲਾਕੇ ਨੂੰ ਢੁੱਕਵੇਂ ਚੋਣ-ਖੇਤਰਾਂ ਵਿਚ ਵੰਡਣ ਦੀ ਲੋੜ ਪੈਂਦੀ ਹੈ। ਇਉਂ ਹਰ ਰਾਜ ਨੂੰ ਕਈ ਸੰਸਦੀ ਚੋਣ-ਹਲਕਿਆਂ ਵਿਚ ਵੰਡਣਾ ਪੈਂਦਾ ਹੈ, ਇਸ ਢੰਗ ਨਾਲ ਕਿ ਹਰ ਚੋਣ-ਖੇਤਰ ਦੀ ਜੰਨ-ਸੰਖਿਆ ਅਤੇ ਇਸ ਨੂੰ ਅਲਾਟ ਕੀਤੀਆਂ ਗਈਆਂ ਸੀਟਾਂ ਦਰਮਿਆਨ ਅਨੁਪਾਤ, ਜਿਥੋਂ ਤਕ ਸੰਭਵ ਹੋਵੇ, ਸਾਰੇ ਰਾਜ ਵਿਚ ਹੀ ਇਕ ਸਮਾਨ ਹੋਣਾ ਚਾਹੀਦਾ ਹੈ। ਹਰ ਸੰਸਦੀ ਚੋਣ-ਚੇਤਰ ਇਕ ਮੈਂਬਰ ਦਾ ਹੀ ਚੋਣ-ਖੇਤਰ ਹੁੰਦਾ ਹੈ।[16]

ਵੋਟਾਂ ਪਾਉਣ ਦਾ ਕੰਮ ਮੁਕੰਮਲ ਹੋਣ ਤੋਂ ਬਾਅਦ ਰਿਟਰਨਿੰਗ ਅਫ਼ਸਰ ਸਮਾਂ, ਮਿਤੀ ਅਤੇ ਥਾਂ ਨਿਸਚਿਤ ਕਰਕੇ ਵੋਟਾਂ ਦੀ ਗਿਣਤੀ ਸ਼ੁਰੂ ਕਰਾਉਂਦਾ ਹੈ। ਉਹ ਨਤੀਜੇ ਐਲਾਨ ਕਰਦਾ ਹੈ ਤੇ ਇਸ ਬਾਰੇ ਚੋਣ-ਕਮਿਸ਼ਨ, ਸੰਬੰਧਿਤ ਸਦਨ ਅਤੇ ਸਕੱਤਰ-ਜਨਰਲ ਨੂੰ ਇਤਲਾਹ ਦੇਂਦਾ ਹੈ।

ਕਿਸੇ ਵੀ ਸਦਨ ਦੇ ਮੈਂਬਰ ਦੀ ਚੋਣ ਵਿਚ ਸੰਵਿਧਾਨ ਅਨੁਸਾਰ ਕਿਸੇ ਕਿਸਮ ਦੀ ਕੋਈ ਊਣਤਾਈ ਰਹਿ ਗਈ ਹੋਵੇ ਤਾਂ ਇਸ ਸੰਬੰਧ ਵਿਚ ਰਾਸ਼ਟਰਪਤੀ ਦਾ ਫ਼ੈਸਲਾ ਅੰਤਮ ਹੋਵੇਗਾ। ਭਾਵੇਂ ਕਿ ਆਪਣਾ ਫ਼ੈਸਲਾ ਦੇਣ ਤੋਂ ਪਹਿਲਾਂ ਇਸ ਬਾਰੇ ਉਸ ਨੂੰ ਚੋਣ-ਕਮਿਸ਼ਨ ਦੀ ਰਾਏ ਲੈਣੀ ਪੈਂਦੀ ਹੈ।[17]

## ਸੀਟਾਂ ਦਾ ਖ਼ਾਲੀ ਹੋਣਾ

ਜੇ ਕਿਸੇ ਸਦਨ ਦਾ ਕੋਈ ਮੈਂਬਰ ਕਿਸੇ ਹੋਰ ਸਦਨ ਲਈ ਵੀ ਚੁਣ ਲਿਆ ਜਾਂਦਾ ਹੈ ਤਾਂ ਪਹਿਲੇ ਸਦਨ ਵਿਚ ਉਸ ਦੀ ਸੀਟ ਖ਼ਾਲੀ ਹੋ ਜਾਂਦੀ ਹੈ ਓਸੇ ਹੀ ਮਿਤੀ ਤੋਂ ਜਿਸ ਦਿਨ ਤੋਂ ਕਿ ਉਹ ਦੂਜੇ ਸਦਨ ਲਈ ਚੁਣ ਲਿਆ ਗਿਆ ਹੈ।[18] ਇਸੇ ਤਰ੍ਹਾਂ ਜੇ ਉਸ ਨੂੰ ਰਾਜ ਵਿਧਾਨ ਸਭਾ ਵਾਸਤੇ ਚੁਣ ਲਿਆ ਜਾਂਦਾ ਹੈ ਤਾਂ ਵੀ ਉਹ ਸੰਸਦ ਦੀ ਮੈਂਬਰੀ ਤੋਂ ਵੰਚਿਤ ਹੋ ਜਾਂਦਾ ਹੈ ਸਿਵਾਏ ਏਸ ਦੇ ਕਿ ਜੇ ਉਸ ਨੇ ਰਾਜ ਗਜ਼ਟ ਵਿਚ ਆਪਣਾ ਨਾਂ ਛੱਪਣ ਤੋਂ 14 ਦਿਨਾਂ ਦੇ ਵਿਚ ਰਾਜ ਵਿਧਾਨ ਸਭਾ ਤੋਂ ਆਪਣਾ ਅਸਤੀਫ਼ਾ ਦੇ ਦਿੱਤਾ ਹੋਵੇ। ਮੈਂਬਰ ਸਥਿਤੀ ਮੁਤਾਬਿਤ ਸੰਬੰਧਿਤ ਸਦਨ ਦੇ ਸਪੀਕਰ ਜਾਂ ਚੇਅਰਮੈਨ ਨੂੰ ਆਪਣਾ ਅਸਤੀਫ਼ਾ ਦੇ ਕੇ ਵੀ ਸੀਟ ਖ਼ਾਲੀ ਕਰ ਸਕਦਾ ਹੈ। ਜੇ ਮੈਂਬਰ ਕਿਸੇ ਵੀ ਸਦਨ ਵਿਚ ਸਦਨ ਦੀ ਆਗਿਆ ਬਿਨਾਂ 60 ਦਿਨਾਂ ਦੀ ਮਿਆਦ ਤਕ ਗੈਰ-ਹਾਜ਼ਰ ਰਹਿੰਦਾ ਹੈ ਤਾਂ ਇਸ ਨਾਲ ਵੀ ਉਸ ਦੀ ਉਹ ਸੀਟ ਖ਼ਾਲੀ ਹੋ ਜਾਂਦੀ ਹੈ।[19] ਇਨ੍ਹਾਂ ਹਾਲਤਾਂ ਵਿਚ ਵੀ ਮੈਂਬਰ ਨੂੰ ਆਪਣੀ ਸੀਟ ਛੱਡਣੀ ਪੈਂਦੀ ਹੈ ਜੇ (1) ਉਹ ਕਿਸੇ ਲਾਹੇਵੰਦ ਅਹੁਦੇ 'ਤੇ ਹੋਵੇ, (2) ਉਸ ਆਪਣੀ ਮਰਜ਼ੀ ਨਾਲ ਕਿਸੇ ਹੋਰ ਦੇਸ਼ ਦਾ ਸ਼ਹਿਰੀ ਬਣ ਜਾਏ, (3) ਉਸ ਨੂੰ ਪਾਗ਼ਲ ਜਾਂ ਦੀਵਾਲੀਆ ਕਰਾਰ ਦਿੱਤਾ ਗਿਆ ਹੋਵੇ, (4) ਅਦਾਲਤ ਵਲੋਂ ਉਸ ਦੀ ਚੋਣ ਨਾਜ਼ਾਇਜ਼ ਕਰਾਰ ਦਿੱਤੀ ਜਾਏ, (5) ਸਦਨ ਮਤਾ ਪਾਸ ਕਰਕੇ ਉਸ ਨੂੰ ਕੱਢ ਦੇਵੇ; ਜਾਂ (6) ਉਸ ਨੂੰ ਰਾਸ਼ਟਰਪਤੀ, ਉਪ-ਰਾਸ਼ਟਰਪਤੀ ਜਾਂ ਕਿਸੇ ਰਾਜ ਦਾ ਗਵਰਨਰ ਚੁਣ ਲਿਆ ਜਾਏ।[20]

**ਦੱਲ-ਬਦਲੀ ਦੇ ਆਧਾਰ 'ਤੇ :** ਸੰਵਿਧਾਨ (52ਵੀਂ ਤਰਮੀਮ) ਐਕਟ, ਜੋ ਕਿ

ਵਧੇਰੇ ਕਰਕੇ ਦੱਲ-ਬਦਲੀ ਕਾਨੂੰਨ ਕਰਕੇ ਜਾਣਿਆ ਜਾਂਦਾ ਹੈ[31] ਸੰਸਦ ਵਲੋਂ 1985 ਵਿਚ ਪਾਸ ਕੀਤਾ ਗਿਆ ਸੀ ਤਾਂ ਕਿ ਦੇਸ਼ ਵਿਚ ਰਾਜਸੀ ਦਲ-ਬਦਲੀ ਦੀ ਸਮੱਸਿਆ ਨਾਲ ਨਜਿੱਠਿਆ ਜਾ ਸਕੇ। ਇਸ ਸੰਵਿਧਾਨਿਕ ਤਰਮੀਮ ਦੁਆਰਾ ਕੋਈ ਵੀ ਸੰਸਦ ਮੈਂਬਰ ਜਾਂ ਰਾਜ ਵਿਧਾਨਕਾਰ ਜੋ ਕਿਸੇ ਵੀ ਪਾਰਟੀ ਨਾਲ ਸੰਬੰਧਿਤ ਹੋਵੇ, ਉਸ ਨੂੰ ਹੇਠ ਲਿਖੀਆਂ ਹਾਲਤਾਂ ਅਧੀਨ ਸਦਨ ਦੀ ਮੈਂਬਰੀ ਤਿਆਗਣੀ ਪਏਗੀ :

(ੳ) ਜੇ ਉਹ ਆਪਣੀ ਮਰਜ਼ੀ ਨਾਲ ਹੀ ਅਜਿਹੀ ਰਾਜਸੀ ਪਾਰਟੀ ਨੂੰ ਛੱਡ ਦਿੰਦਾ ਹੈ; ਜਾਂ

(ਅ) ਜੇ ਉਹ ਅਗਾਊ ਆਗਿਆ ਲਏ ਬਿਨਾਂ ਆਪਣੀ ਪਾਰਟੀ ਦੇ ਨਿਰਦੇਸ਼ਨ ਤੋਂ ਉਲਟ ਵੋਟ ਪਾਉਂਦਾ ਜਾਂ ਪ੍ਰਹੇਜ਼ ਕਰਦਾ ਹੈ ਤੇ ਜੇ ਉਸ ਦੀ ਪਾਰਟੀ ਉਸ ਨੂੰ ਇਸ ਬਾਰੇ ਵੋਟਾਂ ਪਾਉਣ ਜਾਂ ਪ੍ਰਹੇਜ਼ ਕਰਨ ਦੇ 15 ਦਿਨਾਂ ਦੇ ਵਿਚ ਵਿਚ ਮੁਆਫ਼ ਨਾ ਕਰ ਦਏ।

ਸਦਨ ਦਾ ਕੋਈ ਆਜ਼ਾਦ ਮੈਂਬਰ ਜੋ ਕਿਸੇ ਵੀ ਪਾਰਟੀ ਦੇ ਮੈਂਬਰ ਵਜੋਂ ਨਾ ਚੁਣਿਆ ਗਿਆ ਹੋਵੇ, ਜੇ ਆਪਣੇ ਚੁਣੇ ਜਾਣ ਪਿਛੋਂ ਕਿਸੇ ਰਾਜਸੀ ਪਾਰਟੀ ਵਿਚ ਸ਼ਾਮਿਲ ਹੋ ਜਾਂਦਾ ਹੈ ਤਾਂ ਉਹ ਵੀ ਮੈਂਬਰੀ ਤੋਂ ਵੰਚਿਤ ਹੋ ਜਾਂਦਾ ਹੈ। ਇਸ ਤੋਂ ਉਲਟ ਕਿਸੇ ਨਾਮਜ਼ਦ ਮੈਂਬਰ ਨੂੰ ਇਸ ਤਰ੍ਹਾਂ ਵੰਚਿਤ ਨਹੀਂ ਕੀਤਾ ਜਾਂਦਾ ਜੇ ਉਹ ਆਪਣੇ ਚੁਣੇ ਜਾਣ ਤੋਂ ਛੇ ਮਹੀਨੇ ਦੇ ਵਿਚ ਵਿਚ ਕਿਸੇ ਪਾਰਟੀ ਵਿਚ ਸ਼ਾਮਿਲ ਹੋ ਜਾਂਦਾ ਹੈ।

ਇਹ ਵੀ ਸਮਝ ਲੈਣਾ ਚਾਹੀਦਾ ਹੈ ਕਿ ਇਹ ਅਯੋਗਤਾ ਅਸਲੀ ਪਾਰਟੀ ਵਿਚ ਦੁਫੇੜ ਪੈ ਜਾਣ ਜਾਂ ਮੁੜ ਮਿਲਾਵੇ ਤੇ ਲਾਗੂ ਨਹੀਂ ਹੁੰਦੀ। ਕਾਨੂੰਨ ਅਨੁਸਾਰ ਦੁਫੇੜ ਪਿਆ ਉਦੋਂ ਹੀ ਸਮਝਿਆ ਜਾਏਗਾ ਜੇ ਉਸ ਪਾਰਟੀ ਦੇ ਘੱਟ ਤੋਂ ਘੱਟ ਦੋ ਤਿਹਾਈ ਮੈਂਬਰ ਉਸ ਪਾਰਟੀ ਨੂੰ ਛੱਡ ਕੇ ਗਏ ਹੋਣ। ਇਸੇ ਤਰ੍ਹਾਂ ਮਿਲਾਵਾ ਉਦੋਂ ਸਮਝਿਆ ਜਾਏਗਾ ਜਦੋਂ ਘੱਟ ਤੋਂ ਘੱਟ ਦੋ ਤਿਹਾਈ ਮੈਂਬਰ ਕਿਸੇ ਦੂਜੀ ਪਾਰਟੀ ਵਿਚ ਸ਼ਾਮਿਲ ਹੋ ਜਾਣ ਦਾ ਫ਼ੈਸਲਾ ਕਰ ਲੈਣ।

ਜਿਸ ਮੈਂਬਰ ਨੂੰ ਸਪੀਕਰ, ਡਿਪਟੀ ਸਪੀਕਰ, ਜਾਂ ਰਾਜ ਸਭਾ ਦੇ ਡਿਪਟੀ ਚੇਅਰਮੈਨ ਜਾਂ ਰਾਜ ਦੀ ਵਿਧਾਨ ਸੰਮਤੀ ਜਾਂ ਸਪੀਕਰ/ਡਿਪਟੀ ਸਪੀਕਰ ਵਿਧਾਨ ਸਭਾ ਚੁਣ ਲਿਆ ਜਾਏ ਉਸ ਨੂੰ ਇਸ ਅਹੁਦੇ ਲਈ ਚੁਣੇ ਜਾਣ ਤੇ ਅਤੇ ਆਪਣੀ ਪਾਰਟੀ ਦੀ ਮੈਂਬਰੀ ਤਿਆਗਣ ਤੇ ਜਿਸ ਨਾਲ ਉਹ ਸੰਬੰਧ ਰਖਦਾ ਸੀ ਜਾਂ ਇਹ ਅਹੁਦਾ ਤਿਆਗ ਦੇਣ ਤੇ ਵੀ ਸ਼ਾਮਿਲ ਹੋਣਾ ਚਾਹੇ ਤਾਂ ਉਸ ਨੂੰ ਅਯੋਗ ਨਹੀਂ ਠਹਿਰਾਇਆ ਜਾਂਦਾ।

ਜਿਹੋ ਜਿਹੀ ਵੀ ਸਥਿਤੀ ਹੋਵੇ ਦੱਲ-ਬਦਲ ਦੇ ਆਧਾਰ ਵਾਲੀ ਅਯੋਗਤਾ ਦਾ ਸਵਾਲ ਸਪੀਕਰ ਜਾਂ ਚੇਅਰਮੈਨ ਉਤੇ ਛੱਡ ਦਿੱਤਾ ਜਾਂਦਾ ਹੈ ਤੇ ਉਸ ਦਾ ਫ਼ੈਸਲਾ ਅੰਤਮ ਸਮਝਿਆ ਜਾਏਗਾ। ਦੱਲ-ਬਦਲ ਵਿਰੋਧੀ ਕਾਨੂੰਨ ਅਧੀਨ ਅਯੋਗਤਾ ਸੰਬੰਧੀ ਕਿਸੇ ਵੀ ਮਸਲੇ ਬਾਰੇ ਅਦਾਲਤਾਂ ਨੂੰ ਫ਼ੈਸਲਾ ਕਰਨ ਦਾ ਕੋਈ ਅਧਿਕਾਰ ਨਹੀਂ।

## ਚੋਣ ਝਗੜੇ

ਚੋਣਾਂ ਨਾਲ ਝਗੜੇ ਵੀ ਪੈਦਾ ਹੁੰਦੇ ਹਨ। ਇਸ ਬਾਰੇ ਇਹ ਵਿਧੀ ਅਪਣਾਈ ਗਈ ਹੈ ਕਿ ਸੰਸਦ ਦੇ ਕਿਸੇ ਵੀ ਸਦਨ ਜਾਂ ਰਾਜ ਵਿਧਾਨ ਸਭਾ ਦੀ ਚੋਣ ਨੂੰ ਉੱਚ-ਅਦਾਲਤ ਵਿਚ ਚੋਣ ਜਾਚਿਕਾ ਪੇਸ਼ ਕਰਨ ਤੋਂ ਬਗ਼ੈਰ ਵੰਗਾਰਿਆ ਨਹੀਂ ਜਾ ਸਕਦਾ।[22] ਇਹ ਜਾਚਿਕਾ ਇਸ ਚੋਣ ਵਿਚ ਕਿਸੇ ਉਮੀਦਵਾਰ ਜਾਂ ਕਿਸੇ ਵੋਟਰ ਦੁਆਰਾ ਪੇਸ਼ ਕੀਤੀ ਜਾ ਸਕਦੀ ਹੈ। ਜਾਚਿਕਾ ਚੋਣ ਵਿਚ ਨਾਜ਼ਾਇਜ਼ ਵਰਤੇ ਜਾਂ ਬੇ-ਕਾਨੂੰਨੀ ਵਰਤੇ ਜਾਣ ਦੀ ਅਯੋਗਤਾ ਦੇ ਆਧਾਰ 'ਤੇ ਕੀਤੀ ਜਾ ਸਕਦੀ ਹੈ। ਉਪਰੋਕਤ ਲਿਖੇ ਕਿਸੇ ਵੀ ਆਧਾਰ ਦੇ ਸਾਬਤ ਹੋ ਜਾਣ ਤੇ ਉੱਚ ਅਦਾਲਤ ਨੂੰ ਅਧਿਕਾਰ ਹੈ ਕਿ ਉਹ ਚੁਣੇ ਉਮੀਦਵਾਰ ਦੀ ਚੋਣ ਨੂੰ ਨਜ਼ਾਇਜ਼ ਕਰਾਰ ਦੇ ਦਏ।[23]

ਜੇ ਕਿਸੇ ਜਾਚਿਕਾ ਵਿਚ ਇਹ ਦਾਹਵਾ ਕੀਤਾ ਜਾਏ ਕਿ ਉਸ ਨੇ ਬਹੁਮੱਤ ਵਿਚ ਵੋਟ ਪ੍ਰਾਪਤ ਕੀਤੇ ਹਨ ਤੇ ਚੁਣੇ ਗਏ ਉਮੀਦਵਾਰ ਨੇ ਨਾਜ਼ਾਇਜ਼ ਢੰਗ ਵਰਤਦਿਆਂ ਅਜਿਹਾ ਕੀਤਾ ਹੈ ਤੇ ਅਦਾਲਤ ਨੂੰ ਇਸ ਸੰਬੰਧੀ ਤਸੱਲੀ ਹੋ ਜਾਏ ਤਾਂ ਚੁਣੇ ਗਏ ਉਮੀਦਵਾਰ ਦੀ ਚੋਣ ਨੂੰ ਨਾਜ਼ਾਇਜ਼ ਕਰਾਰ ਦੇ ਕੇ ਜਾਚਿਕਾ ਪੇਸ਼ ਕਰਨ ਵਾਲੇ ਨੂੰ ਪੂਰਣਭਾਂਤ ਚੁਣਿਆ ਕਰਾਰ ਦੇ ਸਕਦੀ ਹੈ।[24]

ਉੱਚ ਅਦਾਲਤ ਦੇ ਹੁਕਮ ਅਨੁਸਾਰ ਹਾਰੀ ਹੋਈ ਧਿਰ ਨੂੰ ਸੁਪਰੀਮ ਕੋਰਟ ਵਿਚ ਅਪੀਲ ਕਰਨ ਦਾ ਹੱਕ ਹਾਸਿਲ ਹੈ।

## ਹਵਾਲੇ

1. ਆਰਟੀਕਲ 324 (1), 325 ਅਤੇ 326
2. ਆਰਟੀਕਲ 324
3. ਲੋਕ ਪ੍ਰਤਿਨਿਧਤਵ ਐਕਟ 1950, ਧਾਰਾ 13 ਏ ਅਤੇ 13 ਏ ਏ
4. ਉਹੀ, ਧਾਰਾ 27
5. ਉਹੀ, ਧਾਰਾ 28
6. ਲੋਕ ਪ੍ਰਤਿਨਿਧਤਵ ਐਕਟ 1951, ਧਾਰਾ 21 ਅਤੇ 24
7. ਆਰਟੀਕਲ 326, ਲੋਕ ਪ੍ਰਤਿਨਿਧਤਵ ਐਕਟ, 1951, ਧਾਰਾ 16 ਵੀ ਦੇਖੋ
8. ਆਰਟੀਕਲ 327
9. ਆਰਟੀਕਲ 84 ਤੇ ਲੋਕ ਪ੍ਰਤਿਨਿਧਤਵ ਐਕਟ, 1951, ਧਾਰਾ 3 ਅਤੇ 4
10. ਦੇਖੋ ਦਸਵੀਂ ਸੂਚੀ ਤੇ ਆਰਟੀਕਲ 102 (2) ਤੇ 191 (2)
11. ਆਰਟੀਕਲ 102
12. ਆਰਟੀਕਲ 80 (4) (5) ਤੇ ਲੋਕ ਪ੍ਰਤਿਨਿਧਤਵ ਐਕਟ, 1951, ਧਾਰਾ 27 ਏ ਅਤੇ 27 ਐਚ

13. ਲੋਕ ਪ੍ਰਤਿਨਿਧਤਵ ਐਕਟ, 1951, 12
14. ਉਹੀ, ਧਾਰਾ, 14
15. ਉਹੀ, ਧਾਰਾ, 34 ਅਤੇ 158
16. ਦੇਖੋ ਆਰਟੀਕਲ 81 (2) ਤੇ (3) ਅਤੇ 82
17. ਆਰਟੀਕਲ 103
18. ਲੋਕ ਪ੍ਰਤਿਨਿਧਤਵ ਐਕਟ, 1951, ਧਾਰਾ 69
19. ਆਰਟੀਕਲ 101 (3) ਤੇ (4)
20. ਦੇਖੋ ਆਰਟੀਕਲ 59 (1), 66 (1), 102 (1), 158 (1) ਤੇ ਲੋਕ ਪ੍ਰਤਿਨਿਧਤਵ ਐਕਟ 1951, ਧਾਰਾ 100 (1)
21. ਸੰਵਿਧਾਨ (52ਵਾਂ) ਤਰਮੀਮ ਐਕਟ, 1985 ਤੇ ਲੋਕ ਸਭਾ (ਦੱਲ-ਬਦਲੀ ਦੇ ਆਧਾਰ 'ਤੇ ਅਯੋਗਤਾ) ਨਿਯਮ, 1985
22. ਲੋਕ ਪ੍ਰਤਿਨਿਧਤਵ ਐਕਟ, 1951, ਧਾਰਾ 80 ਤੇ 80 ਏ
23. ਉਹੀ, ਧਾਰਾ 100
24. ਉਹੀ, ਧਾਰਾ 101



ਸੰਸਦ ਭਵਨ ਦਾ ਦ੍ਰਿਸ



ਕੇਂਦਰੀ ਹਾਲ ਦਾ ਅੰਦਰੂਨੀ ਦ੍ਰਿਸ਼



ਕੇਂਦਰੀ ਹਾਲ ਦਾ ਅੰਦਰੂਨੀ ਗੁੰਬਦ : ਇਕ ਝਾਕੀ



22.2.1988 ਨੂੰ ਸੰਸਦ ਵਿਚ ਸਦਨਾਂ ਨੂੰ ਸੰਬੋਧਨ ਕਰਨ ਲਈ ਆਉਂਦੇ ਹੋਏ ਰਾਸ਼ਟ੍ਰਪਤੀ ਸ੍ਰੀ ਆਰ. ਵੈਂਕਟਰਮਨ



ਰਾਜ ਸਭਾ ਸਦਨ ਦਾ ਇਕ ਦ੍ਰਿਸ਼

ਲੋਕ ਸਭਾ ਸਦਨ ਦੀ ਇਕ ਝਲਕ



ਲੋਕ ਸਭਾ ਵਿਚ ਪ੍ਰਧਾਨ ਦਾ ਸਥਾਨ



ਲੋਕ ਸਭਾ ਨੂੰ ਜਾਂਦੇ ਰਸਤੇ ਵਿਚ ਲੱਗੀਆਂ ਜਾਲੀਆਂ ਦਾ ਇਕ ਦ੍ਰਿਸ਼



ਸੰਮਤੀ ਦੇ ਹਾਲਾਂ ਵਿਚੋ ਇਕ ਹਾਲ ਦਾ ਦ੍ਰਿਸ਼



ਸੰਸਦ ਭਵਨ ਅਨੈਕਸੀ ਦਾ ਮੁੱਖ ਸੰਮਤੀ ਹਾਲ



ਸੰਸਦ ਭਵਨ ਦਾ ਅੰਦਰੂਨੀ ਦ੍ਰਿਸ਼ (ਸਵਾਗਤੀ ਦਫ਼ਤਰ)

# 5

# ਸੰਸਦ ਦਾ ਇਜਲਾਸ

## ਸਦਨਾਂ ਦੀਆਂ ਬੈਠਕਾਂ

ਸੰਸਦ ਦੇ ਦੋ ਸਦਨਾਂ—ਰਾਜ ਸਭਾ ਅਤੇ ਲੋਕ ਸਭਾ—ਵਿਚੋਂ ਰਾਜ ਸਭਾ ਇਕ ਸਥਾਈ ਸਦਨ ਹੈ। ਇਸ ਦੀ ਇਕ ਤਿਹਾਈ ਮੈਂਬਰੀ ਹਰ ਦੋ ਸਾਲ ਦੇ ਵਕਫ਼ੇ ਬਾਅਦ ਸੇਵਾ ਨਵਿਰਤ ਹੁੰਦੀ ਰਹਿੰਦੀ ਹੈ ਤੇ ਉਨ੍ਹਾਂ ਦੀ ਥਾਂ ਨਵੇਂ ਮੈਂਬਰ ਚੁਣੇ ਜਾਂਦੇ ਹਨ। ਲੋਕ ਸਭਾ ਹਰ ਆਮ ਚੋਣ ਤੋਂ ਬਾਅਦ ਚੋਣ-ਕਮਿਸ਼ਨ ਦੇ ਸੂਚੀਕਰਣ (notification) ਦੁਆਰਾ ਹੋਂਦ ਵਿਚ ਆਉਂਦੀ ਹੈ।[1] ਲੋਕ ਸਭਾ ਦੀ ਪਹਿਲੀ ਬੈਠਕ ਦਾ ਆਰੰਭ ਉਦੋਂ ਹੁੰਦਾ ਹੈ ਜਦ ਪਹਿਲੀ ਹੀ ਵਾਰ ਆਪਣੇ ਨਵੇਂ ਚੁਣੇ ਗਏ ਮੈਂਬਰਾਂ ਨੂੰ ਇਹ ਸਹੁੰ ਕਿ "ਉਹ ਭਾਰਤੀ ਸੰਵਿਧਾਨ ਪ੍ਰਤੀ ਸੱਚੀ ਸ਼ਰਧਾ ਤੇ ਲਗਾਓ ਰਖਦੇ ਹਨ ਤਾਂ ਕਿ ਉਹ ਭਾਰਤ ਦੀ ਪ੍ਰਭੁਸੱਤਾ ਅਤੇ ਏਕਤਾ ਨੂੰ ਬਰਕਰਾਰ ਰਖਣ ਲਈ ਆਪਣੇ ਫ਼ਰਜ਼ਾਂ ਨੂੰ ਵਫ਼ਾਦਾਰੀ ਸਹਿਤ ਨਿਭਾਉਣਗੇ", ਚੁਕਾ ਕੇ ਸੰਸਦ ਮੈਂਬਰ ਬਣਾਉਂਦੀ ਹੈ। ਅਜਿਹੀ ਸਹੁੰ ਜਾਂ ਪੁਸ਼ਟੀ ਹਰ ਮੈਂਬਰ ਵਾਸਤੇ "ਆਪਣੀ ਸੀਟ ਗ੍ਰਹਿਣ ਕਰਨ ਤੋਂ ਪਹਿਲਾਂ ਜ਼ਰੂਰੀ ਹੁੰਦੀ ਹੈ।"[2] ਤੇ ਜਦੋਂ ਤਕ ਉਸ ਨੇ ਇਹ ਸਹੁੰ ਜਾਂ ਪੁਸ਼ਟੀ ਪੂਰੀ ਨਾ ਕੀਤੀ ਹੋਵੇ ਤੇ ਸੀਟ ਨਾ ਗ੍ਰਹਿਣ ਕੀਤੀ ਹੋਵੇ ਤੇ ਸੰਸਦ ਵਾਸਤੇ ਚੁਣਿਆ ਵੀ ਗਿਆ ਹੋਵੇ, ਤਦ ਵੀ ਉਹ ਅਜਿਹੀ ਮੈਂਬਰੀ ਦੇ ਹੱਕਾਂ ਅਤੇ ਸਹੂਲਤਾਂ ਦਾ ਹੱਕਦਾਰ ਨਹੀਂ ਹੋ ਸਕਦਾ, ਉਸ ਨੂੰ ਵੋਟ ਪਾਉਣ ਅਤੇ ਕਾਰਵਾਈ ਵਿਚ ਹਿੱਸਾ ਲੈਣ ਦਾ ਹੱਕ ਹਾਸਿਲ ਨਹੀਂ ਹੁੰਦਾ।

### ਸਦਨ ਬੁਲਾਉਣੇ

ਰਾਸ਼ਟਰਪਤੀ ਸਮੇਂ ਸਮੇਂ ਸੰਸਦ ਦੇ ਹਰ ਸਦਨ ਦਾ ਸਮਾਗਮ ਬੁਲਾਉਂਦਾ ਹੈ। ਹਰ ਸਮਾਗਮ ਦੇ ਮੁੱਕਣ ਤੋਂ ਛੇ ਮਹੀਨੇ ਦੇ ਅੰਦਰ ਅੰਦਰ ਰਾਸ਼ਟਰਪਤੀ ਅਗਲੇ ਸਮਾਗਮ ਲਈ ਦੋਹਾਂ ਸਦਨਾਂ ਨੂੰ ਜ਼ਰੂਰ ਬੁਲਾਉਂਦਾ ਹੈ।[3] ਭਾਵੇਂ ਸਦਨਾਂ ਨੂੰ ਬੁਲਾਉਣ ਦਾ ਅਧਿਕਾਰ ਤਾਂ ਰਾਸ਼ਟਰਪਤੀ ਕੋਲ ਹੈ ਪਰ ਇਸ ਲਈ ਤਜਵੀਜ਼ ਦਾ ਆਰੰਭ ਸਰਕਾਰ ਵਲੋਂ ਹੀ ਹੁੰਦਾ ਹੈ। ਸੰਸਦੀ ਮਾਮਲਿਆਂ ਦਾ ਵਿਭਾਗ ਸਮਾਗਮ ਦੀ ਤਜਵੀਜ਼ ਸ਼ੁਦਾ ਮਿਤੀ, ਸ਼ੁਰੂਆਤ ਅਤੇ ਮਿਆਦ ਬਾਰੇ ਰਾਜ ਸਭਾ ਅਤੇ ਲੋਕ ਸਭਾ ਦੇ ਸਕੱਤਰ-ਜਨਰਲਾਂ ਨੂੰ ਇਤਲਾਹ ਭੇਜਦਾ ਹੈ।

ਰਾਜ ਸਭਾ ਦੇ ਚੇਅਰਮੈਨ ਅਤੇ ਲੋਕ ਸਭਾ ਦੇ ਸਪੀਕਰ ਦੀ ਸਹਿਮਤੀ ਤੋਂ ਬਾਅਦ ਦੋਹਾਂ ਹੀ ਸਦਨਾਂ ਦੇ ਸਕੱਤਰ-ਜਨਰਲਾਂ ਵਲੋਂ ਸਦਨਾਂ ਦੀ ਮਿਤੀ ਅਤੇ ਸਮਾਂ ਨਿਸਚਿਤ ਕਰਦੇ ਹੋਏ ਰਾਸ਼ਟਰਪਤੀ ਦੇ ਹੁਕਮ ਪ੍ਰਾਪਤ ਕਰਦੇ ਹਨ। ਉਹ ਇਨ੍ਹਾਂ ਹੁਕਮਾਂ ਨੂੰ ਆਸਾਧਾਰਣ ਗਜ਼ਟ ਵਿਚ ਪ੍ਰਕਾਸ਼ਿਤ ਕਰਦੇ ਹਨ ਤੇ ਇਸ ਸੰਬੰਧੀ ਪ੍ਰੈਸ ਨੂੰ ਖ਼ਬਰ ਦੇਂਦੇ ਹਨ। ਇਸ ਪਿੱਛੋਂ ਸਕੱਤਰ-ਜਨਰਲ ਮੈਂਬਰਾਂ ਨੂੰ ਵੱਖਰੇ ਵੱਖਰੇ ਸੱਦੇ ਭੇਜਦੇ ਹਨ।[4]

## ਆਰਜ਼ੀ ਸਪੀਕਰ

ਆਮ ਚੋਣ ਬਾਅਦ ਜਦ ਲੋਕ ਸਭਾ ਦੀ ਪਹਿਲੀ ਬੈਠਕ ਸੱਦੀ ਜਾਂਦੀ ਹੈ ਤਾਂ ਰਾਸ਼ਟਰਪਤੀ ਲੋਕ ਸਭਾ ਦਾ ਇਕ ਆਰਜ਼ੀ ਸਪੀਕਰ ਨਿਯੁੱਕਤ ਕਰਦਾ ਹੈ। ਆਮ ਤੌਰ ਤੇ ਕਿਸੇ ਪੁਰਾਣੇ ਮੈਂਬਰ ਨੂੰ ਚੁਣਿਆ ਜਾਂਦਾ ਹੈ। ਇਹ ਆਰਜ਼ੀ ਸਪੀਕਰ ਲੋਕ ਸਭਾ ਦੇ ਨਵੇਂ ਮੈਂਬਰਾਂ ਨੂੰ ਸਹੁੰ ਆਦਿ ਚੁਕਾਉਣ ਦੀ ਕਾਰਵਾਈ ਦੀ ਪ੍ਰਧਾਨਗੀ ਕਰਦਾ ਹੈ ਤੇ ਉਨ੍ਹਾਂ ਦੇ ਸਪੀਕਰ ਦੀ ਚੋਣ ਕਰਦਾ ਹੈ।

## ਰਾਸ਼ਟਰਪਤੀ ਦਾ ਭਾਸ਼ਣ

ਨਵੇਂ ਮੈਂਬਰਾਂ ਵਲੋਂ ਸਹੁੰ/ਪੁਸ਼ਟੀ ਕਰ ਲਏ ਜਾਣ ਤੋਂ ਬਾਅਦ ਤੇ ਸਪੀਕਰ ਦੀ ਚੋਣ ਬਾਅਦ, ਰਾਸ਼ਟਰਪਤੀ ਸੰਸਦ ਦੇ ਕੇਂਦਰੀ ਹਾਲ ਵਿਚ ਸੰਸਦ ਦੇ ਦੋਹਾਂ ਹੀ ਸਦਨਾਂ ਦੇ ਸਾਂਝੇ ਇਕੱਠ ਨੂੰ ਸੰਬੋਧਨ ਕਰਦਾ ਹੈ। ਰਾਸ਼ਟਰਪਤੀ ਹਰ ਵਰ੍ਹੇ ਦੇ ਦੋਹਾਂ ਹੀ ਸਦਨਾਂ ਦੇ ਪਹਿਲੇ ਇਕੱਠੇ ਸਮਾਗਮ ਨੂੰ ਵੀ ਸੰਬੋਧਨ ਕਰਦਾ ਹੈ। ਰਾਸ਼ਟਰਪਤੀ ਦਾ ਸੰਬੋਧਨ ਇਕ ਅਹਿਮ ਅਵਸਰ ਹੁੰਦਾ ਹੈ। ਇਹ ਇਕ ਰਾਜ ਦੇ ਮੁਖੀ ਦੀ ਮਹਾਨ ਸ਼ਾਨੋ-ਸ਼ੌਕਤ ਅਤੇ ਵਡਿਆਈ ਦਾ ਲਖਾਇਕ ਹੁੰਦਾ ਹੈ। ਰਾਸ਼ਟਰਪਤੀ ਰਾਜਕੀਯ ਬੱਘੀ ਵਿਚ ਸਵਾਰ ਹੋ ਕੇ ਸੰਸਦ ਪਹੁੰਚਦਾ ਹੈ ਜਿਥੋਂ ਕਿ ਸਦਨ ਦੇ ਦਵਾਰ 'ਤੇ ਚੇਅਰਮੈਨ, ਰਾਜ ਸਭਾ, ਸਪੀਕਰ, ਲੋਕ ਸਭਾ, ਪ੍ਰਧਾਨ ਮੰਤਰੀ, ਸੰਸਦੀ ਮਾਮਲਿਆਂ ਦੇ ਮੰਤਰੀ ਅਤੇ ਦੋਹਾਂ ਹੀ ਸਦਨਾਂ ਦੇ ਸਕੱਤਰ-ਜਨਰਲ ਉਸ ਦਾ ਸਵਾਗਤ ਕਰਦੇ ਹਨ। ਫਿਰ ਉਸ ਨੂੰ ਇਕ ਰਸਮੀ ਜਲੂਸ ਦੀ ਸ਼ਕਲ ਵਿਚ ਲਾਲ ਦਰੀ ਵਿਛਾਏ ਰਸਤੇ ਰਾਹੀਂ ਉਚ ਗੁੰਬਦੀ ਸੰਸਦ ਦੇ ਕੇਂਦਰੀ ਹਾਲ ਲਿਆਂਦਾ ਜਾਂਦਾ ਹੈ। ਕੌਮੀ ਗੀਤ ਗਾਏ ਜਾਣ ਤੋਂ ਬਾਅਦ, ਰਾਸ਼ਟਰਪਤੀ ਆਪਣਾ ਛਪਿਆ ਹੋਇਆ ਸੰਬੋਧਨ ਪੜ੍ਹਦਾ ਹੈ। ਇਸ ਵਿਚ ਸਰਕਾਰ ਵਲੋਂ ਆ ਰਹੇ ਵਰ੍ਹੇ ਦੌਰਾਨ ਅਪਣਾਈਆਂ ਜਾ ਰਹੀਆਂ ਨੀਤੀਆਂ ਅਤੇ ਪ੍ਰੋਗਰਾਮਾਂ ਦੀਆਂ ਤਜਵੀਜ਼ਾਂ ਦਾ ਵਰਣਨ ਹੁੰਦਾ ਹੈ ਅਤੇ ਪਿਛਲੇ ਵਰ੍ਹੇ ਦੀਆਂ ਸਰਗਰਮੀਆਂ ਤੇ ਪ੍ਰਾਪਤੀਆਂ ਤੇ ਪੜਚੋਲਵੀਂ ਝਾਤ ਵੀ ਹੁੰਦੀ ਹੈ। ਇਹ ਕਿਉਂਕਿ ਸਰਕਾਰੀ ਨੀਤੀ ਦਾ ਬਿਆਨ ਹੁੰਦਾ ਹੈ ਇਸ ਲਈ ਇਹ ਸੰਬੋਧਨ ਸਰਕਾਰ ਵਲੋਂ ਹੀ ਤਿਆਰ ਕੀਤਾ ਜਾਂਦਾ ਹੈ।

ਰਾਸ਼ਟਰਪਤੀ ਦੇ ਸੰਬੋਧਨ ਤੋਂ ਅੱਧਾ ਘੰਟਾ ਬਾਅਦ ਦੋਵੇਂ ਸਦਨ ਆਪੋ ਆਪਣੇ ਚੈਂਬਰਾਂ ਵਿਚ ਜੁੜਦੇ ਹਨ ਜਿੱਥੇ ਕਿ ਰਾਸ਼ਟਰਪਤੀ ਦੇ ਸੰਬੋਧਨ ਦੀਆਂ ਨਕਲਾਂ ਸੰਬੰਧਿਤ ਸਕੱਤਰ—ਜਨਰਲਾਂ ਵਲੋਂ ਸਦਨ ਦੀ ਮੇਜ਼ ਤੇ ਰੱਖੀਆਂ ਜਾਂਦੀਆਂ ਹਨ। ਦੋਹਾਂ ਹੀ ਸਦਨਾਂ ਵਿਚ ਧੰਨਵਾਦ ਦੇ ਮਤੇ ਨਾਲ ਰਾਸ਼ਟਰਪਤੀ ਦੇ ਸੰਬੋਧਨ ਬਾਰੇ

ਵਿਚਾਰ-ਵਟਾਂਦਰਾ ਹੁੰਦਾ ਹੈ ਤੇ ਇਹ ਧੰਨਵਾਦ ਦਾ ਮਤਾ ਸੰਬੰਧਿਤ ਸਦਨ ਦੇ ਕਿਸੇ ਮੈਂਬਰ ਵਲੋਂ ਹੁੰਦਾ ਹੈ ਤੇ ਕਿਸੇ ਹੋਰ ਮੈਂਬਰ ਵਲੋਂ ਇਸ ਦੀ ਤਾਈਦ ਕੀਤੀ ਜਾਂਦੀ ਹੈ।[5] ਸੰਬੋਧਨ ਉਤੇ ਬਹਿਸ ਦਾ ਘੇਰਾ ਬੜਾ ਵਿਸ਼ਾਲ ਹੁੰਦਾ ਹੈ ਤੇ ਕੋਈ ਇਕ ਜਾਂ ਸਾਰੇ ਹੀ ਪ੍ਰਬੰਧਕੀ ਪੱਖ ਧਿਆਨ ਵਿਚ ਲਿਆਂਦੇ ਜਾਂਦੇ ਹਨ । ਮੈਂਬਰਾਂ ਨੂੰ ਸੁਤੰਤਰਤਾ ਹੁੰਦੀ ਹੈ ਕਿ ਉਹ ਹਰ ਕਿਸਮ ਦੀਆਂ ਰਾਸ਼ਟਰੀ ਅਤੇ ਅੰਤਰਰਾਸ਼ਟਰੀ ਸਮੱਸਿਆਵਾਂ ਬਾਰੇ ਬੋਲ ਸਕਣ। ਇਥੋਂ ਤਕ ਕਿ ਜਿਨ੍ਹਾਂ ਮਸਲਿਆਂ ਬਾਰੇ ਸੰਬੋਧਨ ਵਿਚ ਉਚੇਚਾ ਕੋਈ ਜ਼ਿਕਰ ਨਾ ਕੀਤਾ ਗਿਆ ਹੋਵੇ, ਉਨ੍ਹਾਂ ਨੂੰ ਧੰਨਵਾਦ ਦੇ ਮਤੇ ਵਿਚ ਤਰਮੀਮਾਂ ਦੁਆਰਾ ਸ਼ਾਮਿਲ ਕੀਤਾ ਜਾ ਸਕਦਾ ਹੈ।[6] ਬਹਿਸ ਦੌਰਾਨ ਇਕ ਗੱਲ ਦਾ ਖ਼ਿਆਲ ਜ਼ਰੂਰ ਰੱਖਣਾ ਪੈਂਦਾ ਹੈ ਕਿ ਮੈਂਬਰ ਉਨ੍ਹਾਂ ਮਸਲਿਆਂ ਨੂੰ ਨਾ ਛੇੜਨ ਜੋ ਕਿ ਭਾਰਤ ਸਰਕਾਰ ਦੀ ਸਿੱਧੀ ਜ਼ਿੰਮੇਵਾਰੀ ਅਧੀਨ ਨਹੀਂ ਆਉਂਦੇ ਅਤੇ ਨਾ ਹੀ ਇਸ ਬਹਿਸ ਵਿਚ ਰਾਸ਼ਟਰਪਤੀ ਦਾ ਨਾਂ ਵਰਤਿਆ ਜਾ ਸਕਦਾ ਹੈ। ਇਸ ਪਾਬੰਦੀ ਦਾ ਮਕਸਦ ਇਹ ਹੈ ਕਿ ਸੰਬੋਧਨ ਵਿਚਲੀਆਂ ਨੀਤੀਆਂ ਅਤੇ ਮਸਲਿਆਂ ਬਾਰੇ ਜ਼ਿੰਮੇਵਾਰੀ ਸਰਕਾਰ ਦੀ ਹੈ ਨਾ ਕਿ ਰਾਸ਼ਟਰਪਤੀ ਦੀ।

ਬਹਿਸ ਦੇ ਖ਼ਾਤਮੇ ਤੇ ਅਕਸਰ ਪ੍ਰਧਾਨ ਮੰਤਰੀ ਰਾਸ਼ਟਰਪਤੀ ਦੇ ਸੰਬੋਧਨ 'ਤੇ ਹੋਈ ਬਹਿਸ ਦਾ ਉੱਤਰ ਦਿੰਦਾ ਹੈ।[7] ਪ੍ਰਧਾਨ ਮੰਤਰੀ ਦੇ ਉੱਤਰ ਬਾਅਦ ਤਰਮੀਮਾਂ ਦਾ ਹੱਲ ਕਰਕੇ ਧੰਨਵਾਦ ਦੇ ਮਤੇ ਤੇ ਸਦਨ ਵਿਚ ਵੋਟ ਪਾਈ ਜਾਂਦੀ ਹੈ। ਮਤੇ ਦੇ ਪਾਸ ਹੋਣ ਬਾਅਦ, ਸਪੀਕਰ ਪੱਤਰ ਦੁਆਰਾ ਰਾਸ਼ਟਰਪਤੀ ਨੂੰ ਇਸ ਦੀ ਸੂਚਨਾ ਭੇਜਦਾ ਹੈ।[8]

## ਸਪੀਕਰ ਅਤੇ ਡਿਪਟੀ ਸਪੀਕਰ ਦੀ ਚੋਣ

ਸੰਵਿਧਾਨ ਦੀ ਵਿਵਸਥਾ ਅਨੁਸਾਰ ਲੋਕ ਸਭਾ ਨੂੰ ਜਿੰਨੀ ਜਲਦੀ ਸੰਭਵ ਹੋ ਸਕੇ, ਆਪਣੀ ਪਹਿਲੀ ਹੀ ਬੈਠਕ ਤੋਂ ਬਾਅਦ ਸਦਨ ਦੇ ਦੋ ਮੈਂਬਰਾਂ ਨੂੰ ਸਪੀਕਰ ਅਤੇ ਡਿਪਟੀ ਸਪੀਕਰ ਚੁਣਨਾ ਪੈਂਦਾ ਹੈ । ਲੋਕ ਸਭਾ ਦੇ ਸਕੱਤਰ-ਜਨਰਲ ਰਾਹੀਂ ਪ੍ਰਧਾਨ ਮੰਤਰੀ ਦਾ ਸੁਝਾਅ ਮਿਲਣ ਤੋਂ ਬਾਅਦ, ਰਾਸ਼ਟਰਪਤੀ ਸਪੀਕਰ ਦੀ ਚੋਣ ਵਾਸਤੇ ਮਿਤੀ ਦੀ ਪ੍ਰਵਾਨਗੀ ਦੇਂਦਾ ਹੈ। ਇਸ ਪਿਛੋਂ ਸਕੱਤਰ—ਜਨਰਲ ਹਰ ਮੈਂਬਰ ਨੂੰ ਇਸ ਮਿਤੀ ਬਾਰੇ ਸੂਚਿਤ ਕਰਦਾ ਹੈ।[9]

ਸਪੀਕਰ ਦੀ ਚੋਣ ਲਈ ਨਿਸਚਿਤ ਦਿਨ ਤੋਂ ਇਕ ਦਿਨ ਪਹਿਲਾਂ ਕਿਸੇ ਵੀ ਸਮੇਂ ਕੋਈ ਮੈਂਬਰ ਇਸ ਗੱਲ ਦਾ ਨੋਟਿਸ ਦੇਂਦਾ ਹੈ ਕਿ ਕਿਸੇ ਮੈਂਬਰ ਨੂੰ (ਸਿਵਾਏ ਆਪਣੇ ਆਪ ਦੇ) ਸਦਨ ਦੇ ਸਪੀਕਰ ਵਜੋਂ ਚੁਣਿਆ ਜਾਏ। ਇਸ ਨੋਟਿਸ ਵਿਚ ਉਸ ਮੈਂਬਰ ਦਾ ਬਿਆਨ ਹੋਣਾ ਚਾਹੀਦਾ ਹੈ ਜਿਸ ਦਾ ਨਾਂ ਨੋਟਿਸ ਵਿਚ ਸੁਝਾਇਆ ਗਿਆ ਹੋਵੇ, ਕਿ ਉਹ ਜੇ ਚੁਣਿਆ ਜਾਏ ਤਾਂ ਸਪੀਕਰ ਵਜੋਂ ਸੇਵਾ ਕਰਨ ਲਈ ਰਜ਼ਾਮੰਦ ਹੈ।[10] ਆਮ ਤੌਰ ਤੇ ਚੋਣ ਦਾ ਇਹ ਨੋਟਿਸ, ਰਾਜ ਕਰ ਰਹੀ ਪਾਰਟੀ ਦੇ ਚੁਣੇ ਉਮੀਦਵਾਰ ਦੇ ਨਾਂ ਸਮੇਤ ਪ੍ਰਧਾਨ ਮੰਤਰੀ ਆਪ ਜਾਂ ਸੰਸਦੀ ਮਾਮਲਿਆਂ ਦਾ ਮੰਤਰੀ, ਦੇਂਦਾ ਹੈ।

ਸਾਰੇ ਹੀ ਨੋਟਿਸ ਜੋ ਸਹੀ ਹੋਣ ਆਪਣੀ ਪ੍ਰਾਪਤੀ ਦੀ ਵਾਰੀ ਦੇ ਅਧਾਰ 'ਤੇ ਕੰਮ

ਦੀ ਸੂਚੀ ਵਿਚ ਸ਼ਾਮਿਲ ਕਰ ਲਏ ਜਾਂਦੇ ਹਨ ।

ਚੋਣ ਦੇ ਨਿਸਚਿਤ ਦਿਨ 'ਤੇ ਨੋਟਿਸ ਦੇਣ ਵਾਲੇ ਮੈਂਬਰ ਦਾ ਨਾਂ ਕੰਮ ਦੀ ਸੂਚੀ ਵਿਚੋਂ ਪੜ੍ਹ ਕੇ ਸੱਦਿਆ ਜਾਂਦਾ ਹੈ ਕਿ ਉਹ ਆ ਕੇ ਮਤਾ ਪੇਸ਼ ਕਰੇ । ਉਹ ਇਸ ਨੂੰ ਵਾਪਸ ਲੈਣ ਦਾ ਹੱਕ ਵੀ ਰਖਦਾ ਹੈ । ਪੇਸ਼ ਕੀਤੇ ਗਏ ਮਤੇ ਦੀ ਤਾਈਦ ਕੀਤੇ ਜਾਣ ਤੋਂ ਬਾਅਦ, ਪੇਸ਼ ਕੀਤੇ ਗਏ ਕਰਮ ਅਨੁਸਾਰ, ਵਾਰੀ ਵਾਰੀ ਵੋਟਾਂ ਪੁਆਈਆਂ ਜਾਂਦੀਆਂ ਹਨ ਤੇ ਫ਼ੈਸਲਾ ਕੀਤਾ ਜਾਂਦਾ ਹੈ, ਜੇ ਲੋੜ ਪਏ ਤਾਂ ਵੰਡ ਕੀਤੀ ਜਾਂਦੀ ਹੈ । ਜੇ ਮਤਾ ਪਾਸ ਹੋ ਜਾਏ ਤਾਂ ਚੋਣ ਲਈ ਪ੍ਰਧਾਨਗੀ ਕਰਦਾ ਵਿਅਕਤੀ ਹੋਰ ਮਤੇ ਦਾਖ਼ਲ ਕਰਨ ਤੋਂ ਹੀ, ਐਲਾਨ ਕਰ ਦੇਂਦਾ ਹੈ ਕਿ ਜਿਸ ਮੈਂਬਰ ਦਾ ਨਾਂ ਮਤੇ ਵਿਚ ਤਜਵੀਜ਼ ਕੀਤਾ ਗਿਆ ਹੈ ਤੇ ਦਾਖ਼ਲ ਕਰ ਲਿਆ ਗਿਆ ਹੈ, ਉਹ ਸਦਨ ਦਾ ਸਪੀਕਰ ਚੁਣਿਆ ਗਿਆ ਹੈ ।[11]

ਸਪੀਕਰ ਨੂੰ ਆਪਣਾ ਅਹੁਦਾ ਤਿਆਗਣਾ ਪੈਂਦਾ ਹੈ : (ੳ) ਜੇ ਉਹ ਲੋਕ ਸਭਾ ਦਾ ਮੈਂਬਰ ਨਾ ਰਹਿ ਗਿਆਂ ਹੋਵੇ (ਅ) ਜੇ ਉਹ ਡਿਪਟੀ ਸਰੀਕਰ ਨੂੰ ਆਪਣਾ ਅਸਤੀਫ਼ਾ ਭੇਜ ਦਿੰਦਾਂ ਹੈ ਅਤੇ (ੲ) ਜੇ ਲੋਕ ਸਭਾ ਦੇ ਉਸ ਸਮੇਂ ਦੇ ਹਾਜ਼ਰ ਮੈਂਬਰਾ ਦੀ ਬਹੁ-ਸੰਮਤੀ ਉਸ ਨੂੰ ਹਟਾ ਦੇਣ ਦਾ ਮਤਾ ਪਾਸ ਕਰ ਦਏ ।[12]

ਸਪੀਕਰ ਸਦਨ ਦੇ ਭੰਗ ਹੋ ਜਾਣ ਬਾਅਦ ਵੀ ਉਦੋਂ ਤਕ ਕਾਇਮ ਰਹਿੰਦਾ ਹੈ ਜਦ ਤਕ ਕਿ ਸਦਨ ਦੀ ਅਗਲੀ ਪਹਿਲੀ ਬੈਠਕ ਨਹੀਂ ਹੋ ਜਾਂਦੀ ।

## ਸਦਨਾਂ ਦੀਆਂ ਬੈਠਕਾਂ

ਸਮਾਗਮਾਂ ਦੇ ਸੱਦਿਆਂ ਦੇ ਨਾਲ ਹੀ ਬੈਠਕਾਂ ਦੇ ਪ੍ਰੋਗਰਾਮ ਦਾ ਕੰਮ-ਸਾਰੂ ਕਲੰਡਰ ਵੀ ਹੁੰਦਾ ਹੈ ਜੋ ਕੰਮ ਦੀ ਕਿਸਮ (ਸਰਕਾਰੀ ਜਾਂ ਵਿਅਕਤੀਗਤ ਮੈਂਬਰਾਂ ਦਾ) ਪ੍ਰਗਟ ਕਰਦਾ ਹੈ, ਜੋ ਕਰਨ ਗੋਚਰੇ ਹੁੰਦੇ ਹਨ ਅਤੇ ਇਕ ਸਵਾਲਾਂ ਦਾ ਚਾਰਟ ਹੁੰਦਾ ਹੈ ਜੋ ਵੱਖ ਵੱਖ ਮੰਤਰੀਆਂ ਵਲੋਂ ਸਵਾਲਾਂ ਦੇ ਜਵਾਬ ਦੇਣ ਲਈ ਨਿਸਚਿਤ ਕੀਤਾ ਗਿਆ ਹੁੰਦਾ ਹੈ ਅਤੇ ਵੋਟਾਂ ਪਾਉਣ ਦੀਆਂ ਤਰੀਕਾਂ ਦੱਸਦਾ ਹੈ, ਮੈਂਬਰਾਂ ਨੂੰ ਜਾਰੀ ਕੀਤਾ ਜਾਂਦਾ ਹੈ । ਇਹ ਸੂਚਨਾ ਸੂਚਨਾ-ਪਤਰ ਵਿਚ ਵੀ ਪ੍ਰਕਾਸ਼ਿਤ ਕੀਤੀ ਜਾਂਦੀ ਹੈ ਅਤੇ ਇਸ ਵਿਚ ਹੋਰਨਾ ਵੱਖ ਵੱਖ ਮਸਲਿਆਂ ਨਾਲ ਸੰਬੰਧਿਤ ਸੂਚਨਾ ਵੀ ਹੁੰਦੀ ਹੈ ਜੋ ਕਿ ਸਮਾਗਮ ਦੇ ਆਰੰਭ ਹੋਣ ਬਾਰੇ ਜਾਣਕਾਰੀ ਦੇਂਦੀ ਹੈ ।

ਜੇ ਸਪੀਕਰ ਕੋਈ ਤਬਦੀਲੀ ਨਾ ਕਰੇ ਤਾਂ ਸਦਨ ਦੀਆਂ ਬੈਠਕਾਂ ਆਮ ਤੌਰ ਤੇ 11 ਵਜੇ ਸ਼ੁਰੂ ਹੋ ਜਾਂਦੀਆਂ ਹਨ ਤੇ ਬੈਠਕਾਂ ਦਾ ਸਮਾਂ ਆਮ ਕਰਕੇ 11 ਵਜੇ ਤੋਂ ਇਕ ਵਜੇ ਤਕ, 2 ਵਜੇ ਤੋਂ 6 ਵਜੇ ਤਕ ਹੁੰਦਾ ਹੈ ਤੇ ਦਰਮਿਆਨ ਇਕ ਘੰਟਾ ਦੁਪਹਿਰ ਦੇ ਖਾਣੇ ਲਈ ਛੁੱਟੀ ਦਾ ਹੁੰਦਾ ਹੈ ।[13] ਭਾਵੇਂ ਕਿ ਕਈ ਵਾਰ ਸਦਨ ਖਾਣੇ ਦੀ ਛੁੱਟੀ ਸਮੇਂ ਵੀ ਕੰਮ ਜਾਰੀ ਰਖਣ ਦਾ ਫ਼ੈਸਲਾ ਕਰ ਲੈਂਦਾ ਹੈ ਤੇ ਬੈਠਕ ਦਾ ਸਮਾਂ ਵੀ ਵਧਾ ਲੈਂਦਾ ਹੈ ।

## ਕੰਮ ਦੀ ਤਿਆਰੀ ਅਤੇ ਕੰਮ-ਸੂਚੀ

ਸੰਸਦੀ ਕੰਮ ਨੂੰ ਦੋ ਵਡੇਰੇ ਸਿਰਲੇਖਾਂ ਹੇਠ ਵੰਡਿਆ ਜਾ ਸਕਦਾ ਹੈ ਜਿਵੇਂ ਕਿ

ਸਰਕਾਰੀ ਕੰਮ ਅਤੇ ਮੈਂਬਰਾਂ ਦੇ ਵਿਅਕਤੀਗਤ ਕੰਮ।[14] ਸਰਕਾਰੀ ਕੰਮ ਨੂੰ ਅੱਗੋਂ ਹੋਰ ਦੋ ਸ਼੍ਰੇਣੀਆਂ ਵਿਚ ਵੰਡ ਲਿਆ ਜਾਂਦਾ ਹੈ (ੳ) ਸਰਕਾਰ ਵਲੋਂ ਸ਼ੁਰੂ ਕੀਤੇ ਗਏ ਕੰਮ ਦੇ ਮੁੱਦੇ (ਅ) ਅਤੇ ਵਿਅਕਤੀਗਤ ਮੈਂਬਰਾਂ ਵਲੋਂ ਸ਼ੁਰੂ ਕੀਤੇ ਗਏ ਕੰਮਾਂ ਦੇ ਮੁੱਦੇ, ਜੋ ਸਰਕਾਰੀ ਸਮੇਂ ਵਿਚ ਉਠਾਏ ਗਏ ਹੋਣ।

ਰੋਜ਼ਾਨਾ ਕੰਮ ਨੂੰ ਸਪੀਕਰ ਵਲੋਂ ਨਿਸਚਿਤ ਨਿਰਦੇਸ਼ਾਂ ਦੇ ਨਿਰਦੇਸ਼ 2 ਅਨੁਸਾਰ ਦਿੱਤੀ ਪਹਿਲ ਅਨੁਸਾਰ ਨਜਿੱਠਿਆ ਜਾਂਦਾ ਹੈ ਜਿਵੇਂ ਕਿ ਸਹੁੰ ਚੁਕਣਾ, ਮ੍ਰਿਤੂ ਸੰਬੰਧੀ ਉਲੇਖ, ਸਦਨ ਨੂੰ ਉਠਾਉਣ ਦਾ ਮਤਾ, ਵਿਸ਼ੇਸ਼ ਅਧਿਕਾਰ ਦੀ ਉਲੰਘਣਾ ਦੇ ਸਵਾਲ, ਸਭਾ ਤੇ ਰੱਖੇ ਜਾਣ ਵਾਲੇ ਪੱਤਰ, ਰਾਸ਼ਟਰਪਤੀ ਵਲੋਂ ਪ੍ਰਾਪਤ ਸੂਚਨਾਵਾਂ ਦਾ ਸੰਚਾਰ, ਧਿਆਨ ਦਿਵਾਊ ਬਿਆਨ, ਬਿਆਨ ਅਤੇ ਵਿਅਕਤੀਗਤ ਸਪੱਸ਼ਟੀਕਰਣ, ਕਮੇਟੀਆਂ ਦੀ ਚੋਣ ਦੇ ਮਤੇ, ਬਿੱਲ ਪੇਸ਼ ਕਰਨੇ ਅਤੇ ਨਿਯਮ 377 ਅਧੀਨ ਆਉਂਦੇ ਮਾਮਲੇ ਆਦਿ।

ਮੈਂਬਰਾਂ ਦੇ ਵਿਅਕਤੀਗਤ ਕੰਮ ਤੋਂ ਬਿਨਾਂ ਜਿਵੇਂ ਕਿ ਉਹ ਬਿੱਲ ਅਤੇ ਮਤੇ ਜੋ ਹਰ ਸ਼ੁਕਰਵਾਰ ਨੂੰ ਢਾਈ ਢਾਈ ਘੰਟਿਆਂ ਤਕ ਵਿਚਾਰੇ ਜਾਂਦੇ ਹਨ ਜਾਂ ਅਜਿਹਾ ਹੋਰ ਦਿਨ ਜੋ ਸਪੀਕਰ ਨਿਸਚਿਤ ਕਰੇ[15], ਕੰਮ ਦੇ ਕਈ ਹੋਰ ਅਜਿਹੇ ਮੁੱਦੇ ਹੁੰਦੇ ਹਨ ਜੋ ਭਾਵੇਂ ਵਿਅਕਤੀਗਤ ਮੈਂਬਰਾਂ ਵਲੋਂ ਸ਼ੁਰੂ ਕੀਤੇ ਜਾਂਦੇ ਹਨ, ਉਨ੍ਹਾਂ ਬਾਰੇ ਕਾਰਵਾਈ ਸਰਕਾਰੀ ਕੰਮ ਦੇ ਨਿਪਟਾਰੇ ਲਈ ਨਿਸ਼ਚਿਤ ਸਮੇਂ ਦੌਰਾਨ ਕੀਤੀ ਜਾਂਦੀ ਹੈ। ਮੰਤਰੀ ਵਲੋਂ ਕੀਤੀ ਗਈ ਗ਼ਲਤ-ਬਿਆਨੀ ਜਾਂ ਕਿਸੇ ਹੋਰ ਮੈਂਬਰ ਵਲੋਂ ਅਤੇ ਮੈਂਬਰਾਂ ਦੇ ਵਿਅਕਤੀਗਤ ਸਪੱਸ਼ਟੀਕਰਣ ਤੋਂ ਇਲਾਵਾ ਇਸ ਸ਼੍ਰੇਣੀ ਵਿਚ ਕੁਝ ਹੋਰ ਕੰਮ ਆਉਂਦੇ ਹਨ ਜਿਵੇਂ ਸਵਾਲ ਉਠਾਉਣ ਦੇ ਮਤੇ, ਜ਼ਰੂਰੀ ਲੋਕ ਹਿੱਤ ਦੇ ਮਸਲਿਆਂ ਬਾਰੇ ਧਿਆਨ ਦਿਵਾਊ ਮਤੇ, ਵਿਸ਼ੇਸ਼ ਅਧਿਕਾਰ ਦੇ ਸਵਾਲ, ਜ਼ਰੂਰੀ ਲੋਕ ਮਹੱਤਤਾ ਵਾਲੇ ਮਸਲਿਆਂ ਬਾਰੇ ਬਹਿਸ ਜੋ ਘੱਟ ਸਮੇਂ ਦੀ ਹੋਵੇ, ਮੰਤਰੀ ਮੰਡਲ ਵਿਚ ਬੇ-ਵਿਸ਼ਵਾਸੀ ਦਾ ਮਤਾ, ਅੱਧੇ ਅੱਧੇ ਘੰਟੇ ਦੀਆਂ ਬਹਿਸਾਂ ਜੋ ਸਵਾਲਾਂ ਦੇ ਜਵਾਬ ਦੇਣ ਸਮੇਂ ਉਠ ਖੜੋਂਦੀਆਂ ਹਨ, ਨਿਯਮ 377 ਅਧੀਨ ਆਉਂਦੇ ਮਸਲੇ ਆਦਿ। ਵੱਖ ਵੱਖ ਤਰ੍ਹਾਂ ਦੇ ਕੰਮ ਦੀ ਵੰਡ ਦਾ ਸਮਾਂ ਜੋ ਸਦਨ ਵਿਚ ਨਜਿੱਠਣਾ ਹੈ ਅਕਸਰ ਕੰਮਾਂ ਦੀ ਸਲਾਹਕਾਰ ਸੰਮਤੀ ਵਲੋਂ ਸਿਫਾਰਸ਼ ਕੀਤੇ ਜਾਂਦੇ ਹਨ ਜੋ ਕਿ ਹਫ਼ਤੇ ਵਿਚ ਇਕ ਵਾਰੀ ਜੁੜਦੀ ਹੈ।

## ਸਦਨ ਦੀ ਲੋੜੀਂਦੀ ਹਾਜ਼ਰੀ

ਸਦਨ ਦੀ ਬੈਠਕ ਵਾਸਤੇ 55 ਮੈਂਬਰਾਂ ਦੀ ਲੋੜੀਂਦੀ ਹਾਜ਼ਰੀ ਚਾਹੀਦੀ ਹੈ (ਕੁੱਲ ਮੈਂਬਰਾਂ ਦਾ ਦਸਵਾਂ ਹਿੱਸਾ) ਸਮੇਤ ਸਪੀਕਰ ਦੇ ਜਾਂ ਉਸ ਦੀ ਥਾਂ ਕੰਮ ਕਰ ਰਹੇ ਵਿਅਕਤੀ ਸਮੇਤ। ਹਰ ਰੋਜ਼ ਬੈਠਕ ਦੇ ਆਰੰਭ ਤੇ, ਸਪੀਕਰ ਦੇ ਕੁਰਸੀ ਮੱਲਣ ਤੋਂ ਪਹਿਲਾਂ ਲੋੜੀਂਦੀ ਹਾਜ਼ਰੀ ਦਾ ਪਤਾ ਕੀਤਾ ਜਾਂਦਾ ਹੈ। ਜੇ ਕਿਸੇ ਦਿਨ ਇਹ ਪਤਾ ਲੱਗੇ ਕਿ 11 ਵਜੇ ਤਕ ਲੋੜੀਂਦੀ ਹਾਜ਼ਰੀ ਪੂਰੀ ਨਹੀਂ ਹੋਈ ਤਾਂ ਲੋੜੀਂਦੀ ਹਾਜ਼ਰੀ ਵਾਸਤੇ ਘੰਟੀ ਮਾਰੀ ਜਾਂਦੀ ਹੈ ਤੇ ਸਪੀਕਰ ਕੇਵਲ ਇਹ ਹਾਜ਼ਰੀ ਪੂਰੀ ਹੋਣ ਤੇ ਹੀ ਕੁਰਸੀ ਮੱਲਦਾ ਹੈ। ਇਹੋ ਗੱਲ ਉਦੋਂ ਦੇਖੀ ਜਾਂਦੀ ਹੈ ਜਦ ਸਦਨ ਦੁਪਹਿਰ ਦੇ ਖਾਣੇ

ਤੋਂ ਬਾਅਦ ਮੁੜ ਸ਼ੁਰੂ ਹੁੰਦਾ ਹੈ ਤਾਂ ਕਿਸੇ ਵੀ ਬੈਠਕ ਤੋਂ ਬਾਅਦ ਅਜਿਹਾ ਫਿਰ ਕੀਤਾ ਜਾਂਦਾ ਹੈ। ਬਾਕੀ ਰਹਿੰਦੇ ਸਾਰੇ ਦਿਨ ਦੀ ਬੈਠਕ ਦੌਰਾਨ, ਇਕ ਕਿਸਮ ਦੀ ਅਣ-ਲਿਖੀ ਸੋਚ-ਸਮਝ ਜਾਂ ਰਿਵਾਇਤ ਦੁਆਰਾ ਲੋੜੀਂਦੀ ਹਾਜ਼ਰੀ ਦਾ ਸਵਾਲ ਕਿਸੇ ਵੀ ਮੈਂਬਰ ਵਲੋਂ ਨਹੀਂ ਉਠਾਇਆ ਜਾਂਦਾ। ਵਧੇਰੇ ਕਰਕੇ ਬੈਠਕ ਦੇ ਵਧਾਏ ਗਏ ਘੰਟਿਆਂ ਦੌਰਾਨ ਤਾਂ ਇਸ ਬਾਰੇ ਪੁੱਛਿਆ ਹੀ ਨਹੀਂ ਜਾਂਦਾ—ਦੁਪਹਿਰ ਦੇ ਖਾਣੇ ਦੇ ਸਮੇਂ ਜਾਂ ਸ਼ਾਮ ਪੰਜ ਵਜੇ ਤੋਂ ਬਾਅਦ। ਪਰ ਜੇ ਕੋਈ ਮੈਂਬਰ ਕਿਸੇ ਸਮੇਂ ਮੈਂਬਰਾਂ ਦੀ ਗਿਣਤੀ ਬਾਰੇ ਸਵਾਲ ਉਠਾ ਦਏ ਤਾਂ ਕਾਰਵਾਈ ਵਿਚ ਵਿਘਨ ਪੈਣਾ ਲਾਜ਼ਮੀ ਹੈ, ਲੋੜੀਂਦੀ ਹਾਜ਼ਰੀ ਲਈ ਘੰਟੀ ਵਜਾਈ ਜਾਂਦੀ ਹੈ ਤੇ ਕਾਰਵਾਈ ਓਦੋਂ ਹੀ ਸ਼ੁਰੂ ਕੀਤੀ ਜਾ ਸਕਦੀ ਹੈ ਜਦੋਂ ਲੋੜੀਂਦੀ ਹਾਜ਼ਰੀ ਪੂਰੀ ਹੋ ਜਾਏ।

## ਅਣਮਿਥੇ ਸਮੇਂ ਲਈ ਮੁਲਤਵੀ ਤੇ ਭੰਗ ਕਰਨਾ

ਰਾਸ਼ਟਰਪਤੀ ਸਮੇਂ ਸਮੇਂ ਸਦਨਾਂ ਜਾਂ ਸਦਨ ਨੂੰ ਅਣਮਿਥੇ ਸਮੇਂ ਲਈ ਮੁਲਤਵੀ ਕਰ ਸਕਦਾ ਹੈ ਤੇ ਲੋਕ ਸਭਾ ਨੂੰ ਭੰਗ ਕਰ ਸਕਦਾ ਹੈ।

ਸਪੀਕਰ ਕੋਲ ਇਹ ਅਧਿਕਾਰ ਹੈ ਕਿ ਉਹ ਸਦਨ ਨੂੰ ਅਣਮਿਥੇ ਸਮੇਂ ਲਈ ਮੁਲਤਵੀ ਕਰ ਦੇਵੇ। ਇਕ ਵਾਰੀ ਜੇ ਸਦਨ ਅਣਮਿਥੇ ਲਈ ਮੁਲਤਵੀ ਹੋ ਜਾਏ ਤਾਂ ਉਹ ਇਸ ਨੂੰ ਦੁਬਾਰਾ ਬੁਲਾ ਸਕਦਾ ਹੈ।[16] ਪਰ ਉਠਾ ਦਿੱਤੇ ਜਾਣ ਦੀ ਸੂਰਤ ਵਿਚ ਰਾਸ਼ਟਰਪਤੀ ਹੀ ਸਦਨਾਂ ਦੀ ਬੈਠਕ ਬੁਲਾ ਸਕਦਾ ਹੈ। ਸਦਨ ਦੇ ਅਣਮਿਥੇ ਸਮੇਂ ਲਈ ਉਠ ਜਾਣ ਕਰਕੇ ਸਦਨ ਕੋਲ ਬਾਕੀ ਰਹਿੰਦੇ ਮਾਮਲਿਆਂ 'ਤੇ ਕੋਈ ਅਸਰ ਨਹੀਂ ਪੈਂਦਾ ਪਰ ਨਿਯਮ 335 ਦੇ ਅਧੀਨ ਜੋ ਲੋਕ ਸਭਾ ਵਿਚ ਕੰਮ ਦੇ ਅਮਲ ਅਤੇ ਵਿਵਹਾਰ ਸੰਬੰਧੀ ਹੈ, ਸਦਨ ਦੇ ਉਠਾ ਦਿਤੇ ਜਾਣ ਕਾਰਣ, ਸਾਰੇ ਰਹਿੰਦੇ ਨੋਟਿਸ, ਸਿਵਾਏ ਬਿੱਲਾਂ ਨੂੰ ਪੇਸ਼ ਕਰਨ ਦੀ ਇੱਛਾ ਦੇ ਨੋਟਿਸਾਂ ਦੇ, ਬਾਰੇ ਵਕਫ਼ਾ ਅਤੇ ਨਵੇਂ ਸਮਾਗਮ ਬਾਰੇ ਤਾਜ਼ੇ ਨੋਟਿਸ ਦੇਣੇ ਪੈਂਦੇ ਹਨ।

ਲੋਕ ਸਭਾ ਆਪਣੇ ਪਹਿਲੇ ਸਮਾਗਮ ਦੀ ਤਰੀਕ ਤੋਂ ਲੈ ਕੇ ਪੰਜ ਸਾਲ ਤਕ ਲਈ ਹੁੰਦੀ ਹੈ। ਜੇ ਪਹਿਲਾਂ ਹੀ ਭੰਗ ਨਾ ਹੋ ਜਾਏ ਜਾਂ ਮਿਆਦ ਵਿਚ ਵਾਧਾ ਕੀਤਾ ਜਾਏ, ਸਮਾਂ ਪੁੱਗਣ ਤੇ ਇਹ ਆਪਣੇ ਆਪ ਹੀ ਭੰਗ ਹੋ ਜਾਂਦੀ ਹੈ, ਪੂਰੇ ਪੰਜਾਂ ਸਾਲਾਂ ਬਾਅਦ, ਭਾਵੇਂ ਕਿ ਰਾਸ਼ਟਰਪਤੀ ਇਸ ਨੂੰ ਭੰਗ ਕਰਨ ਦਾ ਆਮ ਐਲਾਨ ਕਰੇ ਜਾਂ ਨਾ ਕਰੇ।[17]

## ਭੰਗ ਕੀਤੇ ਜਾਣ ਦੇ ਅਸਰ

ਭੰਗ ਕਰਨਾ ਵਰਤਮਾਨ ਸਦਨ ਦੀ ਹੋਂਦ ਦੇ ਖਾਤਮੇਂ ਦਾ ਚਿੰਨ੍ਹ ਹੁੰਦਾ ਹੈ ਤੇ ਸੰਵਿਧਾਨ ਅਨੁਸਾਰ ਨਵਾਂ ਸਦਨ ਇਸ ਦੀ ਥਾਂ ਲੈਂਦਾ ਹੈ। ਇਕ ਵਾਰੀ ਸਦਨ ਭੰਗ ਹੋ ਜਾਏ ਤਾਂ ਮੁੜ ਬਹਾਲ ਨਹੀਂ ਕੀਤਾ ਜਾ ਸਕਦਾ। ਲੋਕ ਸਭਾ ਵਿਚ ਜਿਸ ਤੇ ਕਿ ਭੰਗ ਕਰਨ ਦਾ ਸੰਵਿਧਾਨ ਅਨੁਸਾਰ ਪ੍ਰਭਾਵ ਪੈਂਦਾ ਹੈ,ਭੰਗ ਹੋਣਾ ਸੰਸਦੀ ਰਾਜ ਤੇ ਲੀਕ ਮਾਰ ਦੇਂਦਾ ਹੈ। ਇਸ ਦੇ ਸਾਰੇ ਬਚਦੇ ਕੰਮ ਜਾਂ ਕਮੇਟੀਆਂ ਦੇ ਕੰਮ ਵੀ ਭੰਗ ਹੋ ਜਾਣ

ਕਾਰਣ ਭੰਗ ਸਦਨ ਦਾ ਕੋਈ ਵੀ ਕੰਮ ਜਾਂ ਰਜਿਸਟਰ ਨਵੇਂ ਸਦਨ ਦੇ ਹਵਾਲੇ ਨਹੀਂ ਕੀਤਾ ਜਾਂਦਾ।

ਸੰਖੇਪ ਵਿਚ ਇਹ ਕਿ ਭੰਗ ਕਰਨ ਸਮੇਂ ਲੋਕ ਸਭਾ ਅੱਗੇ ਪਏ ਵੱਖ ਵੱਖ ਮੁੱਦਿਆਂ ਦੀ ਸਥਿਤੀ ਇਸ ਪ੍ਰਕਾਰ ਹੁੰਦੀ ਹੈ :

(i) ਭੰਗ ਕਰਨ ਸਮੇਂ ਲੋਕ ਸਭਾ ਵਿਚ ਬਚਦੇ ਸਾਰੇ ਹੀ ਬਿੱਲ, ਭਾਵੇਂ ਲੋਕ ਸਭਾ ਦੇ ਆਪਣੇ ਹੋਣ ਜਾਂ ਰਾਜ ਸਭਾ ਨੇ ਏਧਰ ਘੱਲੇ ਹੋਣ, ਖ਼ਤਮ ਹੋ ਜਾਂਦੇ ਹਨ;

(ii) ਲੋਕ ਸਭਾ ਵਲੋਂ ਪਾਸ ਕੀਤੇ ਗਏ ਬਿੱਲ, ਭਾਵੇਂ ਰਾਜ ਸਭਾ ਨੂੰ ਘੱਲੇ ਗਏ ਹੋਣ ਜਾਂ ਰਾਜ ਸਭਾ ਵਿਚ ਪਏ ਹੋਣ, ਖ਼ਤਮ ਹੋ ਜਾਂਦੇ ਹਨ;

(iii) ਰਾਜ ਸਭਾ ਵਿਚ ਤਿਆਰ ਕੀਤੇ ਗਏ ਬਿੱਲ ਜੋ ਲੋਕ ਸਭਾ ਨੇ ਪਾਸ ਨਹੀਂ ਕੀਤੇ ਤੇ ਰਾਜ ਸਭਾ ਵਿਚ ਪਏ ਹਨ, ਉਹ ਖ਼ਤਮ ਨਹੀਂ ਹੁੰਦੇ।

(iv) ਉਹ ਬਿੱਲ ਜਿਸ ਬਾਰੇ ਕਿ ਸਦਨ ਵਿਚ ਅਸਹਿਮਤੀ ਹੋਵੇ ਤੇ ਰਾਸ਼ਟਰਪਤੀ ਨੇ ਦੋਹਾਂ ਸਦਨਾਂ ਦੀ ਸਾਂਝੀ ਬੈਠਕ ਬੁਲਾਣ ਲਈ ਸੱਦਾ ਦਿੱਤਾ ਹੋਏ, ਭੰਗ ਕਰਨ ਤੋਂ ਪਹਿਲਾਂ ਉਹ ਦੋਹਾਂ ਸਦਨਾਂ ਦੀ ਸਾਂਝੀ ਬੈਠਕ ਵਿਚ ਪਾਸ ਕਰ ਦਿੱਤਾ ਜਾਂਦਾ ਹੈ ਬੇਸ਼ਕ ਇਸ ਦੌਰਾਨ ਰਾਸ਼ਟਰਪਤੀ ਨੇ ਦੋਹਾਂ ਹੀ ਸਦਨਾਂ ਦੀ ਸਾਂਝੀ ਮੀਟਿੰਗ ਬੁਲਾ ਲਈ ਹੋਵੇ, ਭੰਗਣਾ (ਵਿਘਟਨ) ਇਸ 'ਤੇ ਆਪਣਾ ਅਸਰ ਨਹੀਂ ਪਾਉਂਦੀ।[18]

(v) ਦੋਹਾਂ ਹੀ ਸਦਨਾਂ ਵਲੋਂ ਪਾਸ ਸੁਦਾ ਬਿੱਲ ਜੋ ਰਾਸ਼ਟਰਪਤੀ ਨੂੰ ਮਨਜ਼ੂਰੀ ਲਈ ਭੇਜ ਦਿੱਤੇ ਗਏ ਹਨ ਉਹ ਲੋਕ ਸਭਾ ਦੇ ਭੰਗ ਹੋ ਜਾਣ ਤੇ ਖ਼ਤਮ ਨਹੀਂ ਹੁੰਦੇ।

(vi) ਰਾਸ਼ਟਰਪਤੀ ਵਲੋਂ ਮੁੜ-ਵਿਚਾਰ ਲਈ ਪ੍ਰਤਾਏ ਗਏ ਬਿੱਲ ਵੀ ਖ਼ਤਮ ਨਹੀਂ ਹੁੰਦੇ ਤੇ ਉਹ ਅਗਲੇ ਸਦਨ ਵਲੋਂ ਵਿਚਾਰੇ ਜਾ ਸਕਦੇ ਹਨ।

(vii) ਲੋਕ ਸਭਾ ਦਾ ਬਾਕੀ ਬਚਦਾ ਕੰਮ ਜਿਵੇਂ ਕਿ ਪ੍ਰਸਤਾਵ, ਮਤੇ, ਤਰਮੀਮਾਂ, ਗਰਾਂਟਾਂ ਵਾਸਤੇ ਪੂਰਕ ਮੰਗਾਂ ਆਦਿ ਭਾਵੇਂ ਕਿਸੇ ਵੀ ਹਾਲਤ ਵਿਚ ਹੋਣ, ਭੰਗ ਹੋਣ ਤੇ ਖ਼ਤਮ ਹੋ ਜਾਂਦੀਆਂ ਹਨ।

(viii) ਸਦਨ ਨੂੰ ਦਿੱਤੀਆਂ ਗਈਆਂ ਜਾਚਿਕਾਵਾਂ ਜੋ ਜਾਚਿਕਾ ਕਮੇਟੀ ਨੂੰ ਦੇ ਦਿੱਤੀਆਂ ਗਈਆਂ ਹੁੰਦੀਆਂ ਹਨ, ਭੰਗਣਾ ਸਮੇਂ ਖ਼ਤਮ ਹੋ ਜਾਂਦੀਆਂ ਹਨ।

(ix) ਮਨਜ਼ੂਰੀ ਦੇ ਪ੍ਰਸਤਾਵ ਜਾਂ ਸੰਵਿਧਾਨਿਕ ਕਾਨੂੰਨਾਂ ਵਿਚ ਸੁਧਾਰ ਜੋ ਲੋਕ ਸਭਾ ਨੇ ਪਾਸ ਕਰਕੇ ਰਾਜ ਸਭਾ ਨੂੰ ਪਾਸ ਕਰਕੇ ਪ੍ਰਤਾਉਣ ਲਈ ਘੱਲੇ ਗਏ ਹੋਣ, ਲੋਕ ਸਭਾ ਦੇ ਭੰਗ ਹੋਣ ਤੇ ਖ਼ਤਮ ਹੋ ਜਾਂਦੇ ਹਨ।

(x) ਰਹਿੰਦੇ ਭਰੋਸੇ ਵੀ ਖ਼ਤਮ ਨਹੀਂ ਹੁੰਦੇ ਤੇ ਨਵੀਂ ਲੋਕ ਸਭਾ ਦੀ ਭਰੋਸਿਆਂ ਬਾਰੇ ਕਮੇਟੀ ਉਨ੍ਹਾਂ 'ਤੇ ਵਿਚਾਰ ਕਰਦੀ ਹੈ।

# ਹਵਾਲੇ


1. ਲੋਕ ਪ੍ਰਤਿਨਿਧਤਵ ਐਕਟ 1951, ਧਾਰਾ 73
2. ਆਰਟੀਕਲ 99 ਅਤੇ ਤੀਜੀ ਸੂਚੀ, ਨਿਰਦੇਸ਼ 1
3. ਆਰਟੀਕਲ 85
4. ਨਿਯਮ 3
5. ਨਿਯਮ 17
6. ਨਿਯਮ 18
7. ਨਿਯਮ 20
8. ਨਿਯਮ 247
9. ਨਿਯਮ 7 (1)
10. ਨਿਯਮ 7 (2)
11. ਨਿਯਮ 7 (3 ਅਤੇ 4)
12. ਆਰਟੀਕਲ 94
13. ਨਿਯਮ 12
14. ਮੰਤਰੀ ਤੋਂ ਬਿਨਾਂ ਸੰਸਦ ਦੇ ਹਰ ਮੈਂਬਰ ਨੂੰ ਵਿਅਕਤੀਗਤ ਮੈਂਬਰ ਕਿਹਾ ਜਾਂਦਾ ਹੈ ਬਿਨਾਂ ਕਿਸੇ ਪਾਰਟੀ ਵਿਤਕਰੇ ਦੇ, ਜਿਸ ਨਾਲ ਕਿ ਉਹ ਸੰਬੰਧ ਰੱਖਦਾ ਹੈ। ਮੰਤਰੀ ਇਕ ਸਰਕਾਰੀ ਮੈਂਬਰ ਹੁੰਦਾ ਹੈ।
15. ਨਿਯਮ 26
16. ਨਿਯਮ 15
17. ਸੁਭਾਸ਼ ਸੀ. ਕੇਸ਼ਯਪ, 'ਡਿੱਸੋਲਿਊਸ਼ਨ ਆਫ਼ ਦੀ ਲੋਕ ਸਭਾ' ਦਾ ਪਾਰਲੀਮੈਂਟੇਰੀਅਨ, Lvii. ਜਨਵਰੀ 1, 1977
18. ਆਰਟੀਕਲ 108

# 6

# ਸਪੀਕਰ

## ਅਤੇ ਸੰਸਦ ਸਦਨ ਦੇ ਹੋਰ ਅਧਿਕਾਰੀ

ਕਿਸੇ ਵੀ ਸੰਗਠਨ ਨੂੰ ਚੁਸਤੀ ਅਤੇ ਸਹੀ ਢੰਗ ਨਾਲ ਚਲਾਉਣ ਲਈ ਕਿਸੇ ਅਜਿਹੀ ਸ਼ਕਤੀ ਦੀ ਲੋੜ ਅਤਿਅੰਤ ਜ਼ਰੂਰੀ ਹੈ ਜੋ ਇਸਦੀਆਂ ਕਾਰਵਾਈਆਂ ਅਤੇ ਕੰਮ ਨੂੰ ਨਿਯਮਬੱਧ ਕਰ ਸਕੇ। ਸੰਵਿਧਾਨ ਨੇ ਲੋਕ ਸਭਾ ਵਾਸਤੇ ਇਕ ਸਪੀਕਰ ਤੇ ਡਿਪਟੀ ਸਪੀਕਰ, ਰਾਜ ਸਭਾ ਵਾਸਤੇ ਚੇਅਰਮੈਨ ਅਤੇ ਡਿਪਟੀ ਚੇਅਰਮੈਨ ਮੁਹੱਈਆ ਕੀਤੇ ਹਨ। ਸਦਨ ਵਿਚ ਸਪੀਕਰ ਦੀ ਗ਼ੈਰ ਹਾਜ਼ਰੀ ਸਮੇਂ ਡਿਪਟੀ ਸਪੀਕਰ ਲੋਕ ਸਭਾ ਦੇ ਸਾਰੇ ਕਾਰਜ ਨਿਭਾਉਂਦਾ ਹੈ। ਇਸੇ ਤਰ੍ਹਾਂ ਰਾਜ ਸਭਾ ਵਿਚ ਚੇਅਰਮੈਨ ਦੀ ਗ਼ੈਰ-ਹਾਜ਼ਰੀ ਸਮੇਂ ਡਿਪਟੀ ਚੇਅਰਮੈਨ ਕਾਰਜ ਕਰਦਾ ਹੈ। ਹਰ ਸਦਨ ਵਿਚ ਕੁਝ ਚੇਅਰਮੈਨਾਂ ਦੀ ਨਿਯੁੱਕਤੀ ਵੀ ਕੀਤੀ ਜਾਂਦੀ ਹੈ। ਇਹ ਚੇਅਰਮੈਨ ਸਦਨ ਵਿਚ ਸਪੀਕਰ, ਡਿਪਟੀ ਸਪੀਕਰ, ਚੇਅਰਮੈਨ ਅਤੇ ਡਿਪਟੀ ਸਪੀਕਰ ਦੀ ਗ਼ੈਰ ਹਾਜ਼ਰੀ ਵਿਚ ਕੰਮ ਕਰਦੇ ਹਨ।[1] ਦੋ ਮੁੱਖ ਅਧਿਕਾਰੀਆਂ ਤੋਂ ਅੱਗੇ ਹਰ ਸਦਨ ਵਿਚ ਮਹੱਤਵਪੂਰਨ ਅਧਿਕਾਰੀ ਸਕੱਤਰ-ਜਨਰਲ ਹੁੰਦਾ ਹੈ। ਉਹ ਚੁਣਿਆ ਨਹੀਂ ਜਾਂਦਾ ਸਗੋਂ ਸਦਨ ਦਾ ਸਥਾਈ ਅਧਿਕਾਰੀ ਹੁੰਦਾ ਹੈ।

### ਸਪੀਕਰ

ਬਰਤਾਨਵੀ ਸੰਵਿਧਾਨਿਕ ਇਤਿਹਾਸ ਦੀ ਇਕ ਲੰਬੀ ਤੇ ਡੂੰਘੀ ਜਦੋ-ਜਹਿਦ ਨੇ ਸਪੀਕਰ ਦਾ ਅਹੁਦਾ ਤਿਆਰ ਕੀਤਾ ਹੈ। ਮੁੱਢਲੇ ਦਿਨਾਂ ਵਿਚ ਜਦੋਂ ਕਿ ਹਾਉਸ ਆਫ਼ ਕਾਮਨਜ਼ ਇਕ ਕਾਨੂੰਨ ਘੜਨੀ ਸੰਸਥਾ ਦੀ ਥਾਂ ਜਾਚਿਕਾ ਦਾ ਕੰਮ ਕਰਦਾ ਸੀ, ਸਪੀਕਰ ਦਾ ਮੁਖ ਕੰਮ ਦੋਹਾਂ ਧਿਰਾਂ ਦੇ ਕੇਸ ਨੂੰ ਸੰਖੇਪ ਕਰਨਾ ਹੁੰਦਾ ਸੀ ਅਤੇ ਬਹਿਸ ਦੇ ਅੰਤ ਤੇ ਰਾਜ ਦੇ ਮੁੱਖੀ ਨੂੰ ਸਦਨ ਦੇ ਵਿਚਾਰ ਪੇਸ਼ ਕਰਨੇ ਹੁੰਦੇ ਸਨ। ਉਹ ਬਾਦਸ਼ਾਹ ਅੱਗੇ ਪੇਸ਼ ਹੋਣ ਵਾਲਾ ਕਾਮਨਜ਼ ਦਾ ਬੁਲਾਰਾ ਜਾਂ ਸਪੀਕਰ ਸੀ। ਇਸ ਦੇ ਉਲਟ ਸਪੀਕਰ ਅੱਜ ਕੱਲ੍ਹ ਕਦੇ ਕਦੇ ਹੀ ਬੋਲਦਾ ਹੈ ਜੇ ਬੋਲਦਾ ਹੀ ਹੈ ਤਾਂ ਸਦਨ ਵਾਸਤੇ ਨਾ ਕਿ ਇਸ ਪ੍ਰਤੀ। ਉਹ ਸਦਨ ਦੀ ਬਹਿਸ ਵਿਚ ਭਾਗ ਨਹੀਂ ਲੈਂਦਾ, ਉਹ ਸਦਨ ਦੀਆਂ ਬੈਠਕਾਂ ਦੀ ਪ੍ਰਧਾਨਗੀ ਕਰਦਾ ਹੈ।

ਸਾਦੇ ਸ਼ਬਦਾਂ ਵਿਚ ਇਹ ਕਿ ਭਾਰਤ ਵਿਚ ਸਪੀਕਰ ਦੀ ਸਥਿਤੀ ਲੱਗਭਗ ਹਾਊਸ ਆਫ਼ ਕਾਮਨਜ਼ ਦੇ ਸਪੀਕਰ ਵਰਗੀ ਹੀ ਹੈ। ਉਸ ਦਾ ਅਹੁਦਾ ਵੱਕਾਰ, ਮਾਣ ਸਤਿਕਾਰ ਅਤੇ ਉੱਚਤਾ ਦਾ ਲਖਾਇਕ ਹੈ। ਉਹ ਲੋਕ ਸਭਾ ਦਾ ਮੁਖੀ ਹੁੰਦਾ ਹੈ। ਸਦਨ ਦੇ ਕੰਮ-ਕਾਜ ਨੂੰ ਸਹੀ ਢੰਗ ਤਰੀਕੇ ਨਾਲ ਕਰਨਾ ਤੇ ਜ਼ਾਬਤਾ ਰੱਖਣਾ ਉਸਦੀ ਮੁੱਢਲੀ ਜ਼ਿੰਮੇਵਾਰੀ ਹੈ। ਸਦਨ ਵਿਚ ਤੇ ਸਦਨ ਨਾਲ ਸੰਬੰਧਿਤ ਸਾਰੇ ਮਸਲਿਆਂ ਬਾਰੇ ਉਸ ਦੀ ਰਾਏ ਅੰਤਿਮ ਹੁੰਦੀ ਹੈ। ਸਪੀਕਰ ਦੀ ਪਦਵੀ ਸੁਤੰਤਰਤਾ ਅਤੇ ਨਿਰਪੱਖਤਾ ਦੇ ਦੋ ਮਹਾਨ ਗੁਣਾਂ ਸਹਿਤ ਅਲੰਕ੍ਰਿਤ ਹੁੰਦੀ ਹੈ। ਇਸ ਗੱਲ ਨੂੰ ਕਈ ਤਰੀਕਿਆਂ ਨਾਲ ਯਕੀਨੀ ਬਣਾਇਆ ਜਾਂਦਾ ਹੈ। ਪਦਵੀ ਦੇ ਹਿਸਾਬ ਨਾਲ ਸਪੀਕਰ ਨੂੰ ਬੜਾ ਉੱਚਾ ਅਸਥਾਨ ਦਿੱਤਾ ਗਿਆ ਹੈ। ਉਹ ਰਾਸ਼ਟਰਪਤੀ, ਉਪ-ਰਾਸ਼ਟਰਪਤੀ ਅਤੇ ਪ੍ਰਧਾਨ ਮੰਤਰੀ ਤੋਂ ਦੂਜੇ ਦਰਜ਼ੇ ਤੇ ਹੁੰਦਾ ਹੈ। ਉਹ ਸਾਰੇ ਮੰਤਰੀ ਮੰਡਲ ਨਾਲੋਂ ਉੱਚਾ ਹੁੰਦਾ ਹੈ ਸਿਵਾਏ ਪ੍ਰਧਾਨ ਮੰਤਰੀ ਦੇ। ਉਸਦੀ ਤਨਖ਼ਾਹ ਅਤੇ ਭੱਤੇ ਭਾਰਤ ਦੇ ਪੱਕੇ ਫੰਡ ਵਿਚੋਂ ਅਦਾ ਕੀਤੇ ਜਾਂਦੇ ਹਨ— ਇਸੇ ਕਾਰਣ ਸੰਸਦ ਇਸ ਬਾਰੇ ਵੋਟ ਨਹੀਂ ਪਾ ਸਕਦੀ। ਉਸ ਦੇ ਵਿਵਹਾਰ ਬਾਰੇ ਬਹਿਸ ਨਹੀਂ ਕੀਤੀ ਜਾ ਸਕਦੀ ਸਿਵਾਏ ਕਿਸੇ ਸਥਾਈ ਮੋਸ਼ਨ ਦੇ। ਉਹ ਸਦਨ ਵਿਚ ਵੋਟ ਨਹੀਂ ਪਾਉਂਦਾ ਸਿਵਾਏ ਇਸਦੇ ਜਦ ਕਿ ਵੋਟਾਂ ਬਰਾਬਰ ਹੋਣ।[2] ਜਦੋਂ ਉਹ ਕਿਸੇ ਮੁਕਾਬਲੇ ਦੌਰਾਨ ਆਪਣੀ ਫ਼ੈਸਲਾਕੁਨ ਵੋਟ ਪਾਉਂਦਾ ਵੀ ਹੈ ਤਾਂ ਉਹ ਅਤਿ ਚੰਗੀ ਤਰ੍ਹਾਂ ਸਥਾਪਿਤ ਸੰਸਦੀ ਸਿਧਾਂਤਾਂ ਅਤੇ ਰਿਆਇਤਾਂ ਅਨੁਸਾਰ ਹੁੰਦਾ ਹੈ। ਉਂਝ ਭਾਰਤ ਦੇ ਆਜ਼ਾਦ ਹੋ ਜਾਣ ਤੋਂ ਬਾਅਦ ਅੱਜ ਤੱਕ ਅਜਿਹਾ ਮੌਕਾ ਕਦੇ ਨਹੀਂ ਆਇਆ ਜਦ ਕਿ ਸਪੀਕਰ ਨੂੰ ਆਪਣੀ ਇਸ ਫ਼ੈਸਲਾਕੁਨ ਵੋਟ ਦੀ ਵਰਤੋਂ ਕਰਨੀ ਪਈ ਹੋਏ। ਸਪੀਕਰ ਰਾਜਸੀ ਤੌਰ ਤੇ ਨਿਰਪੱਖ ਹੁੰਦਾ ਹੈ। ਸਪੀਕਰ ਚੁਣੇ ਜਾਣ ਪਿਛੋਂ ਉਹ ਆਪਣੀ ਪਾਰਟੀ ਦੀਆਂ ਸਰਗਰਮੀਆਂ ਤੋਂ ਅਲਗ ਹੋ ਜਾਂਦਾ ਹੈ। ਭਾਵੇਂ ਉਹ ਤੁਅੱਲਕ ਰੱਖਦਾ ਹੋਵੇ ਪਰ ਕਿਸੇ ਕਿਸਮ ਦੀ ਪਾਰਟੀ ਸਰਗਰਮੀ ਵਿਚ ਹਿੱਸਾ ਨਹੀਂ ਲੈ ਸਕਦਾ।[3] ਉਹ ਪਾਰਟੀ ਦਾ ਕੋਈ ਅਹੁਦਾ ਨਹੀਂ ਲੈਂਦਾ, ਪਾਰਟੀ ਦੀ ਕਿਸੇ ਬੈਠਕ ਜਾਂ ਸਮਾਗਮ ਵਿਚ ਹਿੱਸਾ ਨਹੀਂ ਲੈਂਦਾ ਤੇ ਰਾਜਸੀ ਝਗੜਿਆਂ ਅਤੇ ਪਾਰਟੀ ਮੁਹਿੰਮਾਂ ਤੋਂ ਪਰ੍ਹੇ ਰਹਿੰਦਾ ਹੈ।[4]

ਸਪੀਕਰ ਸਦਨ ਦੀਆਂ ਕਾਰਵਾਈਆਂ ਚਲਾਉਂਦਾ ਅਤੇ ਕਾਰਜ ਕਰਦਾ ਹੈ। ਉਹ ਇਹ ਸਾਰੇ ਕਾਰਜ ਸੰਵਿਧਾਨ ਦੀਆਂ ਵਿਵਸਥਾਵਾਂ ਅਨੁਸਾਰ ਨਿਭਾਉਂਦਾ ਹੈ ਤੇ 'ਲੋਕ ਸਭਾ ਦੇ ਅਮਲ ਤੇ ਵਿਵਹਾਰ' ਅਨੁਸਾਰ ਕਰਦਾ ਹੈ। ਉਹ ਸੰਵਿਧਾਨ ਦੀਆਂ ਧਾਰਾਵਾਂ ਦਾ ਸਪੱਸ਼ਟੀਕਰਣ ਕਰਨ ਵਾਲੀ ਅੰਤਿਮ ਧਿਰ ਹੈ ਅਤੇ ਸਦਨ ਵਿਚ ਨਿਯਮਾਂ ਦੇ ਚਲਣ ਬਾਰੇ ਵੀ ਉਸਦਾ ਫ਼ੈਸਲਾ ਅੰਤਿਮ ਹੁੰਦਾ ਹੈ। ਹਰ ਪ੍ਰਕਾਰ ਦੇ ਸੰਸਦੀ ਮਸਲਿਆਂ ਬਾਰੇ ਉਸ ਦਾ ਫ਼ੈਸਲਾ ਹੁੰਦਾ ਹੈ। ਉਨ੍ਹਾਂ ਮਸਲਿਆਂ ਬਾਰੇ ਜਿਨ੍ਹਾਂ ਬਾਰੇ ਨਿਯਮ ਸਪੱਸ਼ਟ ਨਹੀਂ ਹਨ, ਸਪੀਕਰ ਕੋਲ ਇਹ ਪੱਕਾ ਅਧਿਕਾਰ ਹੈ ਕਿ ਉਹ ਨਿਰਦੇਸ਼ ਦੇਵੇ।[5] ਇਸ ਤਰ੍ਹਾਂ ਕਰਦਿਆਂ ਉਹ ਕਿਸੇ ਮੈਂਬਰ ਜਾਂ ਸਰਕਾਰ ਨੂੰ ਕਹਿ ਸਕਦਾ ਹੈ ਕਿ ਇਸ ਬਾਰੇ ਤੱਥ-ਗਵਾਹੀ ਅਤੇ ਜਾਣਕਾਰੀ ਮੁਹੱਈਆ ਕਰੇ ਜੋ ਕਿ

ਉਸਨੂੰ ਫ਼ੈਸਲੇ ਵਾਸਤੇ ਲੋੜੀਂਦੀ ਹੈ। ਸਾਰਾ ਕੁਝ ਵਾਚਣ ਤੋਂ ਬਾਅਦ ਜੋ ਉਹ ਫ਼ੈਸਲਾ ਦੇਂਦਾ ਹੈ ਉਸਨੂੰ ਸਾਰਿਆਂ ਲਈ ਮੰਨਣਾ ਲਾਜ਼ਮੀ ਹੁੰਦਾ ਹੈ, ਉਸਦੇ ਫ਼ੈਸਲੇ ਨੂੰ ਕਿੰਤੂ, ਪੜਚੋਲਿਆ ਜਾਂ ਵੰਗਾਰਿਆ ਨਹੀਂ ਜਾ ਸਕਦਾ।

ਸਪੀਕਰ ਕੋਲ ਸਦਨ ਦੇ ਕੰਮ-ਕਾਜ ਨੂੰ ਸਹੀ ਢੰਗ ਨਾਲ ਕਰਨ ਤੇ ਜ਼ਬਤ ਬਣਾਈ ਰੱਖਣ ਲਈ ਬਹੁਤ ਅਧਿਕਾਰ ਹਨ।[6] ਸਪੀਕਰ ਦੀ ਮਰਜ਼ੀ ਤੋਂ ਬਿਨਾਂ ਕੋਈ ਮੈਂਬਰ ਨਹੀਂ ਬੋਲ ਸਕਦਾ, ਇਸਦਾ ਭਾਵ ਇਹ ਹੈ ਕਿ ਜਿੰਨਾ ਚਿਰ ਤੱਕ ਸਪੀਕਰ ਵਲੋਂ ਮੈਂਬਰ ਨੂੰ ਸੱਦਿਆ ਜਾਂ ਆਗਿਆ ਨਾ ਦਿੱਤੀ ਜਾਏ, ਉਹ ਸਦਨ ਵਿਚ ਬੋਲ ਨਹੀਂ ਸਕਦਾ। ਉਸ ਦਾ ਇਹ ਫ਼ਰਜ਼ ਹੈ ਕਿ ਉਹ ਇਹ ਫ਼ੈਸਲਾ ਕਰੇ ਕਿ ਮੈਂਬਰਾਂ ਨੂੰ ਕਿਸ ਢੰਗ ਨਾਲ ਬੁਲਾਉਣਾ ਹੈ ਤੇ ਉਸ ਨੇ ਕਿੰਨਾ ਚਿਰ ਬੋਲਣਾ ਹੈ। ਉਹ ਕਿਸੇ ਮੈਂਬਰ ਨੂੰ ਬੋਲਣੋ ਰੋਕ ਸਕਦਾ ਹੈ ਜਾਂ ਉਹ ਸ਼ਬਦ ਜਾਂ ਪ੍ਰਗਟ ਕੀਤੇ ਵਿਚਾਰ ਵਾਪਸ ਲਏ ਜੋ ਉਸ ਦੀ ਨਜ਼ਰ ਵਿਚ ਗ਼ੈਰ-ਸੰਸਦੀ ਜਾਂ ਅਨੁਕੂਲ ਨਹੀਂ ਹਨ। ਉਹ ਇਹ ਵੀ ਕਹਿ ਸਕਦਾ ਹੈ ਕਿ ਮੈਂਬਰ ਨੇ ਬਿਨਾਂ ਆਗਿਆ ਲਏ ਜੋ ਕੁਝ ਕਿਹਾ ਹੈ ਸੰਭਾਲਿਆ ਨਹੀਂ ਜਾਏਗਾ ਤੇ ਜੋ ਕੁਝ ਵੀ ਗ਼ੈਰ-ਸੰਸਦੀ ਲੱਗੇ ਕੱਢ ਦਿੱਤਾ ਜਾਏਗਾ।[8] ਕੋਈ ਵੀ ਉਹ ਸ਼ਬਦ ਜਾਂ ਹਿੱਸਾ ਜੋ 'ਨਾ ਸੰਭਾਲਣਯੋਗ' ਕਰਾਰ ਦਿੱਤਾ ਜਾਏਗਾ ਜਾਂ ਕਾਰਵਾਈ ਵਿਚੋਂ ਕੱਢ ਦਿੱਤਾ ਜਾਏਗਾ ਗ਼ੈਰ-ਸੰਸਦੀ ਹੋਣ ਕਾਰਣ, ਉਸਨੂੰ ਪ੍ਰੈਸ ਜਾਂ ਕੋਈ ਹੋਰ ਪ੍ਰਕਾਸ਼ਿਤ ਨਹੀਂ ਕਰ ਸਕਦਾ ਕਿਉਂ ਕਿ ਸੰਸਦ ਦੇ ਸਦਨਾਂ ਦੀਆਂ ਕਾਰਵਾਈਆਂ ਨੂੰ ਪ੍ਰਕਾਸ਼ਿਤ ਕਰਨ ਦੇ ਬਹੁਤ ਖੁਲ੍ਹੇ ਅਧਿਕਾਰ ਨਹੀਂ ਹਨ।

ਸਪੀਕਰ ਕਿਸੇ ਵੀ ਮੈਂਬਰ ਨੂੰ ਭੈੜੇ ਵਿਵਹਾਰ ਕਾਰਣ ਸਦਨ ਵਿਚੋਂ ਪੂਰੇ ਦਿਨ ਜਾਂ ਦਿਨ ਦੇ ਕੁਝ ਹਿੱਸੇ ਵਾਸਤੇ ਬਾਹਰ ਜਾਣ ਲਈ ਕਹਿ ਸਕਦਾ ਹੈ। ਅਤਿ ਭੈੜੇ ਵਿਵਹਾਰ ਕਾਰਣ ਤਾਂ ਉਹ ਮੈਂਬਰ ਨੂੰ ਕਿਸੇ ਸਹੀ ਮਤੇ ਦੁਆਰਾ ਸਦਨ ਦੀ ਮੈਂਬਰੀ ਤੋਂ ਮੁਅੱਤਲ ਵੀ ਕਰ ਸਕਦਾ ਹੈ। ਸਾਰੇ ਮੈਂਬਰ ਇਕ ਜਿਹੇ ਹੀ ਉਸਦੇ ਜ਼ਾਬਤੇ ਦੇ ਪਾਬੰਦ ਹੁੰਦੇ ਹਨ ਤੇ ਉਨ੍ਹਾਂ ਨੂੰ ਉਸ ਪ੍ਰਤੀ ਸਨਮਾਨ ਜ਼ਾਹਿਰ ਕਰਨ ਲਈ ਬੜਾ ਸੁਚੇਤ ਰਹਿਣਾ ਪੈਂਦਾ ਹੈ ਤੇ ਉਸ ਦੇ ਹੁਕਮਾਂ ਅਤੇ ਫ਼ੈਸਲਿਆਂ ਨੂੰ ਮੰਨਣਾ ਪੈਂਦਾ ਹੈ। ਜਦ ਉਹ ਕਿਸੇ ਗੱਲ ਵਿਚ ਦਖਲ ਦੇਂਦਾ ਹੈ ਜਾਂ ਤਜਵੀਜ਼ ਦੇਣ ਲਈ ਉੱਠਦਾ ਹੈ ਜਾਂ ਕੁਝ ਟਿਪਣੀਆਂ ਦੇਣ ਲਈ ਸਵਾਲ ਕਰਦਾ ਹੈ ਜਾਂ ਆਪਣੇ ਆਦੇਸ਼ ਦੇਂਦਾ ਹੈ ਤਾਂ ਉਸਨੂੰ ਖਾਮੋਸ਼ੀ ਸਹਿਤ ਸੁਣਿਆ ਜਾਂਦਾ ਹੈ। ਸਦਨ ਦੀ ਮਾਣ ਮਰਿਆਦਾ ਜਾਂ ਹੁਕਮ ਦੀ ਉਲੰਘਣਾ ਕਰਨ ਵਾਲੇ ਕਿਸੇ ਵੀ ਮਸਲੇ ਬਾਰੇ ਉਹ ਕੇਸ ਕਰਨ ਦਾ ਫ਼ੈਸਲਾ ਕਰਦਾ ਹੈ,[9] ਜਾਂ ਕਿਸੇ ਪੜਤਾਲੀਆ ਕਮੇਟੀ ਬਿਠਾਣ ਦੀ ਗੱਲ ਚਲੇ, ਇਸ ਸੰਬੰਧ ਵਿਚ ਵੀ ਫ਼ੈਸਲਾ ਉਸੇ ਨੇ ਕਰਨਾ ਹੁੰਦਾ ਹੈ। ਉਸਦੀ ਮਨਜ਼ੂਰੀ ਨਾਲ ਮਸਲਾ ਅੱਗੇ ਵਧਣ ਤੋਂ ਰੋਕਿਆ ਵੀ ਜਾ ਸਕਦਾ ਹੈ। ਉਸ ਤੋਂ ਇਹ ਆਸ ਕੀਤੀ ਜਾਂਦੀ ਹੈ ਕਿ ਉਹ ਇਲਜ਼ਾਮਬਾਜ਼ੀ, ਠੱਗੀ ਅਤੇ ਪੱਖਪਾਤੀ ਬਿਆਨਾਂ ਕਾਰਣ ਲੋਕਾਂ ਦੇ ਮਾਣ ਸਤਿਕਾਰ ਨੂੰ ਕੋਈ ਠੇਸ ਨਾ ਪੁੱਜਣ ਦਏ। ਤੇ ਜੇ ਉਸਨੂੰ ਅਜਿਹੇ ਬਿਆਨਾਂ ਦੀ ਕਿਸਮ ਬਾਰੇ ਪਹਿਲਾਂ ਹੀ ਦੱਸ ਦਿੱਤਾ ਗਿਆ ਹੋਏ ਜਾਂ ਉਸ ਗਵਾਹੀ ਬਾਰੇ ਜਿਨ੍ਹਾਂ ਉੱਤੇ ਕਿ ਉਹ ਆਧਾਰਿਤ ਹਨ, ਉਹ ਕਿਸੇ ਮੈਂਬਰ ਨੂੰ ਅਜਿਹੇ ਬਿਆਨ ਦੇਣ ਤੋਂ ਰੋਕ ਸਕਦਾ ਹੈ।

ਸਪੀਕਰ ਨੂੰ ਸਦਨ ਦੇ ਮਾਹੌਲ ਬਾਰੇ ਸੰਜੀਦਾ ਹੋਣਾ ਚਾਹੀਦਾ ਹੈ। ਜਦੋਂ ਵੀ ਕਦੇ ਸਦਨ ਵਿਚ ਉਤੇਜਨਾ, ਸ਼ੋਰ-ਸ਼ਰਾਬਾ ਜਾਂ ਨਿਰੰਤਰ ਟੋਕਾਟਾਕੀ ਦੀ ਸਥਿਤੀ ਉਤਪੰਨ ਹੋ ਜਾਏ, ਉਸ ਸਥਿਤੀ ਨੂੰ ਬੜੀ ਸਿਆਣਪ ਸਹਿਤ ਸ਼ਾਂਤ ਕਰਨ ਲਈ ਸੁਹਿਰਦ ਹਾਸੇ ਮਜ਼ਾਕ ਦੀ ਵਰਤੋਂ ਕਰਨੀ ਚਾਹੀਦੀ ਹੈ ਤਾਂ ਕਿ ਠੀਕ ਢੰਗ ਨਾਲ ਤਨਾਉ ਰਹਿਤ ਵਿਚਾਰ-ਵਟਾਂਦਰੇ ਲਈ ਮਾਹੌਲ ਤਿਆਰ ਹੋ ਜਾਏ। ਇਹ ਗੱਲ ਇਕ ਵਰਦਾਨ ਵਾਂਗ ਹੁੰਦੀ ਹੈ ਜੋ ਕੁਦਰਤੀ ਜਾਂ ਪੈਦਾ ਕੀਤਾ ਜਾ ਸਕਦਾ ਹੈ। ਇਕ ਸੁਯੋਗ ਤੇ ਸਮਰੱਥ ਸਪੀਕਰ ਦੇ ਹੱਥਾਂ ਵਿਚ ਅਜਿਹੀ ਸਥਿਤੀ ਸਮੇਂ ਵਰਤਿਆ ਇਹ ਗੁਣ ਇਕ ਕਮਾਲ ਸਹਿਤ ਵਰਤਿਆ ਹਥਿਆਰ ਸਾਬਤ ਹੁੰਦਾ ਹੈ।

ਵੱਖ ਵੱਖ ਪ੍ਰਾਪਤ ਧਿਆਨ ਦਿਵਾਊ ਮਤਿਆ ਅਤੇ ਸਵਾਲਾਂ ਨੂੰ ਦਾਖ਼ਲ ਕਰਨ ਜਾਂ ਨਾ ਕਰਨ ਬਾਰੇ ਉਹ ਹਮੇਸ਼ਾ ਯਾਦ ਰਖਦਾ ਹੈ ਕਿ ਇਹ ਉਸ ਦਾ ਮੁੱਢਲਾ ਫ਼ਰਜ਼ ਹੈ। ਉਹ ਸਦਨ ਨੂੰ ਲੋਕ ਹਿੱਤਾਂ ਦੇ ਵੱਖ ਵੱਖ ਮਸਲਿਆਂ ਬਾਰੇ ਵਿਚਾਰ ਕਰਨ ਅਤੇ ਫ਼ੈਸਲੇ ਕਰਨ ਦੇ ਸਮਰੱਥ ਕਰੇ ਜੋ ਸਮੇਂ ਸਮੇਂ ਪੈਦਾ ਹੋ ਜਾਂਦੇ ਹਨ। ਜਿਥੇ ਕੋਈ ਸ਼ੱਕ ਹੋਵੇ, ਸਪੀਕਰ ਸਦਨ ਨੂੰ ਆਪਣੇ ਵਿਚਾਰ ਪੇਸ਼ ਕਰਨ ਦਾ ਮੌਕਾ ਪ੍ਰਦਾਨ ਕਰਦਾ ਹੈ। ਇਸ ਤਰ੍ਹਾਂ ਉਹ ਆਪਣੇ ਫ਼ਰਜ਼ਾਂ ਤੋਂ ਬੇਮੁਖ ਨਹੀਂ ਹੁੰਦਾ ਜਾਂ ਸਦਨ ਦੇ ਸੁਤੰਤਰ ਚਾਲਨ ਲਈ ਆਪਣੇ ਅਧਿਕਾਰਾਂ ਦੀ ਦੁਰ-ਵਰਤੋਂ ਨਹੀਂ ਕਰਦਾ ਜਾਂ ਆਪਣੇ ਹੀ ਫ਼ੈਸਲਿਆਂ ਨੂੰ ਰੱਦ ਨਹੀਂ ਕਰਦਾ। ਉਹ ਸਦਨ ਦਾ ਹਿੱਸਾ ਹੁੰਦਾ ਹੈ, ਸਦਨ ਤੋਂ ਸ਼ਕਤੀ ਪ੍ਰਾਪਤ ਕਰਦਾ ਹੈ ਤੇ ਸਦਨ ਦੇ ਹੀ ਵਧੇਰੇ ਚੰਗੇ ਚਾਲਨ ਲਈ ਇਨ੍ਹਾਂ ਦੀ ਵਰਤੋਂ ਕਰਦਾ ਹੈ। ਅੰਤਮ ਸਿੱਟਾ ਇਹ ਨਿਕਲਿਆ ਕਿ ਉਹ ਸਦਨ ਦਾ ਮਾਲਕ ਨਹੀਂ ਸਗੋਂ ਸਦਨ ਦਾ ਸੇਵਕ ਹੈ।

ਸਦਨਾਂ ਦੇ ਸੰਦੇਸ਼ ਸਪੀਕਰ ਦੇ ਅਧਿਕਾਰ ਨਾਲ ਹੀ ਭੇਜੇ ਅਤੇ ਪ੍ਰਾਪਤ ਕੀਤੇ ਜਾਂਦੇ ਹਨ।[10] ਸਪੀਕਰ ਸਦਨ ਵਿਚ ਪਾਸ ਕੀਤੇ ਹਰ ਬਿੱਲ ਤੇ ਆਪਣੇ ਦਸਤਖ਼ਤ ਕਰਕੇ ਰਾਸ਼ਟਰਪਤੀ ਦੀ ਮਨਜ਼ੂਰੀ ਲਈ ਰਵਾਨਾ ਕਰਦਾ ਹੈ। ਉਹ ਬਿੱਲ ਦੇ ਪਾਸ ਹੋਣ ਤੋਂ ਬਾਅਦ ਇਸ ਵਿਚ ਦਿਸਦੀਆਂ ਗ਼ਲਤੀਆਂ ਅਤੇ ਅਜਿਹੀਆਂ ਸੋਧਾਂ ਕਰਨ ਦਾ ਅਧਿਕਾਰ ਰਖਦਾ ਹੈ ਜੋ ਪ੍ਰਵਾਣਿਤ ਤਰਮੀਮਾਂ ਕਾਰਨ ਜ਼ਰੂਰੀ ਹਨ। ਉਹ ਸਦਨ ਨੂੰ ਭੇਜੀਆਂ ਹਰ ਪ੍ਰਕਾਰ ਦੀਆਂ ਦਸਤਾਵੇਜ਼ਾਂ, ਜਾਚਿਕਾਵਾਂ ਅਤੇ ਸੁਨੇਹੇ ਪ੍ਰਾਪਤ ਕਰਦਾ ਹੈ ਤੇ ਸਦਨ ਦੇ ਸਾਰੇ ਹੁਕਮ ਉਸ ਦੁਆਰਾ ਹੀ ਲਾਗੂ ਕੀਤੇ ਜਾਂਦੇ ਹਨ। ਉਹ ਸੰਬੰਧਿਤ ਧਿਰ ਨੂੰ ਸਦਨ ਦੇ ਫ਼ੈਸਲੇ ਤੋਂ ਜਾਣੂ ਕਰਾਉਂਦਾ ਹੈ ਤੇ ਇਸ ਗੱਲ ਨੂੰ ਯਕੀਨੀ ਬਣਾਉਂਦਾ ਹੈ ਕਿ ਉਹ ਅਜਿਹੇ ਫ਼ੈਸਲੇ ਦੀਆਂ ਸ਼ਰਤਾਂ ਦਾ ਪਾਲਨ ਕਰੇ।

ਲੋਕ ਸਭਾ ਦੀਆਂ ਸਾਰੀਆਂ ਹੀ ਸੰਸਦੀ ਕਮੇਟੀਆਂ ਉਸ ਵਲੋਂ ਜਾਂ ਸਦਨ ਵਲੋਂ ਗਠਿਤ ਕੀਤੀਆਂ ਜਾਂਦੀਆਂ ਹਨ। ਉਹ ਉਸ ਦੀ ਸੇਧ ਅਤੇ ਨਿਰਦੇਸ਼ ਉਤੇ ਕੰਮ ਕਰਦੀਆਂ ਹਨ। ਉਹ ਹੀ ਸਾਰੀਆਂ ਕਮੇਟੀਆਂ ਦੇ ਚੇਅਰਮੈਨ ਨਿਯੁੱਕਤ ਕਰਦਾ ਹੈ ਤੇ ਉਨ੍ਹਾਂ ਦੇ ਘੇਰੇ ਵਿਚ ਆਉਂਦੇ ਮਸਲਿਆਂ ਬਾਰੇ ਕੰਮ ਦੇ ਢੰਗ-ਤਰੀਕੇ ਅਤੇ ਨਿਰਦੇਸ਼ ਜਾਰੀ ਕਰਦਾ ਹੈ।[11] ਸਾਰੇ ਵਿਵਾਦੀ ਮਸਲੇ ਸਪੀਕਰ ਦੀ ਅਗਵਾਈ ਲਈ ਭੇਜੇ ਜਾਂਦੇ ਹਨ ਤੇ ਉਸ ਦੇ ਫ਼ੈਸਲਿਆਂ ਨੂੰ ਮੰਨਿਆ ਜਾਂਦਾ ਹੈ। ਕਾਰਜ ਸਲਾਹਕਾਰ ਕਮੇਟੀ, ਆਮ

ਮੰਤਵਾਂ ਦੀ ਕਮੇਟੀ ਅਤੇ ਨਿਯਮਾਂ ਦੀ ਕਮੇਟੀ ਸਿੱਧੀਆਂ ਉਸ ਦੀ ਨਿਗਰਾਨੀ ਹੇਠ ਕੰਮ ਕਰਦੀਆਂ ਹਨ ।[12]

ਜਿਥੋਂ ਤਕ ਦੋਹਾਂ ਸਦਨਾਂ ਦੇ ਕੁਝ ਖ਼ਾਸ ਮਸਲਿਆਂ ਅਤੇ ਰਿਸ਼ਤਿਆਂ ਦਾ ਸੰਬੰਧ ਹੈ, ਉਸ ਬਾਰੇ ਸੰਵਿਧਾਨ ਦੇ ਸਪੀਕਰ ਨੂੰ ਇਕ ਅਸਾਧਾਰਣ ਦਰਜਾ ਪ੍ਰਦਾਨ ਕੀਤਾ ਹੈ । ਉਹ ਹੀ ਫ਼ੈਸਲਾ ਕਰਦਾ ਹੈ ਕਿ ਵਿੱਤੀ ਮਸਲੇ ਕਿਹੜੇ ਹਨ ਤੇ ਕਿਹੜੇ ਖ਼ਾਸ ਤੌਰ ਤੇ ਲੋਕ ਸਭਾ ਦੇ ਦਾਇਰੇ ਵਿਚ ਹੀ ਆਉਂਦੇ ਹਨ । ਜੇ ਉਹ ਕਿਸੇ ਬਿੱਲ ਬਾਰੇ ਇਹ ਕਹਿ ਦੇਵੇ ਕਿ ਇਹ ਵਿੱਤੀ ਬਿੱਲ ਹੈ ਤਾਂ ਉਹ ਫ਼ੈਸਲਾ ਅੰਤਮ ਹੁੰਦਾ ਹੈ ।[13] ਜਦੋਂ ਕਦੇ ਕਿਸੇ ਸੰਵਿਧਾਨਿਕ ਮਸਲੇ ਤੇ ਦੋਹਾਂ ਹੀ ਸਦਨਾ ਦਰਮਿਆਨ ਕੋਈ ਅਸਹਿਮਤੀ ਹੋ ਜਾਏ ਤਾਂ ਇਕ ਸਾਂਝੀ ਬੈਠਕ ਬੁਲਾਈ ਜਾਂਦੀ ਹੈ, ਉਹ ਅਜਿਹੀ ਸਾਂਝੀ ਬੈਠਕ ਦੀ ਪ੍ਰਧਾਨਗੀ ਕਰਦਾ ਹੈ ਤੇ ਇਸ ਬੈਠਕ ਦੀ ਸਾਰੀ ਕਾਰਵਾਈ ਦੇ ਨਿਯਮ ਅਤੇ ਅਮਲ ਉਸ ਦੇ ਹੁਕਮਾਂ ਅਤੇ ਨਿਰਦੇਸ਼ਾਂ ਅਨੁਸਾਰ ਹੀ ਚਲਾਏ ਜਾਂਦੇ ਹਨ ।[14]

ਸਪੀਕਰ ਮੈਂਬਰਾਂ ਨੂੰ ਵੱਖ ਵੱਖ ਕਿਸਮਾਂ ਦੀਆਂ ਸਹੂਲਤਾਂ ਮੁਹੱਈਆ ਕਰਵਾਉਣ ਲਈ ਜ਼ਿੰਮੇਦਾਰ ਹੁੰਦਾ ਹੈ ਜਿਵੇਂ ਕਿ ਲਾਇਬ੍ਰੇਰੀ, ਰਿਹਾਇਸ਼, ਟੈਲੀਫੋਨ, ਤਨਖ਼ਾਹਾਂ ਤੇ ਭੱਤਿਆਂ ਦੀ ਅਦਾਇਗੀ, ਸੰਸਦ ਵਿਚ ਖਾਣ ਪੀਣ ਤੇ ਆਰਾਮ ਕਮਰੇ, ਛਪਾਈ ਅਤੇ ਸੰਸਦੀ ਕਾਗ਼ਜ਼ ਪਤਰਾਂ ਦੀ ਪੂਰਤੀ ਆਦਿ । ਸਪੀਕਰ ਬਾਹਰਲੇ ਲੋਕਾਂ ਦੇ ਦਾਖ਼ਲੇ[15] ਅਤੇ ਗੈਲਰੀਆਂ ਵਿਚ ਪ੍ਰੈਸ ਪ੍ਰਤਿਨਿਧਾਂ ਦੀ ਹਾਜ਼ਰੀ ਨੂੰ ਨਿਯਮਬੱਧ ਕਰਦਾ ਹੈ ਤੇ ਇਸ ਸੰਬੰਧ ਵਿਚ ਸੁਰੱਖਿਆ ਪ੍ਰਬੰਧਾਂ ਲਈ ਜ਼ਿੰਮੇਦਾਰ ਹੁੰਦਾ ਹੈ । ਸਦਨ ਦੇ ਹੁਕਮਾਂ ਅਧੀਨ ਕਿਸੇ ਦੀ ਬਾਹਰਲੇ ਬੰਦੇ ਨੂੰ ਨਿਯਮਾਂ ਦੀ ਉਲੰਘਣਾ ਕਰਨ ਬਦਲੇ ਲੋੜੀਂਦੀ ਸਜ਼ਾ ਦੇ ਸਕਦਾ ਹੈ । ਜੇ ਕਿਸੇ ਵਿਅਕਤੀ ਨੇ ਸਦਨ ਦੀ ਮਾਣ-ਮਰਿਆਦਾ ਜਾਂ ਉਲੰਘਣਾ ਕੀਤੀ ਹੋਵੇ, ਸਪੀਕਰ ਉਸ ਨੂੰ ਸਦਨ ਅੱਗੇ ਪੇਸ਼ ਕਰਨ ਲਈ ਸੰਮਨ ਵੀ ਭੇਜ ਸਕਦਾ ਹੈ । ਉਹ ਸਦਨ ਦੇ ਕਿਸੇ ਮੈਂਬਰ ਜਾਂ ਬਾਹਰੀ ਵਿਅਕਤੀ ਨੂੰ ਗ੍ਰਿਫ਼ਤਾਰ ਕਰਨ ਦੇ ਸੰਮਨ ਵੀ ਜਾਰੀ ਕਰ ਸਕਦਾ ਹੈ ਬਸ਼ਰਤੇ ਕਿ ਸਦਨ ਨੇ ਉਸ ਨੂੰ ਜੇਲ੍ਹ ਵਿਚ ਡੱਕ ਦੇਣ ਲਈ ਮਤਾ ਪਾਸ ਕਰ ਦਿੱਤਾ ਹੋਵੇ ।

ਇਹ ਸਪੀਕਰ ਦਾ ਹੀ ਫ਼ਰਜ਼ ਹੈ ਕਿ ਉਹ ਸੰਸਦੀ ਪਾਰਟੀਆਂ ਦੀ ਪ੍ਰਵਾਨਗੀ ਲਈ ਅਮਲ ਕਰੇ ਤੇ ਵਿਰੋਧੀ ਪਾਰਟੀ ਦੇ ਕਿਸੇ ਨੇਤਾ ਨੂੰ ਲੋਕ ਸਭਾ ਵਿਚ ਵਿਰੋਧੀ ਧਿਰ ਦੇ ਨੇਤਾ ਵਜੋਂ ਮਾਨਤਾ ਦੇਵੇ । ਸਪੀਕਰ ਨੂੰ ਇਸ ਗੱਲ ਦਾ ਭਰੋਸਾ ਦੁਆ ਦੇਣਾ ਚਾਹੀਦਾ ਹੈ ਕਿ ਕਿਸੇ ਮੈਂਬਰ ਦਾ ਅਸਤੀਫ਼ਾ ਅਸਲੀ ਤੇ ਮਨਮਰਜ਼ੀ ਦੇ ਸਰੂਪ ਵਾਲਾ ਹੈ, ਫਿਰ ਹੀ ਅਸਤੀਫ਼ਾ ਪ੍ਰਵਾਨ ਕੀਤਾ ਜਾਂਦਾ ਹੈ । ਜੇ ਕਿਸੇ ਜਾਂਚ ਤੋਂ ਬਾਅਦ ਸਪੀਕਰ ਨੂੰ ਇਹ ਤਸੱਲੀ ਹੋ ਜਾਏ ਕਿ ਅਸਤੀਫ਼ਾ ਅਸਲੀ ਤੇ ਮਨ-ਮਰਜ਼ੀ ਨਾਲ ਨਹੀਂ ਦਿੱਤਾ ਗਿਆ, ਤਾਂ ਉਹ ਅਸਤੀਫ਼ਾ ਪ੍ਰਵਾਨ ਕਰਨ ਤੋਂ ਇਨਕਾਰ ਵੀ ਕਰ ਸਕਦਾ ਹੈ ।[16]

ਸਪੀਕਰ ਆਪਣੇ ਦਫ਼ਤਰ ਵਿਚ ਹਰ ਮੈਂਬਰ ਨੂੰ ਮਿਲ ਸਕਦਾ ਹੈ । ਲੋਕ ਸਭਾ ਦੇ ਮੈਂਬਰ ਦੀ ਅਯੋਗਤਾ ਦੇ ਸਵਾਲ ਤੇ ਜੋ ਦੱਲ-ਬਦਲੀ ਦੇ ਕਾਰਣ ਪੈਦਾ ਹੋਏ ਹੋਣ, ਬਾਰੇ ਸਪੀਕਰ ਪਾਸ ਅਧਿਕਾਰ ਹਨ ਕਿ ਉਹ ਮਸਲੇ ਨੂੰ ਹੱਲ ਕਰ ਸਕੇ ।

ਉਸ ਦਾ ਫ਼ੈਸਲਾ ਅੰਤਮ ਹੁੰਦਾ ਹੈ । ਉਹ ਉਨ੍ਹਾਂ ਦੇ ਵਿਚਾਰ ਸ਼ਿਕਾਇਤਾਂ ਅਤੇ ਸੁਝਾਅ ਸੁਣ ਕੇ ਲੋੜੀਂਦੇ ਕਦਮ ਉਠਾਉਂਦਾ ਹੈ । ਸਭ ਮੈਂਬਰ ਸਮੇਤ ਮੰਤਰੀਆਂ ਦੇ, ਪਹਿਲਾਂ ਹੀ ਨਿਸਚਿਤ ਮਿਲਣੀਆਂ ਦੁਆਰਾ ਸਪੀਕਰ ਨੂੰ ਉਸ ਦੇ ਦਫ਼ਤਰ ਵਿਚ ਮਿਲ ਸਕਦੇ ਹਨ । ਉਸ ਦੀ ਨਿਰਪੱਖਤਾ, ਸੁਯੋਗਤਾ, ਕਿਰਦਾਰ ਅਤੇ ਵਿਵਹਾਰ ਬਾਰੇ ਕੋਈ ਕਿੰਤੂ ਕਰਨਾ ਮਾਣ-ਮਰਿਆਦਾ ਦੀ ਉਲੰਘਣਾ ਕਹਾਉਂਦਾ ਹੈ । ਉਸ ਦੇ ਫ਼ੈਸਲੇ ਨੂੰ ਸਦਨ ਵਿਚ ਜਾਂ ਬਾਹਰ ਪੜਚੋਲਿਆ ਨਹੀਂ ਜਾ ਸਕਦਾ । ਉਸ ਦਾ ਹਵਾਲਾ ਹਮੇਸ਼ਾ ਸਤਿਕਾਰ ਅਤੇ ਹਲੀਮੀ ਸਹਿਤ ਦਿੱਤਾ ਜਾਂਦਾ ਹੈ ।

ਜੇ ਕੋਈ ਸੰਸਦ ਮੈਂਬਰ ਕਿਸੇ ਅਪਰਾਧ ਕਾਰਨ ਗ੍ਰਿਫ਼ਤਾਰ ਕਰ ਲਿਆ ਗਿਆ ਹੋਏ ਜਾਂ ਜੇਲ੍ਹ ਭੇਜ ਦਿੱਤਾ ਗਿਆ ਹੋਵੇ ਜਾਂ ਕਾਰਜ-ਪਾਲਿਕਾ ਦੇ ਹੁਕਮ ਅਧੀਨ ਹਵਾਲਾਤ ਵਿਚ ਹੋਵੇ ਤਾਂ ਇਸ ਬਾਰੇ ਸਾਰੇ ਤੱਥਾਂ ਦਾ ਵੇਰਵਾ ਉਸ ਮੈਜਿਸਟ੍ਰੇਟ ਜਾਂ ਕਾਰਜ-ਪਾਲਿਕਾ ਧਿਰ ਦੁਆਰਾ ਹਰ ਹਾਲਤ ਵਿਚ ਸਪੀਕਰ ਨੂੰ ਭੇਜਿਆ ਜਾਣਾ ਚਾਹੀਦਾ ਹੈ । ਅਜਿਹੀ ਸੂਚਨਾ ਉਸ ਮੈਂਬਰ ਦੇ ਛੱਡੇ ਜਾਣ ਤੇ ਵੀ ਲੋੜੀਂਦੀ ਹੈ । ਸਪੀਕਰ ਦੀ ਆਗਿਆ ਲਏ ਬਗ਼ੈਰ ਸਦਨ ਦੇ ਘੇਰੇ ਵਿਚੋਂ ਕਿਸੇ ਵਿਅਕਤੀ ਨੂੰ ਗ੍ਰਿਫ਼ਤਾਰ ਨਹੀਂ ਕੀਤਾ ਜਾ ਸਕਦਾ ਨਾ ਹੀ ਕਿਸੇ ਕਿਸਮ ਦਾ ਕੋਈ ਕਾਨੂੰਨੀ ਚਾਰਾ, ਦੀਵਾਨੀ ਜਾਂ ਫ਼ੌਜਦਾਰੀ, ਉਸ ਤੇ ਲਾਗੂ ਕੀਤਾ ਜਾ ਸਕਦਾ ਹੈ ।[17]

ਸਪੀਕਰ ਸਦਨ ਵਿਚ ਗੁਜ਼ਰ ਚੁਕੇ ਮੈਂਬਰਾਂ ਬਾਰੇ ਹਵਾਲੇ ਦੇਂਦਾ ਹੈ, ਸਦਨ ਦੀ ਮਿਆਦ ਪੂਰੀ ਹੋ ਜਾਣ ਤੇ ਵਿਦਾਇਗੀ ਸੰਬੋਧਨ ਕਰਦਾ ਹੈ ਤੇ ਮਹੱਤਵਪੂਰਨ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਘਟਨਾਵਾਂ ਬਾਰੇ ਰਸਮੀ ਜ਼ਿਕਰ ਕਰਦਾ ਹੈ ।

ਸਪੀਕਰ ਭਾਰਤ ਵਿਚ ਕੰਮ ਕਰਦੀ ਅੰਤਰ-ਸੰਸਥਾ ਦੇ ਕੌਮੀ ਗਰੁੱਪ ਵਜੋਂ ਕੰਮ ਕਰਦੇ ਭਾਰਤੀ ਸੰਸਦੀ ਗਰੁੱਪ ਦਾ ਗ਼ੈਰ-ਸਰਕਾਰੀ ਪ੍ਰਧਾਨ ਹੁੰਦਾ ਹੈ । ਇਸ ਸੰਸਥਾ ਦੇ ਪ੍ਰਧਾਨ ਵਜੋਂ ਉਹ ਰਾਜ ਸਭਾ ਦੇ ਚੇਅਰਮੈਨ ਦੀ ਸਲਾਹ ਨਾਲ ਵਿਦੇਸ਼ੀ ਮੁਲਕਾਂ ਵਾਸਤੇ ਵੱਖ-ਵੱਖ ਸੰਸਦੀ ਡੈਲੀਗੇਸ਼ਨਾਂ ਲਈ ਅਧਿਕਾਰੀਆਂ ਦੀ ਨਿਯੁਕਤੀ ਕਰਦਾ ਹੈ । ਉਹ ਅਕਸਰ ਅਜਿਹੇ ਡੈਲੀਗੇਸ਼ਨਾਂ ਦੀ ਆਪ ਅਗਵਾਈ ਕਰਦਾ ਹੈ । ਸਪੀਕਰ ਭਾਰਤ ਵਿਚ ਸੰਵਿਧਾਨਿਕ ਸੰਸਥਾਵਾਂ ਦੇ ਪ੍ਰੀਜ਼ਾਈਡਿੰਗ ਅਫ਼ਸਰਾਂ ਦੀ ਸੰਸਥਾ ਦਾ ਪ੍ਰਧਾਨ ਵੀ ਹੁੰਦਾ ਹੈ ।

ਲੋਕ ਸਭਾ ਦੀ ਸਕੱਤਰੇਤ ਸਪੀਕਰ ਦੇ ਨਿਰਦੇਸ਼ ਅਤੇ ਨਿਯੰਤ੍ਰਣ ਅਧੀਨ ਕੰਮ ਕਰਦੀ ਹੈ । ਉਹ ਸਕੱਤਰੇਤ ਦੇ ਅਮਲੇ, ਸਦਨ ਦੇ ਘੇਰੇ ਅਤੇ ਸੰਸਦੀ ਹਦੂਦ ਵਿਚ ਸਰਵੋਤਮ ਸ਼ਕਤੀ ਹੈ । ਉਹ ਆਪਣੇ ਅਧਿਕਾਰਾਂ ਦੀ ਵਰਤੋਂ ਲੋਕ ਸਭਾ ਦੇ ਸਕੱਤਰ-ਜਨਰਲ ਦੀ ਸਹਾਇਤਾ ਨਾਲ ਕਰਦਾ ਹੈ ।[18]

ਸਪੀਕਰ ਦੀਆਂ ਵਿਸ਼ਾਲ ਤੇ ਅਤਿ ਜ਼ਰੂਰੀ ਜ਼ਿੰਮੇਦਾਰੀਆਂ ਦੀ ਪੂਰਤੀ ਦੇ ਕਾਰਜ ਨੂੰ ਦੇਖਦਿਆਂ ਹੀ ਪ੍ਰਧਾਨ ਮੰਤਰੀ ਜਵਾਹਰ ਲਾਲ ਨਹਿਰੂ ਨੇ, 8 ਮਾਰਚ, 1958 ਨੂੰ ਸਪੀਕਰ ਵਿੱਠਲ ਭਾਈ ਪਟੇਲ ਦੀ ਤਸਵੀਰ ਤੋਂ ਪਰਦਾ ਹਟਾਉਂਦਿਆਂ ਕਿਹਾ ਸੀ :

> "ਸਪੀਕਰ ਸਦਨ ਦੀ ਨੁਮਾਇੰਦਗੀ ਕਰਦਾ ਹੈ । ਉਹ ਸਦਨ ਦੀ ਮਾਣ-ਮਰਿਆਦਾ ਤੇ ਸਦਨ ਦੀ ਸੁਤੰਤਰਤਾ ਦਾ ਨੁਮਾਇੰਦਾ ਹੈ ਕਿਉਂਕਿ ਸਦਨ

ਰਾਸ਼ਟਰ ਦੀ ਨੁਮਾਇੰਦਗੀ ਕਰਦਾ ਹੈ। ਇਕ ਤਰ੍ਹਾਂ ਸਪੀਕਰ ਰਾਸ਼ਟਰ ਦੀ ਸੁਤੰਤਰਤਾ ਅਤੇ ਸਵੈਮਾਣ ਦਾ ਪ੍ਰਤੀਕ ਬਣ ਜਾਂਦਾ ਹੈ। ਇਸ ਲਈ, ਇਹ ਸਹੀ ਹੈ ਕਿ ਉਹ ਇਕ ਸਤਿਕਾਰਿਤ ਦਰਜਾ ਤੇ ਆਜ਼ਾਦ ਪਦਵੀ ਰਖਦਾ ਹੋਏ ਤੇ ਉਸ ਦੇ ਚਾਰੇ ਪਾਸੇ ਸਦੀਵ ਹੀ ਵਿਲੱਖਣ ਯੋਗਤਾ ਅਤੇ ਨਿਰਪੱਖਤਾ ਰੱਖਣ ਵਾਲੇ ਵਿਅਕਤੀਆਂ ਦਾ ਘੇਰਾ ਹੋਏ।"

1921 ਤੋਂ ਪਹਿਲਾਂ ਭਾਰਤ ਦਾ ਗਵਰਨਰ-ਜਨਰਲ ਵਿਧਾਨਿਕ ਸਲਾਹਕਾਰ ਸੰਮਤੀ ਦੀਆਂ ਬੈਠਕਾਂ ਦੀ ਪ੍ਰਧਾਨਗੀ ਕਰਦਾ ਸੀ। ਭਾਰਤ ਵਿਚ ਸਪੀਕਰ[19] ਦੀ ਸੰਸਥਾ ਦਾ ਮੁੱਢ 1921 ਤੋਂ ਸ਼ੁਰੂ ਹੁੰਦਾ ਹੈ ਜਦ ਕਿ ਕੇਂਦਰੀ ਵਿਧਾਨ ਸਭਾ ਦਾ ਪਹਿਲਾ ਗਠਨ ਮਾਂਟੇਗੁ-ਚੈਮਸਫੋਰਡ ਸੁਧਾਰਾਂ ਅਧੀਨ ਕੀਤਾ ਗਿਆ ਸੀ। ਸਰ ਫ੍ਰੈਡਰਿਕ ਵਹਾਈਟ ਨੂੰ ਗਵਰਨਰ-ਜਨਰਲ ਵਲੋਂ 3 ਫਰਵਰੀ, 1921 ਨੂੰ ਇਸ ਦਾ ਪਹਿਲਾ ਸਪੀਕਰ, ਚਾਰ ਸਾਲ ਦੀ ਮਿਆਦ ਲਈ ਬਣਾਇਆ ਗਿਆ।

ਅਗਸਤ 24, 1925 ਨੂੰ ਸ੍ਰੀ ਵਿੱਠਲ ਭਾਈ ਪਟੇਲ ਨੂੰ ਅਸੈਂਬਲੀ ਦਾ ਪਹਿਲਾ ਗ਼ੈਰ-ਸਰਕਾਰੀ ਸਪੀਕਰ ਚੁਣ ਲਿਆ ਗਿਆ। ਉਹ 20 ਜਨਵਰੀ, 1927 ਨੂੰ ਫਿਰ ਚੁਣੇ ਗਏ ਤੇ ਉਹ ਇਸ ਅਹੁਦੇ 'ਤੇ ਆਪਣਾ ਅਸਤੀਫ਼ਾ ਦੇਣ ਤੱਕ 28 ਅਪ੍ਰੈਲ, 1930 ਤੱਕ ਰਹੇ। ਸ੍ਰੀ ਪਟੇਲ ਨੂੰ ਇਹ ਮਾਣ ਹਾਸਿਲ ਹੈ ਕਿ ਉਹ ਕੇਂਦਰੀ ਵਿਧਾਨ ਸਭਾ ਦੇ ਪਹਿਲੇ ਭਾਰਤੀ ਅਤੇ ਪਹਿਲੇ ਚੁਣੇ ਹੋਏ ਸਪੀਕਰ ਸਨ। ਸੁਤੰਤਰਤਾ ਤੋਂ ਬਾਅਦ ਪਹਿਲੀਆਂ ਆਮ ਚੋਣਾਂ ਤੋਂ ਬਾਅਦ ਗਠਿਤ ਹੋਈ ਪਹਿਲੀ ਸੰਸਦ ਦੇ ਪਹਿਲੇ ਸਪੀਕਰ ਸ੍ਰੀ ਜੀ. ਵੀ. ਮਾਵਲੰਕਰ ਚੁਣੇ ਗਏ ਸਨ। ਭਾਵੇਂ ਕਿ ਉਨ੍ਹਾਂ ਇਹੋ ਅਹੁਦਾ ਗਠਿਤ ਅਸੈਂਬਲੀ (ਲੈਜਿਸਲੇਟਿਵ) ਵਿਚ ਧਾਰਨ ਕੀਤਾ ਤੇ ਸੰਵਿਧਾਨ ਦੇ ਲਾਗੂ ਹੋ ਜਾਣ ਤੇ ਆਰਜ਼ੀ ਸੰਸਦ ਦੇ ਵੀ ਸਪੀਕਰ ਬਣੇ ਰਹੇ।

ਹੇਠਾਂ ਉਨ੍ਹਾਂ ਸਪੀਕਰਾਂ ਜਾਂ ਪ੍ਰਧਾਨਾਂ ਦੇ ਨਾਂ ਦਿੱਤੇ ਜਾ ਰਹੇ ਹਨ ਜਿਸ ਤਰ੍ਹਾਂ ਕਿ ਉਨ੍ਹਾਂ ਨੂੰ 1947 ਤੋਂ ਪਹਿਲਾਂ ਸਮੇਤ ਉਨ੍ਹਾਂ ਦੇ ਅਹੁਦਿਆਂ ਦੀ ਮਿਆਦ ਦੇ ਸੱਦਿਆ ਜਾਂਦਾ ਸੀ।

### ਸੁਤੰਤਰਤਾ ਪ੍ਰਾਪਤੀ ਤੋਂ ਪਹਿਲਾਂ ਦਾ ਸਮਾਂ

| | |
|---|---|
| ਸਰ ਫ੍ਰੈਡਰਿਕ ਵਹਾਈਟ | –3 ਫਰਵਰੀ, 1921 ਤੋਂ ਅਗਸਤ, 1925 ਤਕ |
| ਵਿੱਠਲ ਭਾਈ ਜੇ. ਪਟੇਲ | –24 ਅਗਸਤ, 1925 ਤੋਂ 28 ਅਪ੍ਰੈਲ, 1930 ਤਕ |
| ਮੁਹੰਮਦ ਯਾਕੂਬ | –9 ਜੁਲਾਈ, 1930 ਤੋਂ 31 ਜੁਲਾਈ, 1930 ਤਕ |
| ਇਬਰਾਹੀਮ ਰਹੀਮਤੁੱਲਾ | –17 ਜਨਵਰੀ, 1931 ਤੋਂ 7 ਮਾਰਚ, 1933 ਤਕ |
| ਸਰ ਸਨਮੁਖਮ ਚੇਟੀ | –14 ਮਾਰਚ, 1933 ਤੋਂ 31 ਦਸੰਬਰ, 1934 ਤਕ |
| ਅਬਦੁਰ ਰਹੀਮ | –24 ਜਨਵਰੀ, 1935 ਤੋਂ 1 ਅਕਤੂਬਰ, 1945 ਤਕ[20] |
| ਗਣੇਸ ਵਾਸੂਦੇਵ ਮਾਵਲੰਕਰ | –24 ਜਨਵਰੀ, 1946 ਤੋਂ 14 ਅਗਸਤ, 1947 ਤਕ[21] |

### ਸੁਤੰਤਰਤਾ ਤੋਂ ਬਾਅਦ ਦਾ ਸਮਾਂ

| | |
|---|---|
| ਗਣੇਸ਼ ਵਾਸੂਦੇਵ ਮਾਵਲੰਕਰ | –17 ਨਵੰਬਰ, 1947 ਤੋਂ 25 ਜਨਵਰੀ, 1950 ਤਕ |

| | |
|---|---|
| | ਸੰਵਿਧਾਨ ਸਭਾ (ਵਿਧਾਈ) |
| | –26 ਜਨਵਰੀ, 1950 ਤੋਂ 17 ਅਪ੍ਰੈਲ, 1952 ਤਕ |
| | –(ਆਰਜ਼ੀ ਸੰਸਦ) |
| | –17 ਅਪ੍ਰੈਲ, 1952 ਤੋਂ 15 ਮਈ, 1952 ਤਕ[22] |
| | –15 ਮਈ, 1952 ਤੋਂ 27 ਫਰਵਰੀ, 1956 ਤਕ |
| ਅਨੰਥਸਿਆਨਮ ਆਇੰਗਰ | –8 ਮਾਰਚ, 1956 ਤੋਂ 16 ਅਪ੍ਰੈਲ 1962 ਤਕ |
| ਹੁਕਮ ਸਿੰਘ | –17 ਅਪ੍ਰੈਲ, 1962 ਤੋਂ 16 ਮਾਰਚ 1967 ਤਕ |
| ਡਾ. ਨੀਲਮ ਸੰਜੀਵਾ ਰੈਡੀ | –17 ਮਾਰਚ, 1967 ਤੋਂ 19 ਜੁਲਾਈ, 1969 ਤਕ |
| ਡਾ. ਗੁਰਦਿਆਲ ਸਿੰਘ ਢਿਲੋਂ | –9 ਅਗਸਤ, 1969 ਤੋਂ 1 ਦਸੰਬਰ 1975 ਤਕ |
| ਬਲੀ ਰਾਮ ਭਗਤ | –5 ਜਨਵਰੀ, 1976 ਤੋਂ 25 ਮਾਰਚ, 1977 ਤਕ |
| ਡਾ. ਨੀਲਮ ਸੰਜੀਵਾ ਰੈਡੀ | –26 ਮਾਰਚ, 1976 ਤੋਂ 13 ਜੁਲਾਈ, 1977 ਤਕ |
| ਕੇ. ਐਸ. ਹੇਗੜੇ | –21 ਜੁਲਾਈ, 1977 ਤੋਂ 21 ਜਨਵਰੀ, 1980 ਤਕ |
| ਡਾ. ਬਲਰਾਮ ਜਾਖੜ | –22 ਜਨਵਰੀ 1980 ਤੋਂ 18 ਦਸੰਬਰ 1989 ਤਕ |
| ਰੱਬੀ ਰੇ | –19 ਦਸੰਬਰ 1989 ਤੋਂ 9 ਜੁਲਾਈ 1991 ਤਕ |
| ਸ਼ਿਵਰਾਜ ਪਾਟਿਲ | –10 ਜੁਲਾਈ 1991 ਤੋਂ ਹੁਣ ਤਕ |

## ਡਿਪਟੀ ਸਪੀਕਰ

ਜਦੋਂ ਸਪੀਕਰ ਗ਼ੈਰ ਹਾਜ਼ਰ ਹੁੰਦਾ ਹੈ, ਡਿਪਟੀ ਸਪੀਕਰ ਸਦਨ ਦੀ ਪ੍ਰਧਾਨਗੀ ਕਰਦਾ ਹੈ ਤੇ ਇਸ ਤਰ੍ਹਾਂ ਉਹ ਅਮਲੀ ਨਿਯਮਾਂ ਅਧੀਨ ਸਦਨ ਦੇ ਸਪੀਕਰ ਦੀਆਂ ਸਾਰੀਆਂ ਸ਼ਕਤੀਆਂ ਦੀ ਵਰਤੋਂ ਕਰਦਾ ਹੈ। ਡਿਪਟੀ ਸਪੀਕਰ ਬੱਜਟ ਕਮੇਟੀ ਦਾ ਚੇਅਰਮੈਨ ਹੁਦਾ ਹੈ ਜੋ ਕਿ ਸਕੱਤਰੇਤ ਦੀਆਂ ਬੱਜਟ ਤਜਵੀਜ਼ਾਂ ਨੂੰ ਪ੍ਰਵਾਨਗੀ ਦੇਂਦਾ ਹੈ ਤੇ ਫਿਰ ਇਹ ਵਿੱਤ ਮੰਤ੍ਰਾਲੇ ਨੂੰ ਆਮ ਬੱਜਟ ਵਿਚ ਸ਼ਾਮਿਲ ਕਰਨ ਲਈ ਭੇਜਿਆ ਜਾਂਦਾ ਹੈ। ਇਸ ਤੋਂ ਬਿਨਾਂ, ਸਪੀਕਰ ਦੇ ਉਲਟ, ਡਿਪਟੀ ਸਪੀਕਰ ਕੋਲ ਜਾਂ ਲੋਕ ਸਭਾ ਦੀ ਸਕੱਤਰੇਤ ਜਾਂ ਇਸ ਦੇ ਅਧਿਕਾਰੀਆਂ ਅਤੇ ਅਮਲੇ ਦੇ ਪ੍ਰਸੰਗ ਵਿਚ ਕੋਈ ਜ਼ਿੰਮੇਦਾਰੀ ਨਹੀਂ ਹੁੰਦੀ। ਇਸ ਤਰ੍ਹਾਂ ਡਿਪਟੀ ਸਪੀਕਰ ਡਿਪਟੀ ਪ੍ਰੀਜ਼ਾਇਡਿੰਗ ਅਫ਼ਸਰ ਹੈ ਪਰ ਸਪੀਕਰ ਦਾ ਡਿਪਟੀ ਨਹੀਂ ਹੈ, ਜਿੰਨੀ ਕਿ ਸਕੱਤਰੇਤ ਜਾਂ ਸਦਨ ਦੇ ਪ੍ਰਬੰਧਕੀ ਮੁਖੀ ਦੇ ਨਾਤੇ ਸਮੁੱਚੀ ਕਾਰਜ ਪਾਲਿਕਾ ਵਿਚ ਸਪੀਕਰ ਦੀ ਸ਼ਕਤੀ ਹੈ।

ਡਿਪਟੀ ਸਪੀਕਰ ਸਦਨ ਦੀ ਕਿਸੇ ਵੀ ਬੈਠਕ ਦੀ ਜ਼ਿਆਦਾਤਰ ਪ੍ਰਧਾਨਗੀ ਕਰਦਾ ਹੈ ਜਦ ਕਿ ਸਪੀਕਰ ਹੋਰ ਸੰਸਦੀ ਮਸਲੇ ਨਜਿੱਠਣ ਲਈ ਆਪਣੇ ਦਫ਼ਤਰ ਵਿਚ ਰੁੱਝਿਆ ਹੋਇਆ ਹੁੰਦਾ ਹੈ। ਅਕਸਰ ਸਪੀਕਰ ਦੁਪਹਿਰ ਤੋਂ ਬਾਅਦ ਹੀ ਕੁਰਸੀ ਮੱਲਦਾ ਹੈ ਖ਼ਾਸ ਤੌਰ ਤੇ ਜਦ ਸਵਾਲਾਂ ਦਾ ਸਮਾਂ ਸ਼ੁਰੂ ਹੁੰਦਾ ਹੈ ਤੇ ਇਸ ਤੋਂ ਤੁਰਤ ਬਾਅਦ ਅਤਿ ਮਹੱਤਵਪੂਰਨ ਸਮਾਂ ਆਉਣਾ ਹੁੰਦਾ ਹੈ। ਉਹ ਕਿਸੇ ਵੀ ਸਮੇਂ ਦਾਖ਼ਲ ਹੋ ਕੇ ਪ੍ਰਧਾਨਗੀ ਕਰ ਸਕਦਾ ਹੈ ਜਦ ਉਹ ਸਮਝੇ ਕਿ ਕੋਈ ਅਤਿ ਮਹੱਤਵਪੂਰਨ ਮਸਲਾ ਦਰਪੇਸ਼ ਜਾਂ ਵਿਚਾਰ ਅਧੀਨ ਹੈ ਜੋ ਕਿਸੇ ਅਜਿਹੀ ਸਥਿਤੀ ਸਮੇਂ ਜਦ ਕਿ ਉਸ ਦੀ ਹਾਜ਼ਰੀ ਦੀ

ਸਦਨ ਵਿਚ ਜ਼ਰੂਰੀ ਲੋੜ ਹੋਵੇ । ਵਿਚਾਰ ਅਧੀਨ ਮਸਲਿਆਂ ਬਾਰੇ ਡਿਪਟੀ ਸਪੀਕਰ ਦੇ ਨਿਰਦੇਸ਼ ਅੰਤਿਮ ਹੁੰਦੇ ਹਨ ਪਰ ਸਪੀਕਰ ਕਾਰਵਾਈ ਦੀ ਪੁਖਤਗੀ ਅਤੇ ਸੁਮੇਲ ਵਾਸਤੇ ਭਵਿੱਖ ਵਿਚ ਅਜਿਹੇ ਮਸਲਿਆਂ ਬਾਰੇ ਆਪ ਅਗਵਾਈ ਦੇ ਸਕਦਾ ਹੈ । ਕਦੀ ਕਦੀ ਡਿਪਟੀ ਸਪੀਕਰ ਕਿਸੇ ਮਸਲੇ ਬਾਰੇ ਆਪਣਾ ਫ਼ੈਸਲਾ ਦੇਣ ਸਮੇਂ ਸਪੀਕਰ ਨਾਲ ਵਿਚਾਰ-ਵਟਾਂਦਰਾ ਕਰ ਲੈਂਦਾ ਹੈ ।

ਸਪੀਕਰ ਵਾਂਗ ਡਿਪਟੀ ਸਪੀਕਰ ਨੂੰ ਸਦਨ ਵਿਚ ਬੋਲਣ ਦਾ ਅਧਿਕਾਰ ਹੁੰਦਾ ਹੈ, ਉਹ ਬਹਿਸ ਵਿਚ ਭਾਗ ਲੈਂਦਾ ਹੈ ਤੇ ਇਕ ਮੈਂਬਰ ਦੇ ਨਾਤੇ ਸਦਨ ਵਿਚ ਆਏ ਕਿਸੇ ਮਤੇ ਬਾਰੇ ਵੋਟ ਪਾਉਂਦਾ ਹੈ ਪਰ ਅਜਿਹਾ ਉਹ ਸਪੀਕਰ ਦੀ ਪ੍ਰਧਾਨਗੀ ਦੌਰਾਨ ਹੀ ਕਰ ਸਕਦਾ ਹੈ । ਜਦ ਉਹ ਆਪ ਪ੍ਰਧਾਨਗੀ ਕਰ ਰਿਹਾ ਹੁੰਦਾ ਹੈ ਡਿਪਟੀ ਸਪੀਕਰ ਵੋਟ ਨਹੀਂ ਪਾ ਸਕਦਾ ਪਰ ਜਦੋਂ ਵੋਟਾਂ ਬਰਾਬਰ ਬਰਾਬਰ ਹੋਣ ਤਾਂ ਆਪਣੀ ਵੋਟ ਦੀ ਵਰਤੋਂ ਕਰ ਸਕਦਾ ਹੈ । ਜਦੋਂ ਸਪੀਕਰ ਸੰਸਦ ਦੀ ਕਿਸੇ ਸਾਂਝੀ ਬੈਠਕ ਸਮੇਂ ਗ਼ੈਰ ਹਾਜ਼ਰ ਹੁੰਦਾ ਹੈ ਤਾਂ ਡਿਪਟੀ ਸਪੀਕਰ ਹੀ ਪ੍ਰਧਾਨਗੀ ਕਰਦਾ ਹੈ ਤੇ ਸਪੀਕਰ ਦਾ ਫ਼ਰਜ਼ ਨਿਭਾਉਂਦਾ ਹੈ ਜਿਵੇਂ ਕਿ ਉਹ ਸਦਨ ਵਿਚ ਵਿਚਾਰ-ਵਟਾਂਦਰੇ ਦੌਰਾਨ ਕਰਦਾ ਹੈ ।

ਡਿਪਟੀ ਸਪੀਕਰ ਆਪਣੀ ਪਾਰਟੀ ਦੀ ਰਾਜਨੀਤੀ ਵਿਚ ਭਾਗ ਲੈ ਸਕਦਾ ਹੈ ਭਾਵੇਂ ਕਿ ਜਿਥੋਂ ਤਕ ਸੰਭਵ ਹੋ ਸਕੇ ਉਹ ਵਾਦ-ਵਿਵਾਦੀ ਮਸਲਿਆਂ ਤੋਂ ਪਰ੍ਹੇ ਰਹਿਣ ਦੀ ਕੋਸ਼ਿਸ਼ ਕਰਦਾ ਹੈ ਤਾਂ ਕਿ ਸਦਨ ਵਿਚ ਉਸ ਦੀ ਨਿਰਪੱਖਤਾ ਵਾਲੀ ਸਥਿਤੀ ਕਾਇਮ ਰਹੇ ।

ਉਨ੍ਹਾਂ ਰਵਾਇਤਾਂ ਅਤੇ ਰਸਮਾਂ ਅਧੀਨ ਜੋ ਡਿਪਟੀ ਸਪੀਕਰ ਦੇ ਅਹੁਦੇ ਨਾਲ ਜੁੜ ਗਈਆਂ ਹਨ, ਜੇ ਉਹ ਕਿਸੇ ਸੰਸਦੀ ਕਮੇਟੀ ਦੇ ਮੈਂਬਰ ਵਲੋਂ ਨਿਯੁਕਤ ਜਾਂ ਨਾਮਜ਼ਦ ਹੈ ਤਾਂ ਉਸ ਨੂੰ ਇਸ ਦਾ ਪ੍ਰਧਾਨ ਵੀ ਥਾਪ ਦਿੱਤਾ ਜਾਂਦਾ ਹੈ । ਇਹ ਵੀ ਕਿ ਡਿਪਟੀ ਸਪੀਕਰ ਦਾ ਅਹੁਦਾ ਅਕਸਰ ਕਿਸੇ ਵਿਰੋਧੀ ਪਾਰਟੀ ਦੇ ਮੈਂਬਰ ਨੂੰ ਦਿੱਤਾ ਜਾਂਦਾ ਹੈ ।

ਡਿਪਟੀ ਸਪੀਕਰ ਦਾ ਅਹੁਦਾ ਜਿਸ ਨੂੰ ਕਿ 1947 ਤਕ ਡਿਪਟੀ ਪ੍ਰਧਾਨ ਕਿਹਾ ਜਾਂਦਾ ਰਿਹਾ ਹੈ, ਓਨਾ ਹੀ ਪੁਰਾਣਾ ਹੈ ਜਿੰਨੀ ਕਿ ਕੇਂਦਰੀ ਵਿਧਾਨ ਸਭਾ ਆਪ ਹੈ । ਹੇਠਾਂ ਉਨ੍ਹਾਂ ਵਿਅਕਤੀਆਂ ਦੇ ਨਾਵਾਂ ਦੀ ਸੂਚੀ ਦਿੱਤੀ ਜਾ ਰਹੀ ਹੈ (ਚੋਣ ਦੇ ਸਾਲ ਸਮੇਤ) ਜੋ ਡਿਪਟੀ ਸਪੀਕਰ ਦੇ ਅਹੁਦੇ 'ਤੇ ਰਹੇ ।

## ਸੁਤੰਤਰਤਾ ਤੋਂ ਪਹਿਲਾਂ

1. ਸਚਿਦਾਨੰਦ ਸਿਨਹਾ (3 ਫਰਵਰੀ, 1921)
2. ਸਰ ਜਮੇਤਜੀ ਜਾਜੀਭੋਏ (21 ਸਤੰਬਰ, 1921)
3. ਦੀਵਾਨ ਬਹਾਦਰ ਟੀ. ਰੰਗਾਚਾਰੀਅਰ (4 ਫਰਵਰੀ, 1924)
4. ਸਰ ਮੁਹੰਮਦ ਯਕੂਬ (3 ਜਨਵਰੀ, 1927)
5. ਐਚ. ਐਸ. ਗੌੜ (11 ਜੁਲਾਈ, 1930)

6. ਸਨਮੁਖਮ ਚੇਟੀ (19 ਜਨਵਰੀ, 1931)
7. ਅਬਦੁਲ ਮਾਤਿਨ ਚੌਧਰੀ (21 ਮਾਰਚ, 1934)
8. ਅਖਿਲ ਚੰਦਰ ਦੱਤ (5 ਫਰਵਰੀ, 1936)[24]
9. ਸਰ ਮੁਹੰਮਦ ਯਾਮੀਨ ਖਾਨ (5 ਫਰਵਰੀ, 1946)

### ਸੁਤੰਤਰਤਾ ਤੋਂ ਬਾਅਦ

1. ਅਨੰਤਾਸਿਆਨਮ ਆਇੰਗਰ (30 ਮਈ, 1952—8 ਮਈ, 1956)
2. ਸਰਦਾਰ ਹੁਕਮ ਸਿੰਘ (20 ਮਈ, 1956—31 ਮਾਰਚ, 1962)
3. ਕ੍ਰਿਸ਼ਨਾਮੂਰਤੀ ਰਾਓ (23 ਅਪ੍ਰੈਲ, 1962—30 ਮਾਰਚ, 1967)
4. ਆਰ. ਕੇ. ਖਡੀਲਕਰ (28 ਮਾਰਚ, 1967—1 ਨਵੰਬਰ, 1969)
5. ਜੀ. ਜੀ. ਸਵੇਲ (9 ਦਸੰਬਰ, 1969—6 ਜਨਵਰੀ, 1977)
6. ਗੌਡ ਮੁਰਾਹਾਰੀ (1 ਅਪ੍ਰੈਲ, 1977—22 ਅਗਸਤ, 1979)
7. ਜੀ. ਲਕਸ਼ਮਨ (2 ਫਰਵਰੀ, 1980—31 ਦਸੰਬਰ, 1984)
8. ਥੰਬੀ ਦੁਰੈ (22 ਜਨਵਰੀ, 1985—27 ਨਵੰਬਰ 1989)
9. ਸ਼ਿਵਰਾਜ ਪਾਟਿਲ (19 ਮਾਰਚ, 1990—13 ਮਾਰਚ 1991)
10. ਐਸ. ਮਲਿਕਆਰਜੁਨ (13 ਅਗਸਤ, 1991—)

### ਚੇਅਰਮੈਨਾਂ ਦੀ ਕਮੇਟੀ

ਜੇ ਸਪੀਕਰ ਅਤੇ ਡਿਪਟੀ ਸਪੀਕਰ ਦੋਵੇਂ ਹੀ ਬੈਠਕ ਤੋਂ ਗ਼ੈਰਹਾਜ਼ਰ ਹੋਣ ਤਾਂ ਛੇਆਂ ਚੇਅਰਮੈਨਾਂ ਦੀ ਕਮੇਟੀ ਵਿਚੋਂ ਸਦਨ ਦੇ ਇਕ ਮੈਂਬਰ ਨੂੰ, ਸਪੀਕਰ ਸਮੇਂ ਸਮੇਂ ਲਈ ਪ੍ਰਧਾਨਗੀ ਵਾਸਤੇ ਨਾਮਜ਼ਦ ਕਰਦਾ ਰਹਿੰਦਾ ਹੈ। ਜੇ ਕਦੇ ਅਜਿਹੀ ਸਥਿਤੀ ਪੈਦਾ ਹੋ ਜਾਏ ਜਦ ਕਿ ਸਦਨ ਵਿਚ ਸਪੀਕਰ, ਡਿਪਟੀ ਸਪੀਕਰ ਅਤੇ ਚੇਅਰਮੈਨ ਕਮੇਟੀ ਦੇ ਮੈਂਬਰ ਵੀ ਹਾਜ਼ਰ ਨਾ ਹੋਣ ਤਾਂ ਸਦਨ ਦਾ ਕੋਈ ਹੋਰ ਮੈਂਬਰ ਚੇਅਰਮੈਨ ਵਜੋਂ ਇਹ ਫ਼ਰਜ਼ ਨਿਭਾਉਣ ਲਈ ਚੁਣ ਲਿਆ ਜਾਂਦਾ ਹੈ ਜਦੋਂ ਤੱਕ ਕਿ ਕਮੇਟੀ ਵਿਚੋਂ, ਡਿਪਟੀ ਸਪੀਕਰ ਜਾਂ ਸਪੀਕਰ ਵਾਪਸ ਆ ਕੇ ਪ੍ਰਧਾਨਗੀ ਨਹੀਂ ਸੰਭਾਲਦੇ।

ਡਿਪਟੀ ਸਪੀਕਰ ਵਾਂਗ, ਚੇਅਰਮੈਨ ਕੋਲ ਵੀ ਉਸ ਦੀ ਪ੍ਰਧਾਨਗੀ ਦੌਰਾਨ, ਸਪੀਕਰ ਦੀਆਂ ਸਾਰੀਆਂ ਸ਼ਕਤੀਆਂ ਹੁੰਦੀਆਂ ਹਨ।[25] ਚੇਅਰਮੈਨ ਵਜੋਂ ਦਿੱਤਾ ਗਿਆ ਫ਼ੈਸਲਾ ਅੰਤਮ ਹੁੰਦਾ ਹੈ ਤੇ ਉਸ ਸਥਿਤੀ ਦਾ ਪਾਬੰਦ ਹੁੰਦਾ ਹੈ। ਚੇਅਰਮੈਨ ਕੁਝ ਅਹਿਮ ਮਸਲਿਆਂ ਬਾਰੇ ਆਪਣੀ ਰਾਏ ਸਪੀਕਰ ਦੇ ਫ਼ੈਸਲੇ ਤੱਕ ਰਾਖਵੀਂ ਵੀ ਰੱਖ ਸਕਦਾ ਹੈ। ਉਸ ਦੀ ਪ੍ਰਧਾਨਗੀ ਸਮੇਂ ਉਸ ਦੇ ਵਿਵਹਾਰ ਨੂੰ ਘਟਾ ਕੇ ਦੇਖਣਾ ਸਦਨ ਦੀ ਮਾਣਹਾਣੀ ਹੁੰਦਾ ਹੈ, ਉਹ ਵੀ ਉਸੇ ਸਤਿਕਾਰ ਦਾ ਹੱਕਦਾਰ ਹੈ ਜੋ ਸਦਨ ਦੇ ਕਿਸੇ ਵੀ ਪ੍ਰੀਜ਼ਾਇਡਿੰਗ ਅਫ਼ਸਰ ਨੂੰ ਦਿੱਤਾ ਜਾਂਦਾ ਹੈ।

ਚੇਅਰਮੈਨ ਇਸ ਲਈ ਸੁਤੰਤਰ ਹੁੰਦਾ ਹੈ ਕਿ ਉਹ ਸਦਨ ਦੀਆਂ ਸਾਰੀਆਂ ਬਹਿਸਾਂ ਵਿਚ ਪੂਰੀ ਤਰ੍ਹਾਂ ਹਿੱਸਾ ਲੈ ਸਕੇ ਤੇ ਸਮੇਤ ਵਾਦ-ਵਿਵਾਦੀ ਮਸਲਿਆਂ ਦੇ ਜੋ ਸਦਨ ਸਾਹਮਣੇ ਪੇਸ਼ ਹੋਣ, ਵਿਚ ਵੀ ਸਰਗਰਮ ਹਿੱਸਾ ਲੈ ਸਕੇ। ਉਹ ਆਪਣੀ

ਪਾਰਟੀ ਦੀਆਂ ਬੈਠਕਾਂ ਵਿਚ ਹਿੱਸਾ ਲੈਂਦਾ ਹੈ ਤੇ ਅਕਸਰ ਪਾਰਟੀ ਦਾ ਸਰਗਰਮ ਮੈਂਬਰ ਰਹਿੰਦਾ ਹੈ। ਸਪੀਕਰ ਚੇਅਰਮੈਨਾਂ ਦੀ ਕਮੇਟੀ ਦੇ ਮੈਂਬਰਾਂ ਦੀ ਚੋਣ ਨਿਸ਼ਚਿਤ ਅਨੁਪਾਤ ਸਹਿਤ ਰਾਜ ਕਰ ਰਹੀ ਤੇ ਵਿਰੋਧੀ ਪਾਰਟੀ ਦੇ ਮੈਂਬਰਾਂ ਵਿਚੋਂ ਕਰਦਾ ਹੈ। ਕਮੇਟੀ ਵਿਚ ਚੇਅਰਮੈਨ ਦਾ ਅਹੁਦਾ ਅਕਸਰ ਇਕ ਸਾਲ ਦਾ ਹੁੰਦਾ ਹੈ ਪਰ ਉਸੇ ਵਿਅਕਤੀ ਨੂੰ ਮੁੜ ਮੁੜ ਨਾਮਜ਼ਦ ਕੀਤਾ ਜਾ ਸਕਦਾ ਹੈ। ਇਹ ਚੋਣ ਪੂਰੀ ਤਰ੍ਹਾਂ ਸਪੀਕਰ ਦੇ ਹੱਥ ਵਿਚ ਹੁੰਦੀ ਹੈ ਪਰ ਉਹ ਇਸ ਚੋਣ ਤੋਂ ਪਹਿਲਾਂ ਰਾਜਸੀ ਪਾਰਟੀਆਂ ਦੇ ਨੇਤਾਵਾਂ ਨਾਲ ਸਲਾਹ ਮਸ਼ਵਰਾ ਵੀ ਕਰ ਸਕਦਾ ਹੈ।

## ਸਕੱਤਰ-ਜਨਰਲ

ਸਦਨ ਦਾ ਤੀਸਰਾ ਮਹੱਤਵਪੂਰਨ ਅਧਿਕਾਰੀ ਸਕੱਤਰ-ਜਨਰਲ ਹੁੰਦਾ ਹੈ। ਉਹ ਸਪੀਕਰ ਦਾ ਸਲਾਹਕਾਰ ਹੁੰਦਾ ਹੈ। ਉਹ ਸਦਨ, ਇਸ ਦੇ ਮੈਂਬਰਾਂ, ਸਾਰੀਆਂ ਸੰਸਦੀ ਵਿਧੀਆਂ, ਸਰਗਰਮੀਆਂ ਅਤੇ ਮਸਲਿਆਂ ਦੀ ਵਰਤੋਂ ਵਿਹਾਰ ਬਾਰੇ ਵੀ ਸਲਾਹਕਾਰ ਹੁੰਦਾ ਹੈ। ਇਕ ਸਥਾਈ ਅਧਿਕਾਰੀ ਵਜੋਂ ਉਹ ਸਦਨ ਦੀ ਮੇਜ਼ ਦਾ ਮੁਖੀ ਹੁੰਦਾ ਹੈ ਤੇ ਵੱਖ ਵੱਖ ਸਦਨਾਂ ਅਤੇ ਸਪੀਕਰਾਂ ਦੀ ਬਦਲਦੀ ਬਣਤਰ ਦਰਮਿਆਨ ਇਕ ਨਿਰੰਤਰ ਕੜੀ ਹੁੰਦਾ ਹੈ। ਸਕੱਤਰ-ਜਨਰਲ ਸੰਸਦੀ ਰਸਮਾਂ ਰਵਾਇਤਾਂ ਅਤੇ ਇਸ ਦੀ ਸੰਗਠਿਤ ਵਿਦਵਤਾ ਪਹਿਲੇ ਸਦਨਾਂ ਦੇ ਤਜਰਬੇ, ਪ੍ਰੀਜ਼ਾਇਡਿੰਗ ਅਫ਼ਸਰਾਂ ਅਤੇ ਆਪਣਿਆਂ ਤੋਂ ਪਹਿਲਕਿਆਂ ਦੇ ਤਜਰਬਿਆਂ ਦੇ ਭੰਡਾਰ ਦਾ ਰਖਵਾਲਾ ਹੁੰਦਾ ਹੈ।

ਸਕੱਤਰ-ਜਨਰਲ ਆਪਣੇ ਆਪ ਵਿਚ ਕਈ ਸੰਵਿਧਾਨਿਕ, ਪ੍ਰਬੰਧਕੀ ਅਤੇ ਕਾਰਜ-ਪਾਲਿਕਾ ਦੇ ਫ਼ਰਜ਼ ਅਤੇ ਸੇਵਾਵਾਂ ਨਿਭਾਉਂਦਾ ਹੈ ਤੇ ਮੈਂਬਰਾਂ ਨੂੰ ਸਹੂਲਤਾਂ ਪ੍ਰਦਾਨ ਕਰਦਾ ਹੈ। ਉਹ ਸੰਸਦ ਦੇ ਸਮੁੱਚੇ ਘੇਰੇ ਵਿਚ ਹਰ ਤਰ੍ਹਾਂ ਦੀ ਸੁਰੱਖਿਆ ਅਤੇ ਰਖਵਾਲੀ ਵਾਲੀ ਸੰਸਥਾ ਦਾ ਸਮੁੱਚਾ ਮਾਲਕ ਹੁੰਦਾ ਹੈ। ਸੰਸਦੀ ਲਾਇਬ੍ਰੇਰੀ, ਖੋਜ, ਹਵਾਲਾ, ਦਸਤਾਵੇਜ਼ੀ ਅਤੇ ਸੂਚਨਾ-ਸੇਵਾਵਾਂ ਵੀ ਉਸ ਦੇ ਅਧੀਨ ਹੀ ਕੰਮ ਕਰਦੀਆਂ ਹਨ। ਉਹੀ ਸੰਸਦ ਦੀਆਂ ਇਮਾਰਤਾਂ ਅਤੇ ਜਾਇਦਾਦ ਦੇ ਰੱਖ-ਰਖਾਓ ਤੇ ਸਜਾਵਟ ਲਈ ਜ਼ਿੰਮੇਦਾਰ ਹੁੰਦਾ ਹੈ। ਸੰਸਦੀ ਅਜਾਇਬਘਰ ਤੇ ਪੁਰਾਤਨ ਸੰਗ੍ਰਹਿ ਦੇ ਸਮੁੱਚੇ ਇਨਚਾਰਜ ਵਜੋਂ ਉਹ ਸੰਸਦੀ ਵਿਰਸੇ ਦਾ ਰਖਵਾਲਾ ਹੁੰਦਾ ਹੈ ਤੇ ਸੰਸਦੀ ਰਿਕਾਰਡ ਅਤੇ ਪੁਰਾਤਨ ਵਸਤਾਂ ਦੀ ਸੰਭਾਲ ਕਰਦਾ ਹੈ। ਉਹ ਸਦਨ ਦੀਆਂ ਸਕੱਤਰੇਤ ਅਤੇ ਸੰਵਿਧਾਨਿਕ ਸੇਵਾਵਾਂ ਦਾ ਮੁਖੀ ਹੁੰਦਾ ਹੈ ਤੇ ਇਸ ਦਾ ਪ੍ਰਬੰਧ ਤੇ ਜ਼ਾਬਤਾ ਰਖਣ ਲਈ ਜ਼ਿੰਮੇਦਾਰ ਹੁੰਦਾ ਹੈ। ਉਹ ਇਹ ਵੀ ਖ਼ਿਆਲ ਰਖਦਾ ਹੈ ਕਿ ਸਦਨ ਦੇ ਸਕੱਤਰੇਤ ਅਤੇ ਇਸਦੀਆਂ ਕਮੇਟੀਆਂ ਦਾ ਕੰਮ ਠੀਕ ਤਰ੍ਹਾਂ ਅਤੇ ਚੁਸਤੀ ਸਹਿਤ ਚਲਦਾ ਰਹੇ। ਉਹ ਸਾਰੀਆਂ ਸੰਸਦੀ ਕਮੇਟੀਆਂ ਲਈ ਸਕੱਤਰੇਤੀ ਸਹਾਇਤਾ ਅਤੇ ਅਮਲਾ ਪ੍ਰਦਾਨ ਕਰਦਾ ਹੈ ਤੇ ਉਨ੍ਹਾਂ ਦੀ ਸਹਾਇਤਾ ਵਾਸਤੇ ਹਮੇਸ਼ਾ ਹਾਜ਼ਰ ਰਹਿੰਦਾ ਹੈ। ਉਸ ਦੀ ਭੂਮਿਕਾ ਇਕ ਮਿੱਤਰ ਵਾਂਗ ਹੁੰਦੀ ਹੈ ਜੋ ਮੈਂਬਰਾਂ ਅਤੇ ਕਮੇਟੀਆਂ ਦੀ ਦਾਰਸ਼ਨਿਕ ਰਹਿਨੁਮਾਈ ਕਰਨ ਵਾਲਾ ਹੁੰਦਾ ਹੈ। ਵੱਖ ਵੱਖ ਰਾਜਸੀ ਪਾਰਟੀਆਂ ਦੇ ਮੈਂਬਰ ਉਸ ਦੀ ਸਹਾਇਤਾ ਲਈ ਪਹੁੰਚ ਕਰਦੇ

ਹਨ। ਵਡੇਰੇ ਅਰਥਾਂ ਵਿਚ ਕਿਹਾ ਜਾ ਸਕਦਾ ਹੈ ਕਿ ਉਸ ਦੀ ਭੂਮਿਕਾ ਵੀ ਨਿਰਪੱਖ ਅਤੇ ਮੰਤਵੀ ਹੁੰਦੀ ਹੈ ਜਿਵੇਂ ਕਿ ਸਪੀਕਰ ਦੀ। ਉਹ ਵਿਸ਼ਾਲ ਹਿਰਦੇ ਵਾਲਾ ਸੁਚੇਤ ਅਤੇ ਤੁਰਤ ਫ਼ੈਸਲੇ ਲੈਣ ਦੇ ਸਮਰੱਥ ਹੋਣਾ ਚਾਹੀਦਾ ਹੈ। ਸੰਸਦੀ ਮਾਮਲਿਆਂ ਬਾਰੇ ਕੌਮੀ ਅਤੇ ਅੰਤਰ-ਰਾਸ਼ਟਰੀ ਘਟਨਾਵਾਂ ਤੇ ਉਨ੍ਹਾਂ ਦੇ ਸਹੀ ਪਰਿਪੇਖ ਬਾਰੇ ਢੁੱਕਵੀਂ ਅਤੇ ਸੱਜਰੀ ਜਾਣਕਾਰੀ ਹੋਣੀ ਲਾਜ਼ਮੀ ਹੈ। ਜੋ ਸਕੱਤਰ-ਜਨਰਲ ਦੀ ਪੱਦਵੀ ਤੇ ਸੁਭਾਇਮਾਨ ਹੈ ਉਸ ਨੂੰ ਸੰਸਦ ਦੇ ਬਹੁ-ਪਰਤੀ ਕਾਰਜਾਂ ਵਿਚ ਪੂਰੀ ਦਿਲਚਸਪੀ ਅਤੇ ਮੁਹਾਰਤ ਹੋਵੇ। ਇਉਂ ਜੋ ਅਹੁਦਾ ਉਸ ਨੂੰ ਸੌਂਪਿਆ ਗਿਆ ਹੈ ਉਹ ਅਤਿ ਤਕਨੀਕੀ ਤੇ ਗੁੰਝਲਦਾਰ ਕਿਸਮ ਦਾ ਹੈ ਤੇ ਇਸ ਵਾਸਤੇ ਉਸ ਨੂੰ ਕਾਫ਼ੀ ਗਿਣਤੀ ਵਿਚ ਸਮਰੱਥ ਅਤੇ ਮੁਹਾਰਤ ਰਖਣ ਵਾਲੇ ਹਰ ਦਰਜ਼ੇ ਦੇ ਅਧਿਕਾਰੀਆਂ ਦੀ ਲੋੜ ਹੁੰਦੀ ਹੈ। ਕੰਮ ਨੂੰ ਇਸ ਤਰ੍ਹਾਂ ਸੰਗਠਿਤ ਕੀਤਾ ਜਾਂਦਾ ਹੈ ਕਿ ਹਰ ਇਕਾਈ ਨਾਲ ਕੋਈ ਅਸਾਧਾਰਣ ਵਿਸ਼ਾ ਜਾਂ ਸੰਸਦੀ ਜ਼ਿੰਦਗੀ ਦਾ ਕੋਈ ਪੱਖ ਸੰਬੰਧਿਤ ਹੁੰਦਾ ਹੈ ਤੇ ਇਸ ਦੇ ਅਮਲੇ ਵਿਚ ਉੱਚ ਦਰਜ਼ੇ ਵਾਲੇ ਅਜਿਹੇ ਵਿਅਕਤੀ ਹੁੰਦੇ ਹਨ ਜੋ ਤਕਨੀਕੀ ਤੌਰ ਤੇ ਸਿਆਣੇ ਹੁੰਦੇ ਹਨ ਤੇ ਜੋ ਆਪਣੇ ਫ਼ਰਜ਼ਾਂ ਨੂੰ ਸੁਯੋਗਤਾ ਸਹਿਤ ਪੂਰਿਆਂ ਕਰ ਸਕਣ। ਸਕੱਤਰ-ਜਨਰਲ ਦਾ ਇਹ ਫ਼ਰਜ਼ ਹੈ ਕਿ ਉਹ ਦੇਖੇ ਕਿ ਢੁਕਵੇਂ ਤੇ ਸਿਖਿਅਤ ਅਮਲੇ ਵਿਚ ਸਮੇਂ ਸਮੇਂ ਖ਼ਾਲੀ ਹੋਣ ਵਾਲੇ ਪਦਾਂ ਨੂੰ ਪੂਰਿਆ ਗਿਆ ਹੈ ਤਾਂ ਕਿ ਸੰਸਦੀ ਜ਼ਿੰਦਗੀ ਦੀ ਚੁਸਤੀ ਨੂੰ ਹਮੇਸ਼ਾਂ ਹੀ ਉੱਚ ਦਰਜੇ ਦੀ ਰਖਿਆ ਜਾ ਸਕੇ। ਇਸ ਲਈ ਵਧੇਰੇ ਕਰਕੇ ਸਕੱਤਰ-ਜਨਰਲ ਦਾ ਅਹੁਦਾ ਰਖਣ ਵਾਲੇ ਵਿਅਕਤੀ ਦੀ ਸ਼ਖ਼ਸੀਅਤ ਅਤੇ ਸੂਝ ਉਤੇ ਨਿਰਭਰ ਕਰਦਾ ਹੈ ਕਿ ਉਹ ਸਦਨ ਦੀ ਸਕੱਤਰੇਤੀ ਸੰਸਥਾ ਦੇ ਸੂਰੂਪ ਨੂੰ ਕਿਹੋ ਜਿਹੀ ਦਿੱਖ ਪ੍ਰਦਾਨ ਕਰਦਾ ਹੈ।

ਸਕੱਤਰ-ਜਨਰਲ ਦਾ ਰਾਜਨੀਤੀ ਨਾਲ ਕੋਈ ਸੰਬੰਧ ਨਹੀਂ ਹੁੰਦਾ। ਉਹ ਬਿਲਕੁਲ ਨਿਰਪੱਖ ਹੁੰਦਾ ਹੈ ਤੇ ਉਹ ਆਪਣੀ ਪਹੁੰਚ ਅਤੇ ਪ੍ਰਸੰਗ ਵਿਚ ਮੰਤਵੀ ਹੁੰਦਾ ਹੈ। ਸਦਨ ਦੀ ਸਕੱਤਰੇਤ ਵਿਚ ਵੱਖ ਵੱਖ ਅਹੁਦਿਆਂ 'ਤੇ ਕੰਮ ਕਰਕੇ ਸਤਿਕਾਰ ਪੈਦਾ ਕਰਨ ਵਾਲੇ ਵਿਅਕਤੀਆਂ ਵਿਚੋਂ ਉਸ ਦੀ ਚੋਣ ਕੀਤੀ ਜਾਂਦੀ ਹੈ। ਸਪੀਕਰ ਉਸ ਦੀ ਚੋਣ ਅਤੇ ਨਿਯੁੱਕਤੀ ਕਰਦਾ ਹੈ। ਚੁਣੇ ਜਾਣ ਤੋਂ ਬਾਅਦ ਉਹ ਸੇਵਾ ਨਵਿਰਤ ਹੋਣ ਦੀ ਨਿਸਚਿਤ ਉਮਰ ਤਕ ਇਸ ਅਹੁਦੇ 'ਤੇ ਕਾਇਮ ਰਹਿੰਦਾ ਹੈ ਜੋ ਅੱਜ ਕਲ੍ਹ 60 ਵਰ੍ਹੇ ਤੱਕ ਹੈ। ਸਦਨ ਵਿਚ ਉਸ ਦੇ ਕੰਮ ਦੀ ਪੜਚੋਲ ਨਹੀਂ ਕੀਤੀ ਜਾਂਦੀ ਤੇ ਨਾ ਹੀ ਉਸ ਦੇ ਕੰਮ ਬਾਰੇ ਅੰਦਰ ਜਾਂ ਬਾਹਰ ਬਹਿਸ ਹੁੰਦੀ ਹੈ। ਉਹ ਸਿਰਫ਼ ਸਪੀਕਰ ਪ੍ਰਤੀ ਜਵਾਬਦੇਹ ਹੈ। ਉਸ ਦੀ ਸੇਵਾ ਨੂੰ ਸੁਰੱਖਿਆ ਅਤੇ ਸੁਤੰਤਰਤਾ ਪ੍ਰਦਾਨ ਕਰਨ ਲਈ ਲੋੜੀਂਦੀਆਂ ਹਿਫਾਜ਼ਤਾਂ ਕੀਤੀਆਂ ਜਾਂਦੀਆਂ ਹਨ ਤਾਂ ਕਿ ਉਹ ਆਪਣੇ ਫ਼ਰਜ਼ਾਂ ਨੂੰ ਜੋਸ਼, ਨਿਡਰਤਾ, ਪੂਰਨ ਨਿਰਪੱਖਤਾ ਅਤੇ ਸਰਵੋਤਮ ਲੋਕ ਹਿੱਤਾਂ ਖ਼ਾਤਰ ਨਿਭਾ ਸਕੇ। ਸਦਨ ਦੀ ਸਮੁੱਚੀ ਸਕੱਤਰੇਤ ਮੁਕੰਮਲ ਰੂਪ ਵਿਚ ਵੱਖ ਹੈ ਤੇ ਪੂਰਨਭਾਂਤ ਸਪੀਕਰ ਦੇ ਅਧੀਨ ਹੈ ਤਾਂ ਕਿ ਸੰਸਦ ਨੂੰ ਸੁਤੰਤਰ ਸਲਾਹ ਅਤੇ ਸੇਧਾਂ ਸਹੀ ਢੰਗ ਨਾਲ ਬਿਨਾਂ ਕਿਸੇ ਰੋਕ ਟੋਕ ਜਾਂ ਬਾਹਰ ਅਤੇ ਅੰਦਰੂਨੀ ਦਬਾਅ ਦੇ ਪ੍ਰਾਪਤ ਹੋ ਸਕਣ।

ਸਕੱਤਰ-ਜਨਰਲ ਰਾਸ਼ਟਰਪਤੀ ਵਲੋਂ ਮੈਂਬਰਾਂ ਨੂੰ ਸੱਦਾ ਭੇਜਦਾ ਹੈ ਕਿ ਉਹ

ਸਦਨ ਦੇ ਸਮਾਗਮ ਵਿਚ ਸ਼ਮੂਲੀਅਤ ਕਰਨ । ਉਹ ਸਪੀਕਰ ਦੀ ਗ਼ੈਰਹਾਜ਼ਰੀ ਸਮੇਂ ਬਿੱਲਾਂ 'ਤੇ ਸਹੀ ਪਾਉਂਦਾ ਹੈ ਤੇ ਸਦਨ ਵਲੋਂ ਸੁਨੇਹੇ ਭੇਜਦਾ ਅਤੇ ਪ੍ਰਾਪਤ ਕਰਦਾ ਹੈ, ਨੋਟਿਸ, ਜਾਚਿਕਾਵਾਂ, ਦਸਤਾਵੇਜ਼ਾਂ ਅਤੇ ਸਦਨ ਨੂੰ ਭੇਜੇ ਗਏ ਕਾਗ਼ਜ਼ ਪੱਤਰ ਪ੍ਰਾਪਤ ਕਰਦਾ ਹੈ । ਆਪਣੇ ਦਸਤਖ਼ਤਾਂ ਹੇਠ ਗਵਾਹਾਂ ਨੂੰ ਸਦਨ ਜਾਂ ਇਸ ਸੰਬੰਧੀ ਕਮੇਟੀਆਂ ਅੱਗੇ ਪੇਸ਼ ਹੋਣ ਲਈ ਸੰਮਨ ਜਾਰੀ ਕਰਦਾ ਹੈ । ਮੈਂਬਰ ਅਤੇ ਮੰਤਰੀਆਂ ਨਾਲ ਚਿੱਠੀ-ਪੱਤਰ ਕਰਦਾ ਹੈ ਤੇ ਹੋਰਨਾਂ ਨਾਲ ਵੀ, ਜੋ ਸਭ ਕੁਝ ਸਪੀਕਰ ਵਲੋਂ ਹੁੰਦਾ ਹੈ। ਗੈਲਰੀਆਂ ਵਿਚ ਦਾਖ਼ਲੇ ਦੀਆਂ ਟਿਕਟਾਂ ਭੇਜਦਾ ਹੈ । ਸਦਨ ਅਤੇ ਸਕੱਤਰੇਤ ਦੇ ਖ਼ਰਚਾਂ ਅਤੇ ਹਿਸਾਬ-ਕਿਤਾਬ ਦਾ ਕੰਟਰੋਲ ਕਰਦਾ ਹੈ । ਕੰਮ, ਬੁਲਿਟਨ ਤੇ ਤਰਮੀਮਾਂ ਦੇ ਨੋਟਿਸਾਂ ਦੀ ਸੂਚੀ ਜਾਰੀ ਕਰਦਾ ਹੈ। ਜਰਨਲ ਤਿਆਰ ਕਰਦਾ ਅਤੇ ਸਦਨ ਦੀ ਕਾਰਵਾਈ ਅਤੇ ਜ਼ਬਾਨੀ ਗੱਲਾਂ ਦਾ ਰਿਕਾਰਡ ਰਖਦਾ ਹੈ । ਮੈਂਬਰਾਂ ਨੂੰ ਵਖ ਵਖ ਵਿਸ਼ਿਆਂ ਬਾਰੇ ਸੂਚਨਾ ਦੀ ਪੂਰਤੀ ਲਈ ਪ੍ਰਬੰਧ ਕਰਦਾ ਹੈ ਜਿਨ੍ਹਾਂ ਦੀ ਕਿ ਉਨ੍ਹਾਂ ਨੂੰ ਲੋੜ ਪਏ । ਬਹੁਤ ਸਾਰੇ ਰਸਾਲੇ ਅਤੇ ਹੋਰ ਸੰਸਦੀ ਪ੍ਰਕਾਸ਼ਨਾਂ ਦੀ ਸੰਪਾਦਨਾ ਕਰਦਾ ਹੈ ਜਿਵੇਂ ਕਿ — ਡਾਇਜੈਸਟ, ਜਰਨਲਜ਼, ਮੋਨੋਗ੍ਰਾਫ, ਬ੍ਰੋਸ਼ਰਜ, ਤੱਥ-ਸੂਚੀਆਂ, ਸੰਖੇਪ ਪਿਛੋਕੜ, ਖੋਜ ਅਧਿਐਨ ਦੇ ਕਾਰਜ ਅਤੇ ਕਿਤਾਬਾਂ ਜੋ ਮੈਂਬਰਾਂ ਅਤੇ ਹੋਰਨਾਂ ਵਾਸਤੇ ਲਾਹੇਵੰਦੀਆਂ ਹੁੰਦੀਆਂ ਹਨ । ਸੰਸਦੀ ਅਧਿਐਨ ਬਿਊਰੋ ਦੇ ਇਕੋ ਇਕ ਮੁੱਖੀ ਹੁੰਦਿਆਂ ਸਮੇਤ ਸਿੱਖਿਆ ਦੇ, ਉਹ ਕਈ ਅਧਿਐਨ ਕੋਰਸ, ਸੈਮੀਨਾਰ, ਸਿੱਖਿਆ ਤੇ ਸੋਧ ਪ੍ਰੋਗਰਾਮਾਂ ਆਦਿ ਦਾ ਆਯੋਜਨ ਕਰਦਾ ਹੈ ਜੋ ਸੰਸਦੀ ਸੰਸਥਾਵਾਂ ਵਿਚ ਹੁੰਦੇ ਹਨ ਅਤੇ ਸੰਸਦ ਮੈਂਬਰਾਂ ਅਤੇ ਰਾਜ ਵਿਧਾਨਕਾਰਾਂ, ਆਈ. ਏ. ਐਸ. ਤੇ ਆਈ. ਐਫ਼. ਐਸ. ਸਿਖਿਆਰਥੀਆਂ ਸਮੇਤ ਸਾਰੀਆਂ ਭਾਰਤੀ ਸੇਵਾਵਾਂ ਵਾਸਤੇ, ਭਾਰਤ ਸਰਕਾਰ ਦੇ ਸੀਨੀਅਰ ਅਫ਼ਸਰਾਂ ਵਾਸਤੇ, ਵਿਸ਼ਵ-ਵਿਦਿਆਲਿਆਂ ਦੇ ਅਧਿਆਪਕਾਂ ਵਾਸਤੇ, ਦੇਸੀ ਅਤੇ ਵਿਦੇਸ਼ੀ ਸੰਸਦੀ ਅਧਿਕਾਰੀਆਂ ਵਾਸਤੇ ਹੁੰਦੇ ਹਨ । ਭਾਰਤੀ ਸੰਸਦੀ ਗਰੁੱਪ ਦੇ ਸਕੱਤਰ ਵਜੋਂ ਉਹ ਕਾਮਨਵੈਲਥ ਸੰਸਦੀ ਸੰਸਥਾ ਦੀ ਭਾਰਤੀ ਸ਼ਾਖਾ ਅਤੇ ਅੰਤਰ-ਸੰਸਦੀ ਸੰਗਠਨ ਦੀਆਂ ਸਰਗਰਮੀਆਂ ਨੂੰ ਵੀ ਸੰਗਠਿਤ ਕਰਦਾ ਹੈ । ਉਹ ਸੰਸਦ ਡੈਲੀਗੇਸ਼ਨਾਂ ਦੇ ਨਾਲ ਵਿਦੇਸ਼ ਜਾਂਦਾ ਹੈ ਤੇ ਸੰਸਦ ਦੀਆਂ ਹੋਰ ਅਣਗਿਣਤ ਸਰਗਰਮੀਆਂ ਵਿਚ ਭਾਗ ਲੈਂਦਾ ਹੈ । ਜਦ ਦੇਸ਼ ਵਿਚ ਕਾਮਨਵੈਲਥ ਸਪੀਕਰਾਂ ਦੀ ਕਾਨਫ਼ਰੰਸ ਹੁੰਦੀ ਹੈ ਤਾਂ ਲੋਕ ਸਭਾ ਦਾ ਸਕੱਤਰ-ਜਨਰਲ ਉਹ ਕਾਨਫ਼ਰੰਸ ਦਾ ਗ਼ੈਰ-ਸਰਕਾਰੀ ਸਕੱਤਰ-ਜਨਰਲ ਹੁੰਦਾ ਹੈ । ਉਹ ਭਾਰਤੀ ਵਿਧਾਨ ਸਭਾਵਾਂ ਦੇ ਪ੍ਰੀਜ਼ਾਇਡਿੰਗ ਅਫ਼ਸਰਾਂ ਦੀ ਕਾਨਫ਼ਰੰਸ, ਭਾਰਤੀ ਸੰਸਦੀ ਕਮੇਟੀਆਂ ਅਤੇ ਵਖ ਵਖ ਵਿਧਾਨ ਸਭਾਵਾਂ ਦੇ ਚੇਅਰਮੈਨਾਂ ਦੀ ਕਾਨਫ਼ਰੰਸ ਦੀਆਂ ਸਕੱਤਰੇਤੀ ਜ਼ਿੰਮੇਦਾਰੀਆਂ ਦੀ ਤਿਆਰੀ ਲਈ ਵੀ ਜ਼ਿੰਮੇਦਾਰ ਹੁੰਦਾ ਹੈ । ਉਸ ਨੂੰ ਸੰਸਦੀ ਕੰਮਾਂ ਤੋਂ ਬਿਨਾਂ ਕੁਝ ਹੋਰ ਪ੍ਰਬੰਧ ਵੀ ਕਰਨੇ ਪੈਂਦੇ ਹਨ ਜਿਵੇਂ ਕਿ ਵਿਦੇਸ਼ੀ ਸ਼ਖ਼ਸੀਅਤਾਂ ਦੇ ਮੈਂਬਰਾਂ ਪ੍ਰਤੀ ਸੰਬੋਧਨ, ਸਵਾਗਤੀ-ਸਮਾਗਮ, ਸੰਸਦੀ ਸਦਭਾਵਨਾ ਮਿਸ਼ਨ ਵਿਦੇਸ਼ ਭੇਜਣੇ ਜਾਂ ਅਜਿਹੇ ਮਿਸ਼ਨਾਂ ਦਾ ਵਿਦੇਸ਼ੋਂ ਆਉਣ ਸਮੇਂ ਭਾਰਤ ਵਿਚ ਸਵਾਗਤ ਕਰਨਾ ਆਦਿ ।

ਇਨ੍ਹਾਂ ਅਹਿਮ ਫ਼ਰਜ਼ਾਂ ਤੋਂ ਬਿਨਾਂ ਲੋਕ ਸਭਾ ਦੇ ਸਕੱਤਰ-ਜਨਰਲ ਦੇ ਫ਼ਰਜ਼ਾਂ ਵਿਚ

ਉਸ ਦੇ ਆਪਣੇ ਅਧਿਕਾਰ ਅਨੁਸਾਰ ਕਰਨ ਵਾਲੇ ਕੰਮ ਵੀ ਹਨ । ਕਈ ਅਜਿਹੇ ਕੰਮ ਹਨ ਜੋ ਉਹ ਕਰਦਾ ਅਤੇ ਇਹ ਸਪੀਕਰ ਵਲੋਂ ਅਤੇ ਸਪੀਕਰ ਵਾਸਤੇ ਕਰਦਾ ਹੈ । ਸਪੀਕਰ ਅਤੇ ਸਕੱਤਰ-ਜਨਰਲ ਵਿਚਲਾ ਰਿਸ਼ਤਾ ਬੜਾ ਵਿਲੱਖਣ ਹੁੰਦਾ ਹੈ, ਰਚਿਆ ਮਿਚਿਆ ਤੇ ਲੱਗਭਗ ਨਾ ਤੋੜਿਆ ਜਾ ਸਕਣ ਵਾਲਾ । ਸਪੀਕਰ ਦੇ ਅਧਿਕਾਰ ਜੋ ਸਕੱਤਰ-ਜਨਰਲ ਵਲੋਂ ਵਰਤੇ ਜਾਂਦੇ ਹਨ, ਮਿਸਾਲ ਵਜੋਂ, ਵੱਖ ਵੱਖ ਕਿਸਮਾਂ ਦੇ ਸਵਾਲਾਂ ਦੇ ਨੋਟਿਸ ਤੇ ਮਤਿਆਂ ਨੂੰ ਦਾਖ਼ਲ ਕਰਨਾ ਜਾਂ ਇਨਕਾਰ ਕਰਨਾ ਆਦਿ, ਇਹ ਸਾਰੇ ਅਧਿਕਾਰ ਉਹ ਸਪੀਕਰ ਦੇ ਵਰਤਦਾ ਹੈ । ਅਸਲ ਵਿਚ ਸਪੀਕਰ ਦੇ ਇਹ ਅਧਿਕਾਰ ਕਿਸੇ ਨੂੰ ਦਿੱਤੇ ਨਹੀਂ ਜਾ ਸਕਦੇ । ਇਹ ਅਧਿਕਾਰ ਸਿਰਫ਼ ਸਪੀਕਰ ਕੋਲ ਹੀ ਹੁੰਦੇ ਹਨ ਤੇ ਉਹ ਵਰਤਦਾ ਹੈ । ਇਸ ਲਈ ਇਹ ਸਪੀਕਰ ਹੀ ਹੈ ਜੋ ਉਸ ਦੇ ਨਾਂ ਤੇ ਕੀਤੇ ਜਾਣ ਵਾਲੇ ਹਰ ਕੰਮ ਲਈ ਜ਼ਿਮੇਵਾਰ ਹੁੰਦਾ ਹੈ, ਉਸ ਵਲੋਂ ਤੇ ਉਸ ਦੀਆਂ ਆਮ ਸੇਧਾਂ ਅਨੁਸਾਰ ਕੀਤੇ ਕੰਮ ਲਈ ਵੀ ਉਹ ਹੀ ਜ਼ਿੰਮੇਦਾਰ ਹੁੰਦਾ ਹੈ ।

## ਰਾਜ ਸਭਾ ਦਾ ਚੇਅਰਮੈਨ

ਭਾਰਤ ਦਾ ਉਪ-ਰਾਸ਼ਟਰਪਤੀ ਰਾਜ ਸਭਾ ਦਾ ਗ਼ੈਰ-ਸਰਕਾਰੀ ਚੇਅਰਮੈਨ ਹੁੰਦਾ ਹੈ । ਉਹ ਉਪ-ਰਾਸ਼ਟਰਪਤੀ ਹੋਣ ਦੇ ਨਾਤੇ ਰਾਜ ਸਭਾ ਦੀ ਪ੍ਰਧਾਨਗੀ ਕਰਦਾ ਹੈ । ਜਦ ਉਪ-ਰਾਸ਼ਟਰਪਤੀ, ਰਾਸ਼ਟਰਪਤੀ ਦੇ ਫ਼ਰਜ਼ ਨਿਭਾਉਂਦਾ ਹੈ ਜਾਂ ਜਦ ਉਹ ਰਾਸ਼ਟਰਪਤੀ ਦੇ ਕੰਮ ਕਰਦਾ ਹੈ ਤਾਂ ਉਹ ਰਾਜ ਸਭਾ ਦੇ ਚੇਅਰਮੈਨ ਦੇ ਅਹੁਦੇ ਦੇ ਫ਼ਰਜ਼ ਨਹੀਂ ਨਿਭਾਉਂਦਾ । ਉਪ-ਰਾਸ਼ਟਰਪਤੀ ਨੂੰ ਸੰਸਦ ਦੇ ਦੋਵੇਂ ਸਦਨ ਅਨੁਪਾਤੀ ਪ੍ਰਤਿਨਿਧਤਾ ਦੀ ਪ੍ਰਣਾਲੀ ਅਨੁਸਾਰ ਇਕਹਿਰੇ ਨਾ-ਬਦਲਣਯੋਗ ਵੋਟ ਦੁਆਰਾ ਚੁਣਦੇ ਹਨ ਤੇ ਅਜਿਹੀਆਂ ਚੋਣਾਂ ਵਿਚ ਗੁਪਤ ਵੋਟ ਪਾਈ ਜਾਂਦੀ ਹੈ । ਉਪ-ਰਾਸ਼ਟਰਪਤੀ ਸੰਸਦ ਦੇ ਕਿਸੇ ਵੀ ਸਦਨ ਦਾ ਜਾਂ ਕਿਸੇ ਵੀ ਰਾਜ ਵਿਧਾਨ ਸਭਾ ਦੇ ਸਦਨ ਦਾ ਮੈਂਬਰ ਨਹੀਂ ਹੁੰਦਾ । ਉਹ ਅਹੁਦਾ ਪ੍ਰਾਪਤੀ ਵਾਲੇ ਦਿਨ ਤੋਂ ਪੰਜ ਸਾਲ ਤੱਕ ਆਪਣੇ ਅਹੁਦੇ ਤੇ ਰਹਿੰਦਾ ਹੈ ਜੇ ਉਹ ਪਹਿਲਾਂ ਹੀ ਅਸਤੀਫ਼ਾ ਨਾ ਦੇ ਦਏ ਜਾਂ ਰਾਜ ਸਭਾ ਦੇ ਮਤੇ ਦੁਆਰਾ ਅਹੁਦੇ ਤੋਂ ਉਤਾਰ ਨਾ ਦਿੱਤਾ ਗਿਆ ਹੋਏ ਜੋ ਸਦਨ ਦੀ ਬਹੁਸੰਮਤੀ ਦੁਆਰਾ ਪਾਸ ਕੀਤਾ ਗਿਆ ਹੋਏ ਤੇ ਲੋਕ ਸਭਾ ਦੀ ਵੀ ਇਸ ਨੂੰ ਪ੍ਰਵਾਨਗੀ ਹਾਸਿਲ ਹੋਏ ।[26]

ਰਾਜ ਸਭਾ ਦੇ ਚੇਅਰਮੈਨ ਦੇ ਕੰਮ ਅਤੇ ਫ਼ਰਜ਼ ਜੋ ਉਹ ਪ੍ਰੀਜ਼ਾਇਡਿੰਗ ਅਫ਼ਸਰ ਵਜੋਂ ਨਿਭਾਉਂਦਾ ਹੈ ਤੇ ਆਪਣੇ ਸਦਨ ਦੇ ਸਕੱਤਰੇਤ ਦੇ ਸਮੁੱਚੇ ਮੁਖੀ ਵਜੋਂ ਨਿਭਾਉਂਦਾ ਹੈ ਉਹ ਸਾਰੇ ਲਗਭਗ ਲੋਕ ਸਭਾ ਦੇ ਸਪੀਕਰ ਵਾਂਗ ਹੀ ਹਨ ।

## ਡਿਪਟੀ ਚੇਅਰਮੈਨ

ਰਾਜ ਸਭਾ ਦਾ ਡਿਪਟੀ ਚੇਅਰਮੈਨ ਜੋ ਰਾਜ ਸਭਾ ਆਪਣੇ ਮੈਂਬਰਾਂ ਵਿਚੋਂ ਹੀ ਚੁਣਦੀ ਹੈ ਉਹ ਰਾਜ ਸਭਾ ਦੀ ਮੈਂਬਰੀ ਤੱਕ ਇਸ ਅਹੁਦੇ 'ਤੇ ਰਹਿੰਦਾ ਹੈ, ਜੇ ਉਹ ਪਹਿਲਾਂ ਅਸਤੀਫ਼ਾ ਨਾ ਦੇ ਜਾਏ ਜਾਂ ਰਾਜ ਸਭਾ ਆਪਣੇ ਬਹੁਮਤ ਨਾਲ ਉਸ ਨੂੰ ਇਸ ਅਹੁਦੇ ਤੋਂ ਉਤਾਰ ਨਾ ਦਏ ।

ਡਿਪਟੀ ਚੇਅਰਮੈਨ ਰਾਜ ਸਭਾ ਦੇ ਪ੍ਰੀਜ਼ਾਇਡਿੰਗ ਅਫ਼ਸਰ ਵਜੋਂ ਸਾਰੇ ਉਨ੍ਹਾਂ ਸਤਿਕਾਰਾਂ ਅਤੇ ਫ਼ਰਜ਼ਾਂ ਦਾ ਮਾਲਕ ਹੁੰਦਾ ਹੈ ਜੋ ਕਿ ਲੋਕ ਸਭਾ ਦੇ ਡਿਪਟੀ ਸਪੀਕਰ ਆਪਣੇ ਕਾਰਜ਼ਾਂ ਅਤੇ ਅਧਿਕਾਰਾਂ ਦੀ ਵਰਤੋਂ ਸਮੇਂ ਪ੍ਰਾਪਤ ਕਰਦਾ ਹੈ ।[27]

## ਚੇਅਰਮੈਨਾਂ ਅਤੇ ਸਕੱਤਰ-ਜਨਰਲ ਦੀ ਕਮੇਟੀ

ਰਾਜ ਸਭਾ ਦਾ ਚੇਅਰਮੈਨ ਮੈਂਬਰਾਂ ਦੀ ਇਕ ਕਮੇਟੀ ਦਾ ਗਠਨ ਕਰਦਾ ਹੈ ਜਿਨ੍ਹਾਂ ਨੂੰ ਕਿ ਉਪ-ਚੇਅਰਮੈਨ ਕਿਹਾ ਜਾਂਦਾ ਹੈ । ਜਦੋਂ ਚੇਅਰਮੈਨ ਅਤੇ ਡਿਪਟੀ ਚੇਅਰਮੈਨ ਰਾਜ ਸਭਾ ਦੀ ਬੈਠਕ ਵਿਚੋਂ ਗ਼ੈਰਹਾਜ਼ਰ ਹੋਣ ਤਾਂ ਇਨ੍ਹਾਂ ਵਿਚੋਂ ਇਕ ਚੇਅਰਮੈਨ ਪ੍ਰਧਾਨਗੀ ਕਰਦਾ ਹੈ । ਰਾਜ ਸਭਾ ਦਾ ਉਪ-ਚੇਅਰਮੈਨ ਅਤੇ ਸਕੱਤਰ-ਜਨਰਲ ਰਾਜ ਸਭਾ ਵਿਚ ਲਗਭਗ ਓਹੀ ਫ਼ਰਜ਼ ਤੇ ਕਾਰਜ ਨਿਭਾਉਂਦੇ ਹਨ ਜੋ ਕਿ ਲੋਕ ਸਭਾ ਵਿਚ ਚੇਅਰਮੈਨ ਤੇ ਸਕੱਤਰ-ਜਨਰਲ ਦੀ ਕਮੇਟੀ ਦੇ ਮੈਂਬਰ ਨਿਭਾਉਂਦੇ ਹਨ ।[28]

## ਹਵਾਲੇ


1. ਆਰਟੀਕਲ 64, 89 ਤੇ 93, ਨਿਯਮ 9
2. ਆਰਟੀਕਲ 94, 96, 100 (1) ਤੇ 112 (3) (ਅ)
3. ਸਿਰਫ਼ ਇਕ ਸਪੀਕਰ, ਐਨ. ਸੰਜੀਵਾ ਰੈਡੀ ਨੇ ਹੀ 1967-69 ਦੌਰਾਨ ਆਪਣੀ ਪਾਰਟੀ ਤੋਂ ਅਸਤੀਫ਼ਾ ਦੇ ਦਿੱਤਾ ਸੀ ।
4. ਇਸ ਵਿਸ਼ੇ ਬਾਰੇ ਹੋਰ ਵਿਸਤਾਰ ਲਈ ਦੇਖੋ ਸੁਭਾਸ਼ ਸੀ. ਕੇਸ਼ਯਪ, ਦੀ ਰੋਲ ਆਫ਼ ਦੀ ਸਪੀਕਰ, ਦੀ ਇੰਡੀਅਨ ਪੋਲੀਟੀਕਲ ਸਾਇੰਸ ਰੀਵੀਊ, ਮਾਰਚ, 1969, ਜਰਨਲ ਆਫ਼ ਕਨਸਿਟੀਚੂਸ਼ਨਲ ਐਂਡ ਪਾਰਲੀਮੈਂਟਰੀ ਸਟੱਡੀਜ਼, ਅਕਤੂਬਰ-ਦਸੰਬਰ, 1968
5. ਨਿਯਮ 389
6. ਨਿਯਮ 378
7. ਨਿਯਮ 350
8. ਨਿਯਮ 353, 356 ਤੇ 380
9. ਨਿਯਮ 222, 225
10. ਨਿਯਮ 23, 246 ਤੇ 247, ਆਰਟੀਕਲ 86 (2)
11. ਨਿਯਮ 258 ਤੇ 283
12. ਨਿਯਮ 287, 330 ਤੇ ਅਪੈਂਡਿਕਸ 11
13. ਆਰਟੀਕਲ 110, ਨਿਯਮ 96 (2)
14. ਆਰਟੀਕਲ 108 ਤੇ 118 (4) ਦੇਖੋ ਦੀ ਹਾਊਸ ਆਫ਼ ਪਾਰਲੀਮੈਂਟ (ਜੁਆਇੰਟ ਸਿਟਿੰਗਜ਼ ਐਂਡ ਕਮਿਊਨੀਕੇਸ਼ਨਜ਼) ਨਿਯਮ, 1952

15. ਨਿਯਮ 386
16. ਆਰਟੀਕਲ 101 (3)
17. ਨਿਯਮ 229-232
18. ਦੇਖੋ ਆਰਟੀਕਲ 98 ਤੇ ਨਿਰਦੇਸ਼ 124 ਤੇ 124 (ੲ)
19. ਸਪੀਕਰ ਨੂੰ 1947 ਤੱਕ ਪ੍ਰਧਾਨ ਹੀ ਕਿਹਾ ਜਾਂਦਾ ਰਿਹਾ ।
20. ਪੰਜਵੀਂ ਵਿਧਾਨ ਸਭਾ 21-1-1935 ਤੋਂ 8-2-1945 ਤੱਕ ਚੱਲੀ ਸੀ ।
21. ਛੇਵੀਂ ਕੇਂਦਰੀ ਵਿਧਾਨ ਸਭਾ 14 ਅਗਸਤ 1947 ਨੂੰ ਖ਼ਤਮ ਹੋ ਗਈ ਸੀ ਤੇ ਭਾਰਤ ਦੀ ਗਠਿਤ ਅਸੈਂਬਲੀ ਜੋ 9-12-1946 ਤੋਂ ਕੰਮ ਕਰ ਰਹੀ ਸੀ ਨੂੰ ਇਹ ਅਧਿਕਾਰ ਦੇ ਦਿੱਤਾ ਗਿਆ ਕਿ ਉਹ ਦੇਸ਼ ਦੀ ਵਿਧਾਨ ਸਭਾ ਵਜੋਂ ਕੰਮ ਰਹੇ ।
22. ਆਰਜ਼ੀ ਸੰਸਦ 17-4-1952 ਨੂੰ ਖ਼ਤਮ ਹੋਈ । ਰਾਸ਼ਟਰਪਤੀ ਨੇ ਮਾਵਲੰਕਰ ਨੂੰ ਸਪੀਕਰ ਦੇ ਫ਼ਰਜ਼ ਨਿਭਾਉਣ ਲਈ ਕਿਹਾ ਜਦ ਤੱਕ ਕਿ ਪਹਿਲੀ ਲੋਕ ਸਭਾ ਦਾ ਚੁਣਿਆ ਸਪੀਕਰ ਨਿਯੁੱਕਤ ਨਹੀਂ ਹੋ ਜਾਂਦਾ ।
23. ਆਰਟੀਕਲ 93-95, ਨਿਯਮ 10
24. ਕਿਉਂਕਿ ਅਸੈਂਬਲੀ ਦੀ ਮਿਆਦ ਜੰਗ ਕਾਰਨ ਸਮੇਂ ਸਮੇਂ 1945 ਤੱਕ ਵਧਾਈ ਜਾਂਦੀ ਰਹੀ, ਇਸ ਲਈ ਸ੍ਰੀ ਅਖਿਲ ਚੰਦਰ ਦੱਤ ਲੱਗਭਗ ਇਕ ਦਹਾਕਾ ਇਸ ਅਹੁਦੇ 'ਤੇ ਰਹੇ ।
25. ਨਿਯਮ 9 ਤੇ 10
26. ਆਰਟੀਕਲ 64, 66, 67 ਤੇ 89
27. ਆਰਟੀਕਲ 89-91
28. ਹੋਰ ਵਿਸਤਾਰ ਲਈ ਦੇਖੋ **'ਆਫਿਸ ਆਫ਼ ਦੀ ਸਪੀਕਰ ਐਂਡ ਸਪੀਕਰਜ਼ ਆਫ਼ ਲੋਕ ਸਭਾ'**, ਦਿੱਲੀ, 1919.

# 7

# ਪ੍ਰਸ਼ਨ-ਉੱਤਰ ਕਾਲ

## "ਸ਼ੂਨਯ ਕਾਲ"

ਸੰਸਦੀ ਸਵਾਲ ਇਕ ਅਜਿਹੀ ਤਕਨੀਕ ਹੈ ਜੋ ਪ੍ਰਤਿਨਿਧ ਸੰਸਦੀ ਲੋਕਰਾਜੀ ਪ੍ਰਣਾਲੀ ਵਾਲੇ ਸਮੂਹ ਦੇਸ਼ਾਂ ਦੇ ਪ੍ਰਬੰਧਕੀ ਅਮਲ ਉੱਤੇ ਝਾਤੀ ਮਾਰਨ ਤੋਂ ਬਾਅਦ ਹੋਂਦ ਵਿਚ ਆਈ ਹੈ। ਇਸ ਪ੍ਰਣਾਲੀ ਵਿਚ ਸਰਕਾਰ ਆਪਣੇ ਸਮੂਹ ਕੰਮਾਂ, ਊਣਤਾਈਆਂ ਅਤੇ ਗੁਣਾਂ ਬਾਰੇ ਸੰਸਦ ਪ੍ਰਤੀ ਜਵਾਬਦੇਹ ਹੁੰਦੀ ਹੈ ਤੇ ਸੰਸਦ ਅੱਗੋਂ ਲੋਕਾਂ ਪ੍ਰਤੀ। ਇਹ ਜਵਾਬਦੇਹੀ ਜਾਂ ਪ੍ਰਬੰਧਕੀ ਹਿਸਾਬ ਕਿਤਾਬ ਦੋ ਪੱਧਰਾਂ 'ਤੇ ਕੀਤਾ ਜਾਂਦਾ ਹੈ। ਸਦਨ ਇਸ ਤਾਕਤ ਦੀ ਵਰਤੋਂ ਆਪ ਅਤੇ ਆਪਣੀਆਂ ਕਮੇਟੀਆਂ ਦੁਆਰਾ ਸਾਂਝੇ ਰੂਪ ਵਿਚ ਕਰਦਾ ਹੈ। ਸਦਨ ਦੇ ਮੈਂਬਰ ਜ਼ਾਤੀ ਤੌਰ ਤੇ ਹੋਰਨਾਂ ਗੱਲਾਂ ਦੇ ਨਾਲ ਨਾਲ ਸੰਸਦੀ ਸਵਾਲਾਂ ਦੇ ਹਥਿਆਰ ਦੁਆਰਾ ਇਸ ਸ਼ਕਤੀ ਦੀ ਵਰਤੋਂ ਕਰਦੇ ਹਨ। ਮੈਂਬਰਾਂ ਨੂੰ ਸੁਤੰਤਰਤਾ ਹਾਸਿਲ ਹੈ ਕਿ ਉਹ ਸਰਕਾਰ ਦੇ ਮੰਤਰੀਆਂ ਪਾਸੋਂ ਸਵਾਲਾਂ ਦੁਆਰਾ ਲੋਕ ਹਿੱਤਾਂ ਦੇ ਮਸਲਿਆਂ ਬਾਰੇ ਜ਼ਰੂਰੀ ਜਾਣਕਾਰੀ ਪ੍ਰਾਪਤ ਕਰ ਸਕਣ। ਇਕ ਵਿਅਕਤੀਗਤ ਮੈਂਬਰ ਨੂੰ ਪ੍ਰਦਾਨ ਕੀਤਾ ਗਿਆ ਇਹ ਜੱਦੀ ਤੇ ਨਾ ਵੰਗਾਰਿਆ ਜਾ ਸਕਣ ਵਾਲਾ ਹੱਕ ਹੈ। ਸੰਸਦ ਦੇ ਕਿਸੇ ਵੀ ਮੈਂਬਰ ਨੂੰ ਲੋਕਾਂ ਦਾ ਪ੍ਰਤਿਨਿਧ ਹੋਣ ਨਾਤੇ ਆਪਣੀਆਂ ਨਿਤਾ ਪ੍ਰਤੀ ਦੀਆਂ ਜ਼ਿੰਮੇਵਾਰੀਆਂ ਨਿਭਾਉਣ ਵਾਸਤੇ ਸਰਕਾਰ ਦੀਆਂ ਸਰਗਰਮੀਆਂ ਬਾਰੇ ਜਾਣਕਾਰੀ ਲੋੜੀਂਦੀ ਹੁੰਦੀ ਹੈ। ਸਵਾਲ ਪੁੱਛਣ ਦਾ ਮੁੱਢਲਾ ਮੰਤਵ ਇਉਂ ਲੋਕ ਮਹੱਤਤਾ ਵਾਲੇ ਮਸਲਿਆਂ ਬਾਰੇ ਜ਼ਰੂਰੀ ਤੱਥਾਂ ਦੀ ਜਾਣਕਾਰੀ ਪ੍ਰਾਪਤ ਕਰਨਾ ਹੀ ਹੈ। ਸਵਾਲ ਐਲਾਨੀਆਂ ਗਈਆਂ ਰਾਸ਼ਟਰੀ ਤੇ ਅੰਤਰ-ਰਾਸ਼ਟਰੀ ਨੀਤੀਆਂ ਨੂੰ ਸਹੀ ਰੂਪ ਵਿਚ ਲਾਗੂ ਕਰਵਾਉਣ ਵਲ ਸੇਧਿਤ ਹੁੰਦੇ ਹਨ ਅਤੇ ਜੋ ਨੀਤੀਆਂ ਸੰਸਦ ਨੇ ਪਾਸ ਕੀਤੀਆਂ ਹੁੰਦੀਆਂ ਹਨ। ਇਹ ਸਵਾਲ ਸਾਰੇ ਵੱਖ ਵੱਖ ਵਿਸ਼ਿਆਂ ਦੀ ਸਮੁੱਚੀ ਲੜੀ ਨਾਲ ਸੰਬੰਧ ਰਖਦੇ ਤੇ ਲਗਭਗ ਇਸ ਵਿਚ ਪ੍ਰਬੰਧਕੀ ਪ੍ਰਣਾਲੀ ਦੇ ਸਾਰੇ ਪੱਖ ਆ ਜਾਂਦੇ ਹਨ ਤੇ ਇਉਂ ਉਨ੍ਹਾਂ ਦੀ ਪੜਚੋਲਵੀਂ ਨਜ਼ਰ ਥੱਲੇ ਰਹਿੰਦੇ ਹਨ।

ਦੋਹਾਂ ਹੀ ਸਦਨਾਂ ਦੀ ਹਰ ਬੈਠਕ ਦਾ ਪਹਿਲਾ ਘੰਟਾ ਸਵਾਲ ਕਰਨ ਅਤੇ ਜਵਾਬ ਦੇਣ ਵਾਸਤੇ ਹੁੰਦਾ ਹੈ। ਇਸ ਨੂੰ ਪ੍ਰਸ਼ਨ-ਕਾਲ ਕਿਹਾ ਜਾਂਦਾ ਹੈ।[1] ਇਸ

ਘੰਟੇ ਦੌਰਾਨ ਭਾਰਤ ਸਰਕਾਰ ਨਾਲ ਸੰਬੰਧ ਰਖਦੇ ਮਸਲੇ ਉਠਾਏ ਜਾਂਦੇ ਹਨ ਤੇ ਸਮੱਸਿਆਵਾਂ ਸਰਕਾਰ ਅੱਗੇ ਪੇਸ਼ ਕੀਤੀਆਂ ਜਾਂਦੀਆਂ ਹਨ ਤਾਂ ਕਿ ਉਹ ਕਿਸੇ ਵੀ ਸਥਿਤੀ ਨਾਲ ਨਿਪਟਣ ਲਈ ਸਮਰੱਥ ਹੋਣ, ਲੋਕਾਂ ਦੀਆਂ ਸ਼ਿਕਾਇਤਾਂ ਦੂਰ ਕਰ ਸਕਣ ਜਾਂ ਕੁਝ ਪ੍ਰਬੰਧਕੀ ਨੁਕਸਾਂ ਵਲ ਧਿਆਨ ਦੁਆ ਸਕਣ ਜਾਂ ਜ਼ਿਆਦਤੀਆਂ ਧਿਆਨ ਵਿਚ ਆ ਸਕਣ। ਇਸ ਤਰ੍ਹਾਂ ਇਸ ਘੰਟੇ ਦੌਰਾਨ ਸਰਕਾਰ ਨੂੰ ਕਟਹਿਰੇ ਵਿਚ ਖਲ੍ਹਾਰਿਆ ਗਿਆ ਹੁੰਦਾ ਹੈ। ਮੰਤਰੀ ਆਪਣੇ ਮਹਿਕਮੇ ਦੀ ਕਾਰਗੁਜ਼ਾਰੀ ਦਾ ਵੇਰਵਾ ਦੇਂਦਾ ਹੈ ਤੇ ਉਸ ਦਾ ਸਵਾਲਾਂ ਦੁਆਰਾ ਟੈਸਟ ਵੀ ਕੀਤਾ ਜਾਂਦਾ ਹੈ। ਕਈ ਵਾਰ ਉਸ ਦੀਆਂ ਊਣਤਾਈਆਂ ਜਾਂ ਹਾਲਾਤਾਂ ਨਾਲ ਸਹੀ ਢੰਗ ਦੁਆਰਾ ਨਾ ਨਿਪਟ ਸਕਣ ਨੂੰ ਅਢੁੱਕਵੇਂ ਸਵਾਲਾਂ ਅਤੇ ਪੂਰਕ ਸਵਾਲਾਂ ਦੁਆਰਾ ਵੀ ਨੰਗਿਆਂ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ।

ਪ੍ਰਸ਼ਨ-ਕਾਲ ਸੰਸਦੀ ਕਾਰਵਾਈਆਂ ਦਾ ਅਤਿ ਰੋਚਕ ਸਮਾਂ ਸਿਰਜਦਾ ਹੈ। ਕੋਈ ਹੋਰ ਕਾਰਵਾਈ ਲੋਕਾਂ, ਪ੍ਰੈਸ ਅਤੇ ਖ਼ੁਦ ਮੈਂਬਰਾਂ ਨੂੰ ਏਨਾਂ ਨਹੀਂ ਟੁੰਭਦੀ ਜਿੰਨੀ ਕਿ ਸਵਾਲਾਂ ਦੀ ਇਹ ਘੜੀ। ਇਸ ਘੰਟੇ ਦੌਰਾਨ ਸਦਨ ਦਾ ਮਾਹੌਲ ਏਨਾ ਅਕਹਿ ਹੁੰਦਾ ਹੈ ਕਿ ਇਹ ਕਿਸੇ ਸਮੇਂ ਵੀ ਗੰਭੀਰਤਾ ਤੋਂ ਹਾਸੇ ਠੱਠੇ ਵਿਚ ਤਬਦੀਲ ਹੋ ਜਾਂਦਾ ਹੈ। ਕਿਸੇ ਸਮੇਂ ਕਿਸੇ ਕੌੜੇ ਸਵਾਲ ਤੇ ਗਰਮੀ ਵੀ ਪੈਂਦਾ ਹੋ ਜਾਂਦੀ ਹੈ ਪਰ ਇਹ ਮੰਤਰੀਆਂ ਜਾਂ ਮੈਂਬਰਾਂ ਦੀ ਕਿਸੇ ਧਿਰ ਵਲੋਂ ਵੀ ਆਈਆਂ ਹਾਸੇ ਠੱਠੇ ਦੀਆਂ ਲਹਿਰਾਂ ਨਾਲ ਪੂਰੀ ਤਰ੍ਹਾਂ ਅਲੋਪ ਹੋ ਜਾਂਦਾ ਹੈ। ਸਮੇਂ ਸਮੇਂ ਕਈ ਮੈਂਬਰ ਆਪਣੇ ਮਜ਼ਾਕੀਆ ਸੁਭਾਅ ਕਾਰਣ ਇਸ ਪ੍ਰਸ਼ਨ-ਕਾਲ ਨੂੰ ਯਾਦਗਾਰੀ ਬਣਾ ਦੇਂਦੇ ਹਨ। ਜੇ ਸਵਾਲ ਅਸਾਧਾਰਣ ਦਿਲਚਸਪੀ ਤੇ ਹਸਾਉਣੇ ਹੋਣ ਤਾਂ ਸਵਾਲਾਂ ਦਾ ਘੰਟਾ ਮੰਤਵੀ ਅਤੇ ਰੋਚਕ ਹੋ ਨਿੱਬੜਦਾ ਹੈ ਤੇ ਬਹੁਤਾ ਉਤੇਜਨਾ ਭਰਪੂਰ ਨਹੀਂ ਹੁੰਦਾ। ਇਹੋ ਕਾਰਣ ਹੈ ਕਿ ਨਾ ਕੇਵਲ ਚੈਂਬਰ ਸਗੋਂ ਪ੍ਰੈਸ ਦੀਆਂ ਗੈਲਰੀਆਂ ਅਕਸਰ ਇਸ ਸਵਾਲਾਂ ਦੇ ਘੰਟੇ ਦੌਰਾਨ ਲਗਭਗ ਖਚਾਖਚ ਭਰੀਆਂ ਹੁੰਦੀਆਂ ਹਨ।

## ਸਵਾਲਾਂ ਦੀਆਂ ਸ਼੍ਰੇਣੀਆਂ

ਸੰਸਦ ਦੇ ਦੋਹਾਂ ਹੀ ਸਦਨਾਂ ਵਿਚ ਸਵਾਲ ਅਕਸਰ ਮੰਤਰੀਆਂ (ਸਰਕਾਰੀ ਮੈਂਬਰ) ਤੋਂ ਪੁੱਛੇ ਜਾਂਦੇ ਹਨ ਤੇ ਅਜਿਹੇ ਸਵਾਲਾਂ ਨੂੰ ਤਾਰਕੀ (starred) ਸਵਾਲਾਂ, ਅਤਾਰਕੀ ਸਵਾਲਾਂ ਤੇ ਅਲਪ-ਸੂਚਨਾ ਪ੍ਰਸ਼ਨ ਦੀ ਸ਼੍ਰੇਣੀ ਵਿਚ ਰਖਿਆ ਜਾ ਸਕਦਾ ਹੈ। ਸਵਾਲ ਕਈ ਵਾਰ ਵਿਅਕਤੀਗਤ ਮੈਂਬਰਾਂ ਤੋਂ ਵੀ ਪੁੱਛ ਲਏ ਜਾਂਦੇ ਹਨ।

**ਤਾਰਕੀ ਸਵਾਲ :** ਇਨ੍ਹਾਂ ਸਵਾਲਾਂ ਦਾ ਜਵਾਬ ਜ਼ਬਾਨੀ ਸਦਨ ਦੇ ਅੰਦਰ ਹੀ ਦੇਣਾ ਪੈਂਦਾ ਹੈ। ਅਜਿਹੇ ਸਵਾਲਾਂ ਦੇ ਜਵਾਬਾਂ ਬਾਰੇ ਮੈਂਬਰਾਂ ਵਲੋਂ ਪੂਰਕ ਸਵਾਲ ਵੀ ਪੁੱਛੇ ਜਾ ਸਕਦੇ ਹਨ। ਤਾਰਕੀ ਸਵਾਲ ਦਾ ਨਾਂ ਇਸ ਤੱਥ ਕਾਰਣ ਪਿਆ ਹੈ ਕਿ ਇਹ ਅਕਸਰ ਇਕ ਤਾਰੇ ਦੇ ਚਿੰਨ੍ਹ ਨਾਲ ਦਰਸਾਏ ਜਾਂਦੇ ਹਨ।[2]

**ਅਤਾਰਕੀ ਸਵਾਲ :** ਅਤਾਰਕੀ ਸਵਾਲ ਉਹ ਹੁੰਦਾ ਹੈ ਜਿਸ ਦੇ ਨਾਲ ਤਾਰੇ ਦਾ ਚਿੰਨ੍ਹ ਨਹੀਂ ਹੁੰਦਾ। ਅਜਿਹੇ ਸਵਾਲ ਦਾ ਜਵਾਬ ਤਾਰਕੀ ਸਵਾਲ ਦੇ ਉਲਟ

ਜ਼ਬਾਨੀ ਨਹੀਂ ਦਿੱਤਾ ਜਾਂਦਾ ਬਲਕਿ ਲਿਖਤੀ ਰੂਪ ਵਿਚ ਹੁੰਦਾ ਹੈ। ਸਿੱਟੇ ਵਜੋਂ ਇਸ ਬਾਰੇ ਕੋਈ ਪੂਰਕ ਪ੍ਰਸ਼ਨ ਨਹੀਂ ਪੁੱਛਿਆ ਜਾਂਦਾ।[3]

**ਅਲਪ-ਸੂਚਨਾ ਪ੍ਰਸ਼ਨ :** ਅਲਪ-ਸੂਚਨਾ ਪ੍ਰਸ਼ਨ ਉਹ ਹੁੰਦਾ ਹੈ ਜੋ ਕਿਸੇ ਜ਼ਰੂਰੀ ਲੋਕ ਮਹੱਤਵ ਵਾਲੇ ਮਸਲੇ ਬਾਰੇ ਹੁੰਦਾ ਹੈ ਤੇ ਦਸਾਂ ਦਿਨਾਂ ਦੇ ਘੱਟ ਤੋਂ ਘੱਟ ਨਿਯਤ ਵਕਫ਼ੇ ਤੋਂ ਘੱਟ ਵਕਫੇ ਵਿਚ ਪੁੱਛਿਆ ਜਾ ਸਕਦਾ ਹੈ ਜੋ ਕਿ ਕਿਸੇ ਸਾਧਾਰਨ ਸਵਾਲ ਵਾਸਤੇ ਨਿਯਤ ਹੁੰਦਾ ਹੈ।[4]

ਇਹ ਗੱਲ ਇਸ ਤਰ੍ਹਾਂ ਨਹੀਂ ਕਿ ਸਦਨ ਵਿਚ ਕਿਸੇ ਵੀ ਮੰਤਰੀ ਤੋਂ ਜਦੋਂ ਚਾਹੁਣ, ਬਗ਼ੈਰ ਕਿਸੇ ਪਹਿਲੇ ਨੋਟਿਸ ਦੇ ਸਵਾਲ ਪੁੱਛ ਸਕਦੇ ਹਨ। ਅਜਿਹੀ ਸਥਿਤੀ ਵਿਚ ਹੋ ਸਕਦਾ ਹੈ ਮੰਤਰੀ ਇਸ ਹਾਲਤ ਵਿਚ ਨਾ ਹੋਵੇ ਕਿ ਉਹ ਉਸ ਮੈਂਬਰ ਦੀ ਪੂਰੀ ਤਸੱਲੀ ਨਾ ਕਰਵਾ ਸਕੇ। ਸੰਬੰਧਿਤ ਮਹਿਕਮੇ ਨੇ ਕੁਝ ਸਮੇਂ ਵਿਚ ਵਖ-ਵਖ ਪੱਧਰਾਂ ਤੋਂ ਸੰਬੰਧਿਤ ਜਾਣਕਾਰੀ ਇਕੱਠੀ ਕਰਕੇ ਸਦਨ ਵਿਚ ਮੰਤਰੀ ਦੇ ਜਵਾਬ ਲਈ ਤਿਆਰ ਕਰਨੀ ਹੁੰਦੀ ਹੈ। ਇਸ ਵਾਸਤੇ ਦੋਹਾਂ ਹੀ ਸਦਨਾਂ ਵਿਚ ਕੰਮ ਦੇ ਅਮਲ ਤੇ ਵਿਵਹਾਰ ਜ਼ਾਬਤੇ ਅਧੀਨ ਮੈਂਬਰ ਨੂੰ ਸੰਬੰਧਿਤ ਸਦਨ ਦੇ ਸਕੱਤਰ-ਜਨਰਲ ਨੂੰ ਆਪਣੀ ਸਵਾਲ ਪੁੱਛੇ ਜਾਣ ਦੀ ਇੱਛਾ ਬਾਰੇ ਨੋਟਿਸ ਦੇਣਾ ਪੈਂਦਾ ਹੈ। ਅਜਿਹਾ ਨੋਟਿਸ 10 ਦਿਨਾਂ ਤੋਂ ਵਧ ਨਹੀਂ ਹੋਣਾ ਚਾਹੀਦਾ ਤੇ ਉਸ ਮਿਤੀ ਦਾ ਵੀ ਖ਼ਿਆਲ ਰਖਣਾ ਪੈਂਦਾ ਹੈ ਜਿਸ ਦਿਨ ਕਿ ਸਵਾਲ ਦੇ ਜਵਾਬ ਦੀ ਇੱਛਾ ਜ਼ਾਹਿਰ ਕੀਤੀ ਗਈ ਹੈ।[5]

## ਸਵਾਲ ਕਿਵੇਂ ਦਾਖ਼ਲ ਕੀਤੇ ਜਾਂਦੇ ਹਨ

ਸੰਸਦ ਦੇ ਸਦਨਾਂ ਵਿਚ ਉਠਾਏ ਗਏ ਸਵਾਲ ਕਿਉਂਕਿ ਪ੍ਰੈਸ ਅਤੇ ਜਨਤਾ ਵਿਚ ਵਿਸ਼ਾਲ ਮਸ਼ਹੂਰੀ ਪ੍ਰਾਪਤ ਕਰਦੇ ਹਨ ਤੇ ਸਰਕਾਰ ਵਲੋਂ ਵੀ ਇਨ੍ਹਾਂ ਨੂੰ ਗੰਭੀਰਤਾ ਸਹਿਤ ਲਿਆ ਜਾਂਦਾ ਹੈ ਇਸ ਲਈ ਇਹ ਗੱਲ ਢੁੱਕਵੀਂ ਹੋਏਗੀ ਕਿ ਮੈਂਬਰਾਂ ਵਲੋਂ ਦਿੱਤੇ ਗਏ ਹਰ ਸਵਾਲ ਦੇ ਨੋਟਿਸ ਨੂੰ ਪੂਰੀ ਤਰ੍ਹਾਂ ਛਾਣਬੀਣ ਕਰਕੇ ਹੀ ਦਾਖ਼ਲ ਕੀਤਾ ਜਾਏ। ਹੋ ਸਕਦਾ ਹੈ ਸਵਾਲ ਕਿਸੇ ਗ਼ਲਤ ਸੂਚਨਾ 'ਤੇ ਆਧਾਰਿਤ ਹੋਵੇ ਤੇ ਗ਼ਲਤ ਕਿਸਮ ਦੇ ਸਿੱਟੇ ਕੱਢੇ ਗਏ ਹੋਣ ਜੋ ਸਰਕਾਰ ਜਾਂ ਕਿਸੇ ਵਿਅਕਤੀ ਦੀ ਸਰਕਾਰੀ ਜਾਂ ਵਿਅਕਤੀਗਤ ਹੋਂਦ ਨੂੰ ਫਜ਼ੂਲ ਹੀ ਘਬਰਾਹਟ ਵਿਚ ਪਾ ਦੇਣ। ਇਸ ਨੂੰ ਦੂਰ ਕਰਨ ਲਈ ਦੋਹਾਂ ਹੀ ਸਦਨਾਂ ਦੇ ਨਿਯਮਾਂ ਵਿਚ ਸਵਾਲ ਦੀ ਦਾਖ਼ਲ-ਯੋਗਤਾ ਬਾਰੇ ਕੁਝ ਖ਼ਾਸ ਸ਼ਰਤਾਂ ਰੱਖੀਆਂ ਗਈਆਂ ਹਨ।[6] ਇਲਜ਼ਾਮ ਲਾਉਂਦੇ ਸਵਾਲ ਆਮ ਕਰਕੇ ਦਾਖ਼ਲ ਨਹੀਂ ਕੀਤੇ ਜਾਂਦੇ ਜਦੋਂ ਤੱਕ ਕਿ ਉਹ ਤੱਥਾਂ 'ਤੇ ਆਧਾਰਿਤ ਨਾ ਹੋਣ ਅਤੇ ਕਿਸੇ ਸ਼੍ਰੇਣੀ ਜਾਂ ਸੰਸਥਾ ਸੰਬੰਧੀ ਹੋਣ ਤੇ ਵਿਅਕਤੀਗਤ ਨਾ ਹੋਣ ਕਿਉਂਕਿ ਖੁੱਲ੍ਹੇ ਰੂਪ ਵਿਚ ਇਕ ਵਾਰੀ ਇਲਜ਼ਾਮ ਲਾ ਦਿੱਤਾ ਜਾਏ ਤਾਂ ਸਾਬਤ ਹੋ ਜਾਏ ਜਾਂ ਨਾ, ਇਸ ਦਾ ਇਕ ਪ੍ਰਭਾਵ ਹੁੰਦਾ ਹੈ ਜਿਸ ਨੂੰ ਮਿਟਾਇਆਂ ਨਹੀਂ ਜਾ ਸਕਦਾ। ਇਹ ਗੱਲ ਉਦੋਂ ਹੋਰ ਵੀ ਭੈੜੀ ਹੁੰਦੀ ਹੈ ਜੇ ਇਲਜ਼ਾਮਿਆ ਗਿਆ ਵਿਅਕਤੀ ਸਦਨ ਅੱਗੇ ਪੇਸ਼ ਹੋਣ ਦਾ ਅਵਸਰ ਨਾ ਪ੍ਰਾਪਤ ਕਰ ਸਕੇ ਤੇ ਆਪਣੀ ਸਥਿਤੀ ਨੂੰ ਸਪਸ਼ਟ ਨਾ ਕਰ ਸਕੇ। ਇਨ੍ਹਾਂ ਸਵਾਲਾਂ ਦੇ ਤੱਥ-ਆਧਾਰ ਲੱਭਣ ਲਈ ਅਜਿਹੇ ਸਵਾਲ ਦਾਖ਼ਲ ਕਰਨ ਤੋਂ ਪਹਿਲਾਂ ਸੰਬੰਧਿਤ

ਮੰਤਰੀਆਂ ਜਾਂ ਮਹਿਕਮਿਆਂ ਨੂੰ ਹਵਾਲੇ ਵਾਸਤੇ ਭੇਜੇ ਜਾਂਦੇ ਹਨ। ਕਈ ਵਾਰੀ ਮੈਂਬਰਾਂ ਨੂੰ ਵੀ ਕਿਹਾ ਜਾਂਦਾ ਹੈ ਕਿ ਉਹ ਲਾਏ ਗਏ ਇਲਜ਼ਾਮਾਂ ਦੇ ਹੱਕ ਵਿਚ ਮਿਸਾਲਾਂ ਪੇਸ਼ ਕਰਨ।

ਇਸ ਤੋਂ ਬਿਨਾਂ ਜੇ ਕਿਸੇ ਸਵਾਲ ਦੇ ਵਿਸ਼ੇ ਦਾ ਮੈਟਰ ਕਿਸੇ ਵੀ ਕਾਨੂੰਨੀ ਅਦਾਲਤ ਅੱਗੇ ਫ਼ੈਸਲੇ ਲਈ ਪਿਆ ਹੋਵੇ ਜਾਂ ਕਿਸੇ ਟ੍ਰਿਬਿਊਨਲ ਜਾਂ ਕਾਨੂੰਨ ਅਨੁਸਾਰ ਸਥਾਪਿਤ ਕਿਸੇ ਵੀ ਸੰਸਥਾ ਦੇ ਵਿਚਾਰ ਗੋਚਰਾ ਹੋਵੇ ਜਾਂ ਕਿਸੇ ਸੰਸਦੀ ਕਮੇਟੀ ਦੇ ਹਵਾਲੇ ਹੋਵੇ ਤਾਂ ਉਸ ਸਵਾਲ ਨੂੰ ਪੁੱਛਣ ਦੀ ਆਗਿਆ ਨਹੀਂ ਦਿੱਤੀ ਜਾਂਦੀ। ਉਹ ਸਵਾਲ ਜੋ ਵਿਦੇਸ਼ੀ ਮੁਲਕਾਂ ਬਾਰੇ ਅਪਮਾਨਜਣਕ ਹਵਾਲੇ ਦੇਂਦੇ ਹੋਣ ਤੇ ਜਿਨ੍ਹਾਂ ਨਾਲ ਭਾਰਤ ਦੇ ਦੋਸਤਾਨਾ ਸੰਬੰਧ ਹੋਣ, ਦੀ ਵੀ ਆਗਿਆ ਨਹੀਂ ਦਿੱਤੀ ਜਾਂਦੀ। ਇਸੇ ਤਰ੍ਹਾਂ ਵਿਅਕਤੀਆਂ ਨਾਲ ਸੰਬੰਧ ਰਖਦੇ ਸਵਾਲ ਦੀ ਦਾਖ਼ਲ ਨਹੀਂ ਕੀਤੇ ਜਾਂਦੇ ਪਰ ਜੇ ਸਵਾਲ ਕਿਸੇ ਐਸੇ ਵਿਅਕਤੀ ਬਾਰੇ ਹੋਵੇ ਜੋ ਉੱਚ ਪੁਜ਼ੀਸ਼ਨ 'ਤੇ ਹੋਵੇ ਜਾਂ ਸਿਧਾਂਤ ਜਾਂ ਨੀਤੀ ਬਾਰੇ ਕੋਈ ਮਹੱਤਵਪੂਰਨ ਸਵਾਲ ਹੋਵੇ ਤਾਂ ਇਸ ਨੂੰ ਦਾਖ਼ਲ ਕੀਤਾ ਜਾ ਸਕਦਾ ਹੈ। ਇਸ ਗੱਲ ਦਾ ਵੀ ਖ਼ਿਆਲ ਰਖਿਆ ਜਾਣਾ ਚਾਹੀਦਾ ਹੈ ਕਿ ਸਵਾਲ ਉਸ ਮਸਲੇ ਨਾਲ ਸੰਬੰਧ ਨਾ ਰਖਦੇ ਹੋਣ ਜੋ ਮੁੱਢੋਂ ਹੀ ਭਾਰਤ ਸਰਕਾਰ ਨਾਲ ਸੰਬੰਧ ਨਾ ਰਖਦਾ ਹੋਵੇ। ਉਹ ਸਵਾਲ, ਦਲੀਲਾਂ, ਇਲਜ਼ਾਮ, ਗ਼ਲਤ ਬਿਆਨ ਜਾਂ ਇਸ ਦੇ ਉਲਟ ਕਿਸੇ ਵਿਅਕਤੀ ਦੇ ਕਿਰਦਾਰ ਅਤੇ ਵਿਵਹਾਰ ਦਾ ਹਵਾਲਾ ਦੇਂਦਾ ਹੋਏ ਬਜਾਏ ਉਸ ਦੀ ਸਰਕਾਰੀ ਜਾਂ ਜਨਤਕ ਹੋਂਦ ਦੇ, ਅਤੇ ਉਹ ਸਵਾਲ ਜੋ ਜਾਣਕਾਰੀ ਪ੍ਰਾਪਤ ਕਰਨ ਦੀ ਥਾਂ ਜਾਣਕਾਰੀ ਦੇ ਰਹੇ ਹੋਣ, ਵੀ ਦਾਖ਼ਲ ਨਹੀਂ ਕੀਤੇ ਜਾਂਦੇ।

ਸਵਾਲਾਂ ਦੀਆਂ ਤਾਰਕੀ ਤੇ ਅਤਾਰਕੀ ਸ਼੍ਰੇਣੀਆਂ ਦਰਮਿਆਨ ਵੰਡ ਨਿਯਮਾਂ ਵਿਚ ਦਿੱਤੀਆਂ ਗਈਆਂ ਸ਼ਰਤਾਂ 'ਤੇ ਨਿਰਭਰ ਕਰਦੀ ਹੈ। ਅਕਸਰ ਵੇਰਵੇ ਸਹਿਤ ਅੰਕੜੇ ਪੁੱਛਦੀ ਜਾਣਕਾਰੀ, ਸਥਾਨਕ ਹਿੱਤ ਨਾਲ ਸੰਬੰਧਿਤ ਮਸਲੇ ਜੋ ਕੁਝ ਸੀਮਿਤ ਲੋਕਾਂ ਨਾਲ ਸੰਬੰਧਿਤ ਮਸਲਿਆਂ ਬਾਰੇ ਸਵਾਲ ਜਾਂ ਜੋ ਨਿਤਾ-ਪ੍ਰਤੀ ਦੀ ਪ੍ਰਬੰਧਕੀ-ਪ੍ਰਣਾਲੀ ਬਾਰੇ ਹੋਣ, ਉਹ ਲਿਖਤੀ ਉੱਤਰ ਵਾਸਤੇ ਦਾਖ਼ਲ ਕਰ ਲਏ ਜਾਂਦੇ ਹਨ ਤੇ ਇਹ ਸਾਰੇ ਅਤਾਰਕੀ ਸਵਾਲਾਂ ਵਜੋਂ ਹੁੰਦੇ ਹਨ। ਇਸੇ ਤਰ੍ਹਾਂ ਜਨਤਕ ਮਹੱਤਤਾ ਵਾਲੇ ਸਵਾਲ ਜਿਨ੍ਹਾਂ ਬਾਰੇ ਕਿ ਪੂਰਕ ਸਵਾਲ ਪੈਦਾ ਹੋ ਸਕਦੇ ਹਨ ਉਨ੍ਹਾਂ ਨੂੰ ਜ਼ਬਾਨੀ ਜਵਾਬ ਵਾਸਤੇ ਤਾਰਕੀ ਸਵਾਲਾਂ ਵਜੋਂ ਦਾਖ਼ਲ ਕਰ ਲਿਆ ਜਾਂਦਾ ਹੈ। ਫਿਰ ਵੀ ਇਹ ਸਪੀਕਰ ਦੀ ਮਰਜ਼ੀ 'ਤੇ ਨਿਰਭਰ ਹੈ ਕਿ ਉਹ ਜ਼ਬਾਨੀ ਉੱਤਰ ਵਾਸਤੇ ਜਾਂ ਲਿਖਤੀ ਉੱਤਰ ਵਾਸਤੇ ਜਿਵੇਂ ਉਹ ਠੀਕ ਸਮਝੇ, ਦਾਖ਼ਲ ਕਰ ਲਏ।[7]

ਸਵਾਲਾਂ ਦੇ ਨੋਟਿਸਾਂ ਦੀ ਪੁਣਛਾਣ ਅਤੇ ਸੋਧ-ਸੁਧਾਈ ਤੋਂ ਬਾਅਦ ਇਹ ਯਕੀਨੀ ਬਣਾਇਆ ਜਾਂਦਾ ਹੈ ਕਿ ਸਵਾਲ ਨਿਯਮਾਂ ਅਤੇ ਕਾਰਵਾਈ ਮੁਤਾਬਿਕ ਹੋਣ ਤੇ ਸਥਾਪਿਤ ਸੰਸਦੀ ਰਵਾਇਤਾਂ ਅਤੇ ਲਾਭਾਂ ਦੀ ਉਲੰਘਣਾ ਨਾ ਕਰਦੇ ਹੋਣ। ਫਿਰ ਸਵਾਲਾਂ ਨੂੰ ਉੱਤਰ ਦਿਤੇ ਜਾਣ ਵਾਲੇ ਦਿਨ ਵਾਸਤੇ ਜ਼ਬਾਨੀ ਅਤੇ ਲਿਖਤੀ ਉੱਤਰਾਂ ਦੀਆਂ ਵੱਖ ਵੱਖ ਸੂਚੀਆਂ ਤਿਆਰ ਕੀਤੀਆਂ ਜਾਂਦੀਆਂ ਹਨ।[8] ਸਦਨ ਦੇ ਸਮੇਂ ਨੂੰ ਧਿਆਨ ਵਿਚ ਰਖਦਿਆਂ ਅਤੇ ਹੋਰ ਕੰਮ ਦੀ ਕਾਰਵਾਈ ਦੇਖਦਿਆਂ ਇਹ ਗੱਲ ਨਿਸਚਿਤ ਕਰ ਦਿੱਤੀ

ਗਈ ਹੈ ਕਿ ਕੋਈ ਵੀ ਲੋਕ ਸਭਾ ਮੈਂਬਰ ਤਾਰਕੀ ਅਤੇ ਅਤਾਰਕੀ ਸ਼੍ਰੇਣੀਆਂ ਦੇ ਇਕ ਦਿਨ ਵਿਚ ਪੰਜ ਤੋਂ ਵੱਧ ਸਵਾਲ ਨਹੀਂ ਪੁੱਛ ਸਕਦਾ। ਇਸ ਤੋਂ ਅੱਗੇ ਇਹ ਕਿ ਰਾਜ ਸਭਾ ਵਿਚ 3 ਤਾਰਕੀ ਸਵਾਲਾਂ ਤੋਂ ਵੱਧ ਅਤੇ ਲੋਕ ਸਭਾ ਵਿਚ ਇਕ ਤਾਰਕੀ ਸਵਾਲ ਤੋਂ ਵੱਧ ਇਕ ਮੈਂਬਰ ਇਕ ਹੀ ਦਿਨ ਵਿਚ ਨਹੀਂ ਪੁੱਛ ਸਕਦਾ। ਇਕ ਹੀ ਦਿਨ ਵਿਚ ਪੁੱਛੇ ਗਏ ਤਾਰਕੀ ਸਵਾਲਾਂ ਦੀ ਗਿਣਤੀ ਵੀਹ ਤੋਂ ਵੱਧ ਨਹੀਂ ਹੁੰਦੀ।[9] ਲੋਕ ਸਭਾ ਵਿਚ ਅਤਾਰਕੀ ਸਵਾਲਾਂ ਦੀ ਸੂਚੀ ਵਿਚ ਇਕ ਦਿਨ ਦੇ ਵੱਧ ਤੋਂ ਵੱਧ 230 ਸਵਾਲ ਹੁੰਦੇ ਹਨ। ਰਾਜ ਸਭਾ ਵਿਚ ਅਜਿਹੀ ਕੋਈ ਸੀਮਾ ਨਹੀਂ ਪਰ ਆਮ ਤੌਰ ਤੇ ਇਕ ਦਿਨ ਵਾਸਤੇ ਸਵਾਲਾਂ ਦੀ ਸੂਚੀ ਵਿਚ 200 ਤੋਂ ਘੱਟ ਸਵਾਲ ਹੀ ਹੁੰਦੇ ਹਨ।

ਸਵਾਲ ਦੇ ਉੱਤਰ ਦੇਣ ਲਈ ਮੰਤਰੀ ਅਤੇ ਭਾਰਤ ਸਰਕਾਰ ਦੇ ਮਹਿਕਮੇ ਪੰਜਾਂ ਟੋਲੀਆਂ ਵਿਚ ਵੰਡੇ ਹੋਏ ਹਨ—ਏ, ਬੀ, ਸੀ, ਡੀ, ਤੇ ਈ,—ਤੇ ਇਨ੍ਹਾਂ ਟੋਲੀਆਂ ਦੇ ਮੰਤਰੀਆਂ ਵਲੋਂ ਉੱਤਰ ਦੇਣ ਦੇ ਨਿਸਚਿਤ ਕੀਤੇ ਦਿਨ ਕਰਮਵਾਰ, ਸੋਮਵਾਰ, ਮੰਗਲਵਾਰ, ਬੁੱਧਵਾਰ, ਵੀਰਵਾਰ ਅਤੇ ਸ਼ੁਕਰਵਾਰ ਹਨ। ਇਹ ਟੋਲੀਕਰਣ ਇਸ ਤਰ੍ਹਾਂ ਕੀਤੀ ਗਈ ਹੈ ਕਿ ਹਰ ਮੰਤਰੀ ਵਾਸਤੇ ਇਕ ਹਫ਼ਤੇ ਦੌਰਾਨ ਇਕ ਦਿਨ ਲੋਕ ਸਭਾ ਵਿਚ ਉੱਤਰ ਦੇਣ ਲਈ ਨਿਸਚਿਤ ਹੋ ਜਾਏ ਤੇ ਦੂਸਰਾ ਰਾਜ ਸਭਾ ਵਿਚ ਉੱਤਰ ਦੇਣ ਦੇ ਨਿਸਚਿਤ ਹਫ਼ਤੇ ਦੇ ਦਿਨ ਉੱਤਰ ਦੇ ਸਕੇ। ਮੰਤਰੀ ਨੂੰ ਅੰਤਿਮ ਰੂਪ ਵਿਚ ਦਾਖ਼ਲ ਕੀਤੇ ਗਏ ਸਵਾਲਾਂ ਦੀ ਸੂਚੀ ਘੱਟ ਤੋਂ ਘੱਟ, ਸਵਾਲ ਪੁੱਛੇ ਜਾਣ ਦੀ ਮਿਤੀ ਤੋਂ 5 ਦਿਨ ਪਹਿਲਾਂ ਦੇ ਦਿੱਤੀ ਜਾਂਦੀ ਹੈ ਤਾਂ ਕਿ ਉਹ ਇਸ ਲੋੜੀਂਦੇ ਸਮੇਂ ਦੌਰਾਨ ਉੱਤਰ ਤਿਆਰ ਕਰ ਸਕਣ।[10]

## ਸਵਾਲ ਕਿਵੇਂ ਪੁੱਛੇ ਜਾਂਦੇ ਹਨ

ਉਸ ਮੈਂਬਰ ਨੂੰ, ਜਿਸ ਦਾ ਸਵਾਲ ਕਿ ਇਕ ਤਾਰਕੀ ਸਵਾਲ ਵਜੋਂ ਕਿਸੇ ਖ਼ਾਸ ਦਿਨ ਲਈ ਦਾਖਲ ਹੋ ਚੁੱਕਾ ਹੈ, ਉਸ ਨੂੰ ਸਪੀਕਰ ਜਾਂ ਚੇਅਰਮੈਨ ਵੱਲੋਂ, ਜਿਹੋ ਜਿਹੀ ਕਿ ਸਥਿਤੀ ਹੋਵੇ, ਸਵਾਲ ਪੁੱਛਣ ਲਈ ਬੁਲਾਇਆ ਜਾਂਦਾ ਹੈ। ਉਹ ਆਪਣੀ ਜਗ੍ਹਾ 'ਤੇ ਖਲੋ ਕੇ ਆਪਣਾ ਸਵਾਲ ਪੁੱਛਦਾ ਹੈ, ਉਹ ਸੂਚੀ ਵਿਚ ਦਿੱਤੇ ਉਸ ਦੇ ਨੰਬਰ ਨੂੰ ਹੀ ਬੋਲਦਾ ਹੈ, ਸਵਾਲ ਦੀ ਲਿਖਤ ਨਹੀਂ ਪੜ੍ਹਦਾ।[11] ਇਸ ਪਿੱਛੋਂ ਮੰਤਰੀ ਸਵਾਲ ਦਾ ਉੱਤਰ ਦੇਂਦਾ ਹੈ।

ਸਵਾਲਾਂ ਦੇ ਘੰਟੇ ਦੌਰਾਨ ਕਿਸੇ ਸਵਾਲ ਜਾਂ ਉੱਤਰ ਬਾਰੇ ਕਿਸੇ ਬਹਿਸ ਦੀ ਆਗਿਆ ਨਹੀਂ ਹੁੰਦੀ। ਭਾਵੇਂ ਕਿ ਪੂਰਕ ਜਾਂ ਹੋਰ ਵਿਚੋਂ ਨਿਕਲੇ ਪ੍ਰਸ਼ਨ ਜ਼ਰੂਰ ਪੁੱਛੇ ਜਾ ਸਕਦੇ ਹਨ ਉਹ ਵੀ ਕਿਸੇ ਪਹਿਲਾਂ ਦਿੱਤੇ ਗਏ ਉੱਤਰ ਸੰਬੰਧੀ ਕਿਸੇ ਮਸਲੇ ਨੂੰ ਹੋਰ ਘੋਖਣ ਲਈ।[12] ਜਿਸ ਮੈਂਬਰ ਦੇ ਨਾਂ ਸਵਾਲ ਪੁੱਛਣਾ ਹੁੰਦਾ ਹੈ ਉਹ ਹੋਰ ਦੋ ਪੂਰਕ ਪ੍ਰਸ਼ਨ ਪੁੱਛ ਸਕਦਾ ਹੈ। ਇਸ ਪਿੱਛੋਂ ਚੇਅਰਮੈਨ ਜਾਂ ਸਪੀਕਰ ਅਕਸਰ ਦੂਜੇ ਮੈਂਬਰਾਂ ਨੂੰ ਇਕ ਇਕ ਪੂਰਕ ਪ੍ਰਸ਼ਨ ਪੁੱਛਣ ਲਈ ਕਹਿ ਸਕਦਾ ਹੈ ਜੋ ਅਕਸਰ ਵਿਰੋਧੀ ਅਤੇ ਸਰਕਾਰੀ ਬੈਂਚਾਂ ਵਾਸਤੇ ਹੁੰਦਾ ਹੈ। ਢੁਕਵੇਂ ਪੂਰਕ ਪ੍ਰਸ਼ਨਾਂ ਦੀ ਆਗਿਆ ਦੇਣ

ਪਿਛੋਂ ਸਵਾਲ ਦੀ ਜ਼ਰੂਰਤ ਅਨੁਸਾਰ ਸਦਨ ਦੇ ਸਾਰੇ ਪੱਖਾਂ ਦੇ ਚੋਣਵੇਂ ਮੈਂਬਰਾਂ ਨੂੰ ਪੂਰਕ ਪ੍ਰਸ਼ਨਾਂ ਲਈ ਕਹਿ ਕੇ ਸਪੀਕਰ ਇਸ ਵਿਲੱਖਣ ਸੰਸਦੀ ਯੁਕਤੀ ਦੀ ਸੁਯੋਗਤਾ ਨੂੰ ਯਕੀਨੀ ਬਣਾਉਂਦਾ ਹੈ । ਇਸ ਤੋਂ ਛੁੱਟ ਪ੍ਰਸ਼ਨ-ਕਾਲ ਦੇ ਇਸ ਛੋਟੇ ਅਰਸੇ ਦੌਰਾਨ, ਉਹ ਜਿੱਥੋਂ ਤਕ ਸੰਭਵ ਹੋ ਸਕੇ ਵੱਧ ਤੋਂ ਵੱਧ ਸਵਾਲ ਭੁਗਤਾਣ ਦੀ ਕੋਸ਼ਿਸ਼ ਕਰਦਾ ਹੈ । ਸਵਾਲਾਂ ਦੇ ਘੰਟੇ ਦੌਰਾਨ ਹੀ ਉਹ ਵੱਧ ਤੋਂ ਵੱਧ ਜ਼ਬਾਨੀ ਸਵਾਲਾਂ ਦੇ ਉੱਤਰ ਦਿਵਾਉਣ ਦੇ ਮੰਤਵ ਨਾਲ ਸਪੀਕਰ ਦੀ ਇਹ ਕੋਸ਼ਿਸ਼ ਹੁੰਦੀ ਹੈ ਕਿ ਸਾਧਾਰਣ ਤੌਰ 'ਤੇ ਤਾਰਕੀ ਸਵਾਲ 8 ਮਿੰਟ ਤੋਂ ਵੱਧ ਸਮਾਂ ਨਾ ਲਏ । ਸਹੀ ਤਾਂ ਇਹ ਹੈ ਕਿ ਜੇ 60 ਮਿੰਟਾਂ ਵਿਚ 20 ਸਵਾਲ ਭੁਗਤਾਣੇ ਹਨ ਤਾਂ ਹਰ ਸਵਾਲ ਨੂੰ ਔਸਤਨ ਤਿੰਨਾਂ ਮਿੰਟਾਂ ਤੋਂ ਵੱਧ ਸਮਾ ਨਾ ਲੱਗੇ । ਜੇ ਸਪੀਕਰ ਜਾਂ ਚੇਅਰਮੈਨ ਇਹ ਮਹਿਸੂਸ ਕਰੇ ਕਿ ਮਸਲੇ ਬਾਰੇ ਢੁੱਕਵੀਂ ਕਾਰਵਾਈ ਹੋ ਚੁੱਕੀ ਹੈ ਤਾਂ ਉਹ ਸੂਚੀ ਵਿਚ ਦਰਜ ਦੂਜੇ ਸਵਾਲ ਵਾਲੇ ਮੈਂਬਰ ਨੂੰ ਬੁਲਾ ਲੈਂਦਾ ਹੈ । ਇਉਂ ਇਹ ਅਮਲ ਦੁਪਹਿਰ 12 ਵਜੇ ਤੱਕ ਚਲਦਾ ਰਹਿੰਦਾ ਹੈ ।

ਤਜਰਬੇ ਦੁਆਰਾ ਪਤਾ ਲੱਗਦਾ ਹੈ ਕਿ ਇਕ ਦਿਨ ਵਿਚ ਪੁੱਛੇ ਜਾਣ ਵਾਲੇ 20 ਤਾਰਕੀ ਸਵਾਲਾਂ ਵਿਚੋਂ ਅਸਲ ਵਿਚ ਅਕਸਰ 5 ਤੋਂ 7 ਸਵਾਲਾਂ ਦੇ ਹੀ ਸਦਨ ਵਿਚ ਉੱਤਰ ਦਿੱਤੇ ਜਾਂਦੇ ਹਨ । ਕਿਉਂਕਿ ਬਾਕੀ ਸਵਾਲਾਂ ਦੇ ਲਿਖਤੀ ਉੱਤਰ ਸੰਬੰਧਿਤ ਮੰਤਰੀਆਂ ਵਲੋਂ ਸਦਨ ਦੀ ਮੇਜ਼ 'ਤੇ ਰੱਖ ਦਿੱਤੇ ਜਾਂਦੇ ਹਨ । ਇਸੇ ਤਰ੍ਹਾਂ ਅਤਾਰਕੀ ਸਵਾਲਾਂ ਦੇ ਉੱਤਰ ਵੀ ਸਵਾਲਾਂ ਦੇ ਘੰਟੇ ਦੇ ਅਖ਼ੀਰ 'ਤੇ ਸਦਨ ਦੀ ਮੇਜ਼ 'ਤੇ ਰੱਖ ਦਿੱਤੇ ਜਾਂਦੇ ਹਨ ।

## ਅਪਲ-ਸੂਚਨਾ ਪ੍ਰਸ਼ਨ

ਕਿਸੇ ਵੀ ਅਤਿਅੰਤ ਜ਼ਰੂਰੀ ਜਨਤਕ ਮਹੱਤਵ ਰੱਖਣ ਵਾਲੇ ਮਸਲੇ ਬਾਰੇ ਜ਼ਬਾਨੀ ਉੱਤਰ ਲਈ ਸਵਾਲ ਦਸਾਂ ਦਿਨਾਂ ਤੋਂ ਘੱਟ ਅਰਸੇ ਵਿਚ ਪੁੱਛਿਆ ਜਾ ਸਕਦਾ ਹੈ ।[18] ਸਵਾਲ ਪੁੱਛਣ ਵਾਲੇ ਮੈਂਬਰ ਨੂੰ ਅਜਿਹੇ ਸਵਾਲ ਦਾ ਨੋਟਿਸ ਦੇਣ ਲਈ ਇਸ ਘੱਟ ਅਰਸੇ ਵਿਚ ਪੁੱਛੇ ਜਾਣ ਵਾਲੇ ਸਵਾਲ ਬਾਰੇ ਸੰਖੇਪ ਵੇਰਵਾ ਦੇਣਾ ਪਏਗਾ । ਜੇ ਸਪੀਕਰ ਜਾਂ ਚੇਅਰਮੈਨ ਮਹਿਸੂਸ ਕਰੇ ਕਿ ਮਸਲਾ ਸੱਚਮੁਚ ਹੀ ਗੰਭੀਰ ਕਿਸਮ ਦਾ ਹੈ ਤਾਂ ਸੰਬੰਧਿਤ ਮੰਤਰੀ ਨੂੰ ਪੁੱਛਿਆ ਜਾਂਦਾ ਹੈ ਕਿ ਉਹ ਇਸ ਘੱਟ ਅਰਸੇ ਵਿਚ ਉੱਤਰ ਦੇਣ ਦੇ ਸਮਰੱਥ ਹੈ, ਜੇ ਹੈ ਤਾਂ ਕਿਹੜੀ ਮਿਤੀ ਨੂੰ । ਮੰਤਰੀ ਲਈ ਇਸ ਘੱਟ ਅਰਸੇ ਦੇ ਸਵਾਲ ਦਾ ਉੱਤਰ ਦੇਣ ਦਾ ਦਿਨ ਨਿਸਚਿਤ ਕਰ ਦਿੱਤਾ ਜਾਂਦਾ ਹੈ । ਜੇ ਮੰਤਰੀ ਇਸ ਘੱਟ ਅਰਸੇ ਦੇ ਨੋਟਿਸ ਤੇ ਉੱਤਰ ਦੇਣ ਤੋਂ ਇਨਕਾਰੀ ਹੋਵੇ ਤਾਂ ਸਪੀਕਰ ਜਾਂ ਚੇਅਰਮੈਨ ਇਸ ਰਾਏ ਦੇ ਹੋਣ ਕਿ ਸਵਾਲ ਲੋੜੀਂਦੀ ਮਹੱਤਤਾ ਰਖਦਾ ਹੋਇਆ ਸਦਨ ਵਿਚ ਜ਼ਬਾਨੀ ਉੱਤਰ ਦੇ ਯੋਗ ਹੈ ਤਾਂ ਉਹ ਮੰਤਰੀ ਨੂੰ ਨਿਰਦੇਸ਼ ਦੇ ਸਕਦਾ ਹੈ ਕਿ ਉਹ ਕਿਸੇ ਦਿਨ ਦਿੱਤੇ ਜਾ ਰਹੇ ਜ਼ਬਾਨੀ ਉੱਤਰਾਂ ਦੀ ਸੂਚੀ ਵਿਚ ਇਸ ਸਵਾਲ ਨੂੰ ਪਹਿਲੇ ਨੰਬਰ ਤੇ ਰੱਖ ਲਏ । ਇਹ ਦਸਾਂ ਦਿਨਾਂ ਦੀ ਘੱਟ ਤੋਂ ਘੱਟ ਮਿਆਦ ਪੂਰੀ ਕਰਨ ਤੋਂ ਬਾਅਦ ਉੱਤਰ ਦੇ ਯੋਗ ਹੋ ਜਾਂਦਾ ਹੈ । ਕਿਸੇ

ਦਿਨ ਲਈ ਅਜਿਹਾ ਸਿਰਫ਼ ਇਕ ਸਵਾਲ ਹੀ ਸਵਾਲਾਂ ਦੀ ਸੂਚੀ ਵਿਚ ਸ਼ਾਮਿਲ ਕੀਤਾ ਜਾਂਦਾ ਹੈ ।

## ਵਿਅਕਤੀਗਤ ਮੈਂਬਰਾਂ ਨੂੰ ਸਵਾਲ

ਕਿਸੇ ਵਿਅਕਤੀਗਤ ਮੈਂਬਰ ਤੋਂ ਵੀ ਸਵਾਲ ਪੁੱਛਿਆ ਜਾ ਸਕਦਾ ਹੈ ਪਰ ਉਸ ਸਵਾਲ ਦਾ ਵਿਸ਼ਾ-ਵਸਤੂ ਉਸ ਬਿੱਲ, ਮਤੇ ਜਾਂ ਸਦਨ ਦੇ ਉਨ੍ਹਾਂ ਹੋਰਨਾਂ ਮਸਲਿਆਂ ਬਾਰੇ ਹੋਏ ਜਿਨ੍ਹਾਂ ਬਾਰੇ ਕਿ ਮੈਂਬਰ ਜ਼ਿੰਮੇਦਾਰ ਹੋਏ ।[14] ਅਜਿਹੇ ਬਹੁਤ ਘੱਟ ਸਵਾਲ ਲੋਕ ਸਭਾ ਵਿਚ ਪੁੱਛੇ ਜਾਂਦੇ ਹਨ ਤੇ ਜਦ ਸਾਂਝੀ ਬੈਠਕ ਹੋ ਰਹੀ ਹੋਵੇ ਤਾਂ ਅਜਿਹਾ ਕੋਈ ਸਵਾਲ ਨਹੀਂ ਪੁੱਛਿਆ ਜਾਂਦਾ । ਅਜਿਹੇ ਸਵਾਲ ਬਾਰੇ ਕੋਈ ਪੂਰਕ ਪ੍ਰਸ਼ਨ ਨਹੀਂ ਕੀਤਾ ਜਾ ਸਕਦਾ । ਇਸੇ ਤਰ੍ਹਾਂ ਕਿਸੇ ਵਿਅਕਤੀਗਤ ਮੈਂਬਰ ਪਾਸੋਂ ਛੋਟੇ ਅਰਸੇ ਦਾ ਸਵਾਲ ਨਹੀਂ ਪੁੱਛਿਆ ਜਾ ਸਕਦਾ ।

## ਅੱਧੇ ਘੰਟੇ ਦੀ ਬਹਿਸ

ਸਦਨ ਵਿਚ ਪਹਿਲਾਂ ਹੀ ਸਵਾਲ ਦੇ ਉੱਤਰ ਦੇਣ ਪਿੱਛੋਂ ਪੈਦਾ ਹੋਏ ਮਸਲਿਆਂ ਬਾਰੇ ਲੋਕ ਸਭਾ ਵਿਚ, ਇਕ ਹਫ਼ਤੇ ਵਿਚ ਤਿੰਨ ਦਿਨਾਂ ਦੀ ਬੈਠਕ ਦੇ ਅਖ਼ੀਰਲੇ ਅੱਧੇ ਘੰਟੇ ਦੌਰਾਨ ਬਹਿਸ ਕੀਤੀ ਜਾ ਸਕਦੀ ਹੈ, ਜਿਵੇਂ ਸੋਮਵਾਰ, ਬੁਧਵਾਰ ਅਤੇ ਸ਼ੁਕਰਵਾਰ ਵਾਲੇ ਦਿਨ । ਰਾਜ ਸਭਾ ਵਿਚ ਅਜਿਹੀਆਂ ਬਹਿਸਾਂ ਆਮ ਤੌਰ ਤੇ ਸ਼ਾਮੀਂ 5 ਤੋਂ ਸਾਢੇ ਪੰਜ ਤੱਕ, ਚੇਅਰਮੈਨ ਵਲੋਂ ਨਿਸਚਿਤ ਕੀਤੇ ਦਿਨ ਹੁੰਦੀਆਂ ਹਨ । ਅਜਿਹੀ ਬਹਿਸ ਦਾ ਵਿਸ਼ਾ ਵਸਤੂ ਲੋੜੀਂਦੀ ਜਨਤਕ ਮਹੱਤਤਾ ਵਾਲਾ ਹੋਣਾ ਚਾਹੀਦਾ ਹੈ ਜੋ ਕਿਸੇ ਤਾਜ਼ੇ ਤਾਜ਼ੇ ਦਿੱਤੇ ਗਏ, ਤਾਰਕੀ, ਅਤਾਰਕੀ ਜਾਂ ਅਲਪ-ਸੂਚਨਾ ਪ੍ਰਸ਼ਨ ਅਤੇ ਕਿਸੇ ਤੱਥ-ਵਿਸ਼ੇ ਦੇ ਸਪੱਸ਼ਟੀਕਰਣ ਲਈ ਦਿੱਤਾ ਗਿਆ ਉੱਤਰ ਹੋਏ ।[15]

ਜੋ ਮੈਂਬਰ ਅਜਿਹੀ ਬਹਿਸ ਛੇੜਨਾ ਚਾਹੇ ਤਾਂ ਉਸ ਨੂੰ ਬਹਿਸ ਵਾਲੇ ਦਿਨ ਤੋਂ ਤਿੰਨ ਦਿਨ ਪਹਿਲਾਂ ਇਸ ਬਾਰੇ ਲਿਖਤੀ ਨੋਟਿਸ ਦੇਣਾ ਪਏਗਾ । ਆਪਣੇ ਨੋਟਿਸ ਵਿਚ ਮੈਂਬਰ ਨੂੰ ਉਹ ਨੁਕਤੇ ਸਪੱਸ਼ਟ ਕਰਨੇ ਚਾਹੀਦੇ ਹਨ ਜੋ ਉਹ ਉਠਾਉਣਾ ਚਾਹੁੰਦਾ ਹੋਵੇ । ਇਕ ਬੈਠਕ ਵਾਸਤੇ ਅੱਧੇ ਦਿਨ ਦੀ ਬਹਿਸ ਦਾ ਕੇਵਲ ਇਕ ਨੋਟਿਸ ਹੀ ਦਾਖ਼ਲ ਕੀਤਾ ਜਾਂਦਾ ਹੈ । ਇਸ ਤੋਂ ਅੱਗੇ ਲੋਕ ਸਭਾ ਵਿਚ ਇਕ ਸਮਾਗਮ ਦੌਰਾਨ ਹਫ਼ਤੇ ਵਿਚ ਕਿਸੇ ਇਕ ਮੈਂਬਰ ਵਲੋਂ ਇਕ ਅਜਿਹੀ ਬਹਿਸ ਹੋ ਸਕਦੀ ਹੈ ਤੇ ਕੋਈ ਵੀ ਮੈਂਬਰ ਦੋ ਬਹਿਸਾਂ ਦੀ ਮੰਗ ਨਹੀਂ ਕਰ ਸਕਦਾ ਹੈ ਕਿ ਤੱਥ ਰੂਪ ਵਿਚ ਮਸਲੇ ਦੇ ਸਪੱਸ਼ਟੀ-ਕਰਣ ਦੀ ਜ਼ਰੂਰਤ ਹੈ ਜਾਂ ਨਹੀਂ ਤੇ ਬਹਿਸ ਲਈ ਦਾਖ਼ਲ ਕਰਨਾ ਯੋਗ ਜਨਤਕ ਮਹੱਤਵ ਵਾਲਾ ਵੀ ਹੈ ਕਿ ਨਹੀਂ ।

ਸਦਨ ਵਿਚ ਅਜਿਹੀ ਬਹਿਸ ਦਾ ਢੰਗ ਇਹ ਹੈ ਕਿ ਜਿਸ ਮੈਂਬਰ ਨੇ ਬਹਿਸ ਦਾ ਆਰੰਭ ਕੀਤਾ ਹੋਵੇ ਉਸ ਨੇ ਇਕ ਛੋਟੇ ਜਿਹੇ ਬਿਆਨ ਤੋਂ ਬਾਅਦ, ਸਿਰਫ਼ ਹੋਰ ਚਾਰ ਮੈਂਬਰ ਜਿਨ੍ਹਾਂ ਕਿ ਅਗਾਉਂ ਸੂਚਨਾ ਦਿੱਤੀ ਹੋਈ ਹੋਵੇ, ਕਿਸੇ ਵੀ ਤੱਥ-ਮਸਲੇ ਦੇ ਸਪੱਸ਼ਟੀਕਰਣ ਵਾਸਤੇ ਇਕ ਇਕ ਸਵਾਲ ਪੁੱਛ ਸਕਦੇ ਹਨ। ਇਸ ਤੋਂ ਬਾਅਦ ਅਖ਼ੀਰ ਤੇ ਸੰਬੰਧਿਤ ਮੰਤਰੀ ਉੱਤਰ ਦੇਂਦਾ ਹੈ।

## ਸਵਾਲਾਂ ਦੇ ਘੰਟੇ ਦੀ ਮਹਾਨਤਾ

ਸਵਾਲਾਂ ਦੇ ਪੁੱਛਣ ਦਾ ਮੰਤਵ ਭਾਵੇਂ ਸਪੱਸ਼ਟ ਰੂਪ ਵਿਚ ਸੂਚਨਾ ਪ੍ਰਾਪਤੀ ਹੈ ਪਰ ਅਸਲ ਵਰਤੋਂ ਵਿਚ ਬਹੁਤੇ ਲੋਕ ਇਸ ਦੀ ਸੂਚਨਾ ਦੇਣ ਵਜੋਂ ਵਰਤੋਂ ਕਰਦੇ ਹਨ। ਕਈ ਵਾਰੀ ਕਿਸੇ ਮੈਂਬਰ ਨੂੰ ਕਿਸੇ ਖ਼ਾਸ ਮਸਲੇ ਬਾਰੇ ਵਧੇਰੇ ਜਾਣਕਾਰੀ ਮਿਲ ਜਾਂਦੀ ਹੈ ਜਿੰਨੀ ਕਿ ਸਰਕਾਰ ਦੀ ਇੱਛਾ ਨਹੀਂ ਹੁੰਦੀ। ਇਉਂ ਅਜਿਹੇ ਸਵਾਲ ਦਾ ਅਸਲ ਮੰਤਵ ਪ੍ਰਬੰਧਕੀ-ਪ੍ਰਣਾਲੀ ਦੀਆਂ ਊਣਤਾਈਆਂ ਨੂੰ ਨਿਸ਼ਾਨਾ ਬਣਾਉਣਾ ਹੁੰਦਾ ਹੈ, ਸਰਕਾਰ ਨੂੰ ਦਬੱਲਣਾ ਜਾਂ ਸਰਕਾਰ ਤੋਂ ਕੋਈ ਅਢੁੱਕਵੀਂ ਯਕੀਨ ਦਹਾਨੀ ਪ੍ਰਾਪਤ ਕਰਨੀ ਹੁੰਦੀ ਹੈ—ਅਮਲ ਵਾਸਤੇ ਯਕੀਨ ਦਹਾਨੀ ਜਾਂ ਕੋਈ ਅਜਿਹੀ ਜਾਣਕਾਰੀ ਪ੍ਰਾਪਤ ਕਰਨੀ ਹੁੰਦੀ ਹੈ ਜਿਸ ਬਾਰੇ ਕਿ ਉਹ ਜਾਣਦਾ ਹੁੰਦਾ ਹੈ ਪਰ ਇਸ ਦੇ ਵਿਸ਼ਾਲ ਪ੍ਰਚਾਰ ਕਰਨ ਲਈ ਸਦਨ ਅੰਦਰ ਇਸ ਦਾ ਜ਼ਿਕਰ ਕਰਵਾਉਣ ਵਿਚ ਦਿਲਚਸਪੀ ਰਖਦਾ ਹੈ।

ਦੂਸਰੇ ਪਾਸੇ ਸੰਸਦੀ ਸਵਾਲ ਸਰਕਾਰ ਨੂੰ ਇਹ ਸੰਭਵ ਬਣਾ ਦਿੰਦੇ ਹਨ ਕਿ ਉਹ ਲੋਕਾਂ ਦੀਆਂ ਸ਼ਿਕਾਇਤਾਂ, ਸਮੱਸਿਆਵਾਂ ਅਤੇ ਇੱਛਾਵਾਂ ਨੂੰ ਸਮਝ ਸਕੇ ਜੋ ਆਪਣੇ ਪ੍ਰਤਿਨਿਧਾਂ ਨੂੰ ਇਨ੍ਹਾਂ ਸਵਾਲਾਂ ਵਾਸਤੇ ਵਿਸ਼ਾ ਵਸਤੂ ਮੁਹੱਈਆ ਕਰਦੇ ਹਨ ਤੇ ਦੂਸਰੇ ਪਾਸੇ ਉਹ ਲੋਕਾਂ ਨੂੰ ਸਰਕਾਰੀ ਸਰਗਰਮੀਆਂ ਅਤੇ ਪ੍ਰੋਗਰਾਮਾਂ ਬਾਰੇ ਜਾਣਕਾਰੀ ਦੇਣ ਵਿਚ ਸਹਾਇਕ ਹੁੰਦੇ ਹਨ ਅਤੇ ਉਸ ਦੀਆਂ ਨੀਤੀਆਂ ਅਤੇ ਵੱਖ ਵੱਖ ਸਮੱਸਿਆਵਾਂ ਪ੍ਰਤੀ ਉਸਦੇ ਸਟੈਂਡ ਬਾਰੇ ਪਤਾ ਲੱਗਦਾ ਹੈ। ਉਨ੍ਹਾਂ ਢੰਗਾਂ ਤਰੀਕਿਆਂ ਬਾਰੇ ਵੀ ਪਤਾ ਲੱਗਦਾ ਹੈ ਜੋ ਪ੍ਰਬੰਧਕੀ-ਪ੍ਰਣਾਲੀ ਅਪਣਾ ਰਹੀ ਹੈ। ਸੰਸਦੀ ਸਵਾਲਾਂ ਦੇ ਲੋਕ ਅਦਾਰਿਆਂ 'ਤੇ ਵੱਖ ਵੱਖ ਪੈਂਦੇ ਅਸਰ ਤੋਂ ਬਿਨਾਂ ਇਹ ਸਵਾਲ ਕਾਰਜ-ਕਾਰਨੀ (Executive) ਦੇ ਧਿਆਨ ਵਿਚ ਉਹ ਢੰਗ-ਤਰੀਕੇ ਅਤੇ ਨੀਤੀਆਂ ਵੀ ਲਿਆਉਂਦੇ ਹਨ ਜੋ ਇਸ ਸੰਬੰਧ ਵਿਚ ਲਾਗੂ ਕੀਤੀਆਂ ਜਾ ਰਹੀਆਂ ਹਨ ਤੇ ਇਕ ਆਮ ਆਦਮੀ 'ਤੇ ਕਿਵੇਂ ਪ੍ਰਭਾਵ ਪਾਉਂਦੀਆਂ ਹਨ। ਆਧੁਨਿਕ ਸਰਕਾਰ ਦੀ ਨਿਤਾ-ਪ੍ਰਤੀ ਵਿਕਸਿਤ ਹੋ ਰਹੀ ਮਸ਼ੀਨਰੀ ਕਾਰਣ, ਰਾਜਸੀ, ਕਾਰਜ-ਕਾਰਨੀ ਤੇ ਇੱਥੋਂ ਤਕ ਕਿ ਪ੍ਰਬੰਧਕੀ ਮੁੱਖੀ ਵੀ ਉਸ ਸਭ ਕੁਝ ਦੀਆਂ ਪੈੜਾਂ ਲੱਭਣ ਵਿਚ ਨਾਕਾਮ ਹੋ ਜਾਂਦੇ ਹਨ ਜੋ ਕੁਝ ਉਨ੍ਹਾਂ ਦੇ ਮਹਿਕਮਿਆਂ ਵਿਚ ਹੋ ਰਿਹਾ ਹੈ। ਇਸ ਨੁਕਤੇ ਤੋਂ ਦੇਖਦਿਆਂ ਸੰਸਦੀ ਸਵਾਲ ਕਾਰਜ-ਕਾਰਨੀ ਵਾਸਤੇ ਜ਼ਰੂਰੀ ਹਨ ਤਾਂ ਕਿ ਉਹ ਵਧੇਰੇ ਲੋਕ ਹਿੱਤਾਂ ਦੇ ਮਹੱਤਵਪੂਰਨ ਕਾਰਜਾਂ ਅਤੇ ਇਲਾਕਿਆਂ ਵਲ ਧਿਆਨ ਕੇਂਦ੍ਰਿਤ ਕਰ ਸਕੇ।

ਕਾਫੀ ਯਕੀਨ ਨਾਲ ਕਿਹਾ ਜਾ ਅਕਦਾ ਹੈ ਕਿ ਮੈਂਬਰ ਆਪਣੇ ਸਵਾਲ ਪੁੱਛਣ ਦੇ ਹੱਕ ਦੀ ਬਹੁਤ ਦਿਲਚਸਪੀ ਸਹਿਤ ਵਰਤੋਂ ਕਰਦੇ ਹਨ। ਇਸ ਕਾਰਣ ਵੀ ਕਿਉਂਕਿ ਇਸ ਨਾਲ ਸੰਬੰਧਿਤ ਸਰਲਤਾ ਅਤੇ ਸੇਧ ਇਸ ਨੂੰ ਵਰਤੋਂ ਯੋਗ ਬਣਾਉਂਦੀ ਹੈ। ਸਵਾਲਾਂ ਦਾ ਢੰਗ, ਸੰਸਦੀ ਢੰਗ ਦੇ ਹੋਰਨਾਂ ਰੂਪਾਂ ਦੇ ਮੁਕਾਬਲੇ ਸੰਸਦ ਮੈਂਬਰਾਂ ਦਰਮਿਆਨ ਤੇਜ਼ੀ ਨਾਲ ਹਰਮਨਪਿਆਰਾ ਹੋ ਰਿਹਾ ਹੈ। ਇਸ ਗੱਲ ਦੀ ਗਵਾਹੀ ਪਿਛਲੀਆਂ ਲੋਕ ਸਭਾਵਾਂ ਵਿਚ ਦਾਖ਼ਲ ਕੀਤੇ ਗਏ ਤੇ ਉੱਤਰ ਦਿੱਤੇ ਗਏ ਸਵਾਲਾਂ ਜਵਾਬਾਂ ਦੀ ਗਿਣਤੀ ਤੋਂ ਪ੍ਰਾਪਤ ਹੁੰਦੀ ਹੈ (ਦੇਖੋ ਟੇਬਲ)। ਪਹਿਲੀ ਲੋਕ ਸਭਾ

ਵਿਚ ਦਾਖ਼ਲ ਸਵਾਲਾਂ ਦੀ ਗਿਣਤੀ 43, 725 ਸੀ ਤੇ ਇਹ ਗਿਣਤੀ ਸਤਵੀਂ ਲੋਕ ਸਭਾ ਵਿਚ 1,02,927 ਤੱਕ ਪਹੁੰਚ ਚੁੱਕੀ ਹੈ। ਅੱਠਵੀਂ ਲੋਕ ਸਭਾ ਵਿਚ ਇਹ ਗਿਣਤੀ 98,390 ਅਤੇ ਨੌਵੀਂ ਲੋਕ ਸਭਾ ਵਿਚ 21,550 ਰਹੀ। ਅਨੁਮਾਨ ਲਗਾਇਆ ਗਿਆ ਹੈ ਕਿ ਸਮਾਗਮਾਂ ਦੌਰਾਨ ਮਿਲੇ ਨੋਟਿਸਾਂ ਦੀ ਗਿਣਤੀ ਵਿਚੋਂ 50% ਤੋਂ 70% ਤਕ ਦਾਖ਼ਲ ਕਰ ਲਏ ਹਨ ਪਰ ਨਿਯਤ ਬੰਦਸ਼ਾਂ ਕਾਰਣ ਤਾਰਕੀ ਤੇ ਅਤਾਰਕੀ ਸਵਾਲਾਂ ਦੀ ਸੂਚੀ ਵਿਚ ਸ਼ਮੂਲੀਅਤ ਬੱਜਟ ਸਮਾਗਮ ਵਿਚ 30% ਤੋਂ 45% ਤਕ ਹੀ ਰਹਿੰਦੀ ਹੈ ਜੋ ਕਿ ਗਰਮੀਆਂ ਅਤੇ ਸਰਦੀਆਂ ਦੇ ਸਮਾਗਮਾਂ ਵਿਚ ਅਸਲੀ ਤੌਰ ਤੇ ਸੂਚੀ ਵਿਚ ਸ਼ਾਮਿਲ ਹੁੰਦੇ ਹਨ। ਪ੍ਰਤੀ ਬੈਠਕ ਦੇ ਹਿਸਾਬ ਨਾਲ ਪ੍ਰਾਪਤ ਨੋਟਿਸਾਂ ਦੀ ਗਿਣਤੀ ਲਗਭਗ 600 ਤੱਕ ਹੁੰਦੀ ਹੈ।

## ਸਾਰਣੀ

| ਸਮਾਂ | ਸਾਰੀਆਂ ਸ਼੍ਰੇਣੀਆਂ ਦੇ ਦਾਖ਼ਲ ਕੀਤੇ ਗਏ ਸਵਾਲਾਂ ਦੀ ਸੰਖਿਆ |
|---|---|
| ਪਹਿਲੀ ਲੋਕ ਸਭਾ (1952-57) | 43,725 |
| ਦੂਸਰੀ ਲੋਕ ਸਭਾ (1957-62) | 24,631 |
| ਤੀਸਰੀ ਲੋਕ ਸਭਾ (1962-66) | 56,355 |
| ਚੌਥੀ ਲੋਕ ਸਭਾ (1967-70) | 93,538 |
| ਪੰਜਵੀਂ ਲੋਕ ਸਭਾ (1970-76) | 98,606 |
| ਛੇਵੀਂ ਲੋਕ ਸਭਾ (1977-79) | 50,144 |
| ਸੱਤਵੀਂ ਲੋਕ ਸਭਾ (1980-84) | 1,02,927 |
| ਅੱਠਵੀਂ ਲੋਕ ਸਭਾ (1985-89) | 98,390 |
| ਨੌਵੀਂ ਲੋਕ ਸਭਾ (1989-91) | 21,550 |

### "ਸ਼ੂਨਯਕਾਲ" (ਜ਼ੀਰੋ ਆਵਰ)

ਦੋਹਾਂ ਹੀ ਸਦਨਾਂ ਵਿਚ ਸਵਾਲਾਂ ਦੇ ਘੰਟੇ ਤੋਂ ਤੁਰਤ ਬਾਅਦ ਆਉਂਦਾ ਸਮਾਂ "ਜ਼ੀਰੋ ਆਵਰ" ਦੇ ਤੌਰ ਤੇ ਵਧੇਰੇ ਪ੍ਰਸਿੱਧ ਹੈ। ਇਹ ਕਈਆਂ ਕਾਰਣਾਂ ਕਰਕੇ 'ਜ਼ੀਰੋ ਆਵਰ' ਹੀ ਹੁੰਦਾ ਹੈ। ਇਸ ਘੰਟੇ ਦੀ ਕੋਈ ਹੋਂਦ ਨਹੀਂ। ਇਹ ਪੂਰੇ 12 ਵਜੇ ਸ਼ੁਰੂ ਹੁੰਦਾ ਹੈ ਜੋ ਕਿ ਦਿਨ ਦਾ 'ਜ਼ੀਰੋ ਆਵਰ' ਹੁੰਦਾ ਹੈ। ਇਸ ਨੂੰ ਇਸ ਵਾਸਤੇ ਵੀ "ਜ਼ੀਰੋ ਆਵਰ" ਕਿਹਾ ਜਾਣ ਲੱਗ ਪਿਆ ਕਿਉਂਕਿ ਕਦੀ ਕਦੀ ਹੀ ਇਹ ਇਕ ਮੁਕੰਮਲ ਘੰਟੇ ਵਜੋਂ ਜਾਰੀ ਰਹਿੰਦਾ ਹੈ ਜਦੋਂ ਕਿ ਸਦਨ ਪੂਰੇ ਇਕ ਵਜੇ ਦੁਪਹਿਰ ਦੇ ਖਾਣੇ ਲਈ ਉਠ ਖਲੋਂਦਾ ਹੈ। ਭਾਵੇਂ ਕਿ ਇਨ੍ਹਾਂ ਦਿਨਾਂ ਵਿਚ ਅਕਸਰ ਇਸ ਨੂੰ 5 ਤੋਂ 12 ਮਿੰਟ

ਤੱਕ ਵਧ ਪ੍ਰਾਪਤ ਨਹੀਂ ਹੁੰਦੇ । ਕਿਸੇ ਨੂੰ ਪਤਾ ਨਹੀਂ ਹੁੰਦਾ ਕਿ ਇਸ ਸਮੇਂ ਦੌਰਾਨ ਕਿਹੜੇ ਮਸਲੇ ਨੇ ਭਖ ਪੈਣਾ ਹੈ ਜਾਂ ਸਰਕਾਰ ਉਤੇ ਕਿਸ ਕਿਸਮ ਦਾ ਹਮਲਾ ਹੋ ਜਾਣਾ ਹੈ । ਨਿਯਮਾਂ ਵਿਚ ਕਿਸੇ ਕਿਸਮ ਦੇ 'ਜ਼ੀਰੋ ਆਵਰ' ਦਾ ਕੋਈ ਜ਼ਿਕਰ ਨਹੀਂ ਹੈ । ਪ੍ਰੈਸ ਨੇ ਇਸ ਨੂੰ 'ਜ਼ੀਰੋ ਆਵਰ' ਨਾਂ ਦਿੱਤਾ ਹੈ । ਛੇਵੇਂ ਦਹਾਕੇ ਦੇ ਆਰੰਭਕ ਸਮੇਂ ਵਿਚ ਜਦ ਕਿ ਉਹ ਨਿਯਮ ਜੋ ਮੈਂਬਰਾਂ ਨੂੰ ਸਦਨ ਵਿਚ ਦੋਸ਼ੀ ਮਹੱਤਵ ਦੇ ਮਸਲੇ ਜਾਂ ਲੋਕਾਂ ਦੀਆਂ ਗੰਭੀਰ ਸ਼ਿਕਾਇਤਾਂ ਬਾਰੇ ਤੁਰਤ ਆਵਾਜ਼ ਉਠਾਉਣ ਤੋਂ ਰੋਕਦੇ ਹਨ, ਉਹ ਸਭ ਫਜ਼ੂਲ ਹਨ ਤੇ ਉਹ ਲੋਕ ਪ੍ਰਤਿਨਿਧਾਂ ਦੇ ਮੁੱਢਲੇ ਆਧਾਰਾਂ ਅਤੇ ਹੱਕਾਂ ਅੱਗੇ ਕੋਈ ਅਰਥ ਨਹੀਂ ਰੱਖਦੇ । ਅਸਲ ਵਿਚ ਸੰਸਦ ਇਕ ਰਾਜਸੀ ਸੰਸਥਾ ਹੈ ਜੋ ਲੋਕਾਂ ਦੇ ਪ੍ਰਤਿਨਿਧਾਂ ਨਾਲ ਬਣਦੀ ਹੈ ਤੇ ਸਦਨ ਨੂੰ ਕੱਟੜ ਅਸੂਲਾਂ ਦੇ ਸੰਗ੍ਰਹਿ ਦੁਆਰਾ ਚਲਾਉਣ ਦਾ ਕੋਈ ਵੀ ਯਤਨ ਨਕਾਰ ਦੇਣਾ ਚਾਹੀਦਾ ਹੈ । ਨਿਯਮ ਆਮ ਨਿਯੰਤਰਣ ਅਤੇ ਅਗਵਾਈ ਵਾਸਤੇ ਹੁੰਦੇ ਹਨ ਤੇ ਇਨ੍ਹਾਂ ਦੀ ਆੜ ਹੇਠਾਂ ਸੰਭਵ ਹਾਲਤਾਂ ਨੂੰ ਅੱਖੋਂ ਪਰੋਖੇ ਨਹੀਂ ਕਰਨਾ ਚਾਹੀਦਾ ਜੋ ਕਿ ਸਮੇਂ ਸਮੇਂ ਪੈਦਾ ਹੋ ਜਾਂਦੀਆਂ ਹਨ ।

ਨਿਯਮਾਂ ਦੇ ਸੰਗ੍ਰਹਿ ਅਨੁਸਾਰ "ਜ਼ੀਰੋ ਆਵਰ" ਇਕ ਬੇ-ਨਿਯਮ ਕਾਰਜ ਹੈ । ਕਿਉਂਕਿ ਇਸ ਸਮੇਂ ਵਿਚ ਮਸਲੇ ਬਿਨਾਂ ਕਿਸੇ ਆਗਿਆ ਜਾਂ ਅਗਾਊਂ ਨੋਟਿਸ ਦੇ ਉਠਾਏ ਜਾ ਸਕਦੇ ਹਨ, ਇਸ ਲਈ ਸਦਨ ਦਾ ਕੀਮਤੀ ਸਮਾਂ ਨਸ਼ਟ ਹੁੰਦਾ ਹੈ ਤੇ ਸਦਨ ਦੀ ਦੂਜੀ ਨਿਯਮਕ ਕਾਰਵਾਈ ਦੀ ਵਿੱਤੀ ਅਤੇ ਸੰਵਿਧਾਨਿਕ ਜ਼ਬਤੀ ਹੋ ਜਾਂਦੀ ਹੈ । ਇਕੋ ਹੀ ਸਮੇਂ ਕਈ ਕਈ ਹੋਰ ਰੋਹ ਵਿਚ ਆਏ ਮੈਂਬਰਾਂ ਦੇ ਬੋਲਣ ਕਾਰਣ ਪ੍ਰਧਾਨਗੀ ਕਰ ਰਹੇ ਅਧਿਕਾਰੀ ਦਾ ਕੰਮ ਅਤਿ ਮੁਸ਼ਕਿਲ ਹੋ ਜਾਂਦਾ ਹੈ । ਇਸ ਲਈ ਪ੍ਰਧਾਨ ਅਤੇ ਸਦਨ ਦੇ ਨਿਯਮਤ ਕੰਮ ਵਿਚ ਅਜਿਹੀ ਰੁਕਾਵਟ ਨੂੰ ਉਤਸ਼ਾਹਿਤ ਨਹੀਂ ਕਰਦੇ ।

## ਹਵਾਲੇ


1. ਨਿਯਮ 32
2. ਨਿਯਮ 36
3. ਨਿਯਮ 39
4. ਨਿਯਮ 54
5. ਨਿਯਮ 33 ਅਤੇ 34
6. ਨਿਯਮ 41
7. ਨਿਯਮ 44
8. ਨਿਯਮ 45 ਸਵਾਲਾਂ ਦੇ ਜ਼ਬਾਨੀ ਉੱਤਰਾਂ ਦੀ ਸੂਚੀ ਹਰੇ ਰੰਗ ਦੇ ਕਾਗ਼ਜ਼ 'ਤੇ ਅਤੇ ਲਿਖਤੀ ਉੱਤਰ ਦੀ ਸੂਚੀ ਚਿੱਟੇ ਰੰਗ ਦੇ ਕਾਗ਼ਜ਼ 'ਤੇ ਛਾਪੀ ਜਾਂਦੀ ਹੈ ।

9. ਨਿਯਮ 37(1)
10. ਨਿਯਮ 35
11. ਨਿਯਮ 48
12. ਨਿਯਮ 46 ਅਤੇ 50
13. ਨਿਯਮ 54
14. ਨਿਯਮ 40
15. ਨਿਯਮ 55(1)

# 8

# ਸੰਸਦ ਵਿਚ ਮਸਲੇ ਉਠਾਉਣ ਦੀ ਪ੍ਰਕ੍ਰਿਆ

## ਵਿਭਿੰਨ ਪ੍ਰਕਾਰ ਦੇ ਮਤੇ ਅਤੇ ਅਮਲ

ਛੋਟੀ ਮਿਆਦ ਦੇ ਸਵਾਲਾਂ ਤੋਂ ਛੁੱਟ ਹੋਰਨਾਂ ਸਵਾਲਾਂ ਦੇ ਉੱਤਰ ਲੈਣ ਲਈ ਦਸ ਦਿਨਾਂ ਤੋਂ ਵੱਧ ਸਮਾਂ ਲੱਗਦਾ ਹੈ ਅਤੇ ਇਹ ਸੰਬੰਧਿਤ ਮੰਤਰੀ ਦੀ ਮਰਜ਼ੀ 'ਤੇ ਨਿਰਭਰ ਹੁੰਦਾ ਹੈ। ਅੱਧੇ ਘੰਟੇ ਦੀ ਬਹਿਸ ਤੋਂ ਬਿਨਾਂ ਵੀ ਸਵਾਲਾਂ ਦੀ ਕਾਰਵਾਈ ਅਧੀਨ ਬਹਿਸ ਦੀ ਆਗਿਆ ਨਹੀਂ ਦਿੱਤੀ ਜਾ ਸਕਦੀ। ਕਈ ਵਾਰੀ ਕੋਈ ਅਜਿਹੀ ਸਥਿਤੀ ਵਿਚ ਇਹ ਸੰਭਵ ਨਹੀਂ ਹੁੰਦਾ ਕਿ ਸਰਕਾਰ ਦਾ ਇਸ ਵਲ ਧਿਆਨ ਦੁਆਣ ਲਈ ਕਈਆਂ ਦਿਨਾਂ ਦਾ ਨੋਟਿਸ ਅਗਾਊ ਹੀ ਦਿੱਤਾ ਜਾ ਸਕੇ। ਅਤਿਅੰਤ ਜ਼ਰੂਰੀ ਜਨਤਕ ਮਹੱਤਵ ਦੇ ਮਸਲਿਆਂ ਵਲ ਸੰਸਦ ਅਤੇ ਸਰਕਾਰ ਦਾ ਧਿਆਨ ਤੁਰਤ ਖਿੱਚਣ ਲਈ ਸੰਸਦ ਮੈਂਬਰ ਨੂੰ ਕਈ ਹੋਰ ਕਾਰਵਾਈ ਦੇ ਢੰਗ-ਤਰੀਕੇ ਵੀ ਪ੍ਰਾਪਤ ਹਨ। ਇਨ੍ਹਾਂ ਵਿਚ ਸ਼ਾਮਿਲ ਹਨ : ਮੁਲਤਵੀ ਮਤੇ, ਧਿਆਨ ਦੁਆਊ ਨੋਟਿਸ, ਛੋਟੀ ਮਿਆਦ ਦੀਆਂ ਬਹਿਸਾਂ ਅਤੇ ਨਿਯਮ 377 ਅਧੀਨ ਕੁਝ ਹੋਰ ਕਾਰਵਾਈਆਂ। ਇਸ ਤਰ੍ਹਾਂ ਮੈਂਬਰ ਜਨਤਕ ਹਿੱਤ ਦੇ ਮਸਲਿਆਂ ਬਾਰੇ ਵਿਚਾਰ-ਵਟਾਂਦਰਾ ਕਰਨ ਅਤੇ ਦੋਹਾਂ ਹੀ ਸਦਨ ਅਤੇ ਸਰਕਾਰ ਦਾ ਇਸ ਵਲ ਧਿਆਨ ਖਿੱਚਣ ਲਈ ਵਖ ਵਖ ਨੋਟਿਸਾਂ ਅਤੇ ਮਤਿਆਂ ਦਾ ਸਹਾਰਾ ਲੈ ਸਕਦਾ ਹੈ। ਦੋਹਾਂ ਹੀ ਸਦਨਾਂ ਦੇ ਨਿਯਮਾਂ ਅਤੇ ਕਾਰਵਾਈ ਵਿਚ ਜਨਤਕ ਹਿੱਤ ਦੇ ਮਸਲਿਆਂ ਬਾਰੇ ਸੰਸਦ ਵਿਚ ਵਿਚਾਰ-ਵਟਾਂਦਰਾਂ ਸ਼ੁਰੂ ਕਰਨ ਲਈ ਸ਼ਰਤਾਂ ਅਤੇ ਉਨ੍ਹਾਂ ਦੀ ਵਰਤੋਂ ਦੇ ਢੰਗ ਪ੍ਰਾਪਤ ਹਨ।

### ਮੁਲਤਵੀ ਮਤੇ

ਸਦਨ ਆਮ ਤੌਰ ਤੇ ਆਪਣੀ ਕਾਰਵਾਈ ਨਿਸਚਿਤ ਕਾਰਜ-ਸੂਚੀ ਅਨੁਸਾਰ ਹੀ ਨਿਭਾਉਂਦਾ ਹੈ। ਇਹ ਸਪੀਕਰ ਦੀ ਆਗਿਆ ਤੋਂ ਬਿਨਾਂ ਕਿਸੇ ਅਜਿਹੇ ਮੁੱਦੇ ਬਾਰੇ ਵਿਚਾਰ ਨਹੀਂ ਕਰਦਾ ਜੋ ਇਸ ਦੀ ਕਾਰਜ-ਸੂਚੀ ਵਿਚ ਸ਼ਾਮਿਲ ਨਾ ਹੋਏ।[1] ਫਿਰ ਵੀ ਅਤਿਅੰਤ ਜ਼ਰੂਰੀ ਜਨਤਕ ਮਹੱਤਵ ਰਖਣ ਵਾਲਾ ਕੋਈ ਵੀ ਮਸਲਾ ਸਦਨ ਦੇ ਸਾਹਮਣੇ ਉਸ ਦੇ ਆਮ ਕੰਮ-ਕਾਜ਼ ਨੂੰ ਰੋਕ ਕੇ ਮੁਲਤਵੀ ਮਤੇ ਦੁਆਰਾ ਪੇਸ਼ ਕੀਤਾ ਜਾ

ਸਕਦਾ ਹੈ, ਇਸ ਲਈ ਸਪੀਕਰ ਦੀ ਸਹਿਮਤੀ ਜ਼ਰੂਰੀ ਹੁੰਦੀ ਹੈ ।[2]

ਮੁਲਤਵੀ ਮਤਾ ਪੇਸ਼ ਕਰਨ ਦਾ ਮੁੱਢਲਾ ਮੰਤਵ ਸਦਨ ਦਾ ਧਿਆਨ ਕਿਸੇ ਤਾਜ਼ੀ ਅਤਿਅੰਤ ਜ਼ਰੂਰੀ ਜਨਤਕ ਮਹੱਤਵ ਦੀ ਸਮੱਸਿਆ ਵਲ ਖਿੱਚਣਾ ਹੁੰਦਾ ਹੈ ਜਿਸ ਬਾਰੇ ਕਿ ਗੰਭੀਰ ਸਿੱਟਿਆਂ ਦੀ ਆਸ ਹੁੰਦੀ ਹੈ ਤੇ ਜਿਸ ਬਾਰੇ ਕੋਈ ਢੁੱਕਵਾਂ ਨੋਟਿਸ ਜਾਂ ਮਤਾ ਪੇਸ਼ ਕਰਨ ਦਾ ਸਮਾਂ ਨਹੀਂ ਹੁੰਦਾ । ਜਿਸ ਸਮੱਸਿਆ ਨੂੰ ਉਠਾਉਣਾ ਹੋਵੇ, ਉਹ ਅਤਿ ਗੰਭੀਰ ਕਿਸਮ ਦੀ ਹੋਣੀ ਚਾਹੀਦੀ ਹੈ । ਇਹ ਲੋਕਾਂ 'ਤੇ ਪ੍ਰਭਾਵ ਪਾਉਣ ਵਾਲੀ ਅਤੇ ਉਨ੍ਹਾਂ ਦੀ ਸੁਰੱਖਿਆ ਨਾਲ ਸੰਬੰਧਿਤ ਹੋਵੇ ਤੇ ਸਦਨ ਦਾ ਇਸ ਵਲ ਤੁਰਤ ਧਿਆਨ ਦੇਣਾ ਜ਼ਰੂਰੀ ਹੋ ਜਾਵੇ ਭਾਵੇਂ ਕਿ ਸਦਨ ਦੇ ਆਮ ਕੰਮ-ਕਾਜ ਨੂੰ ਰੋਕਣਾ ਵੀ ਕਿਉਂ ਨਾ ਪਏ । ਜੇ ਅਜਿਹਾ ਮਤਾ ਦਾਖ਼ਲ ਕਰ ਲਿਆ ਜਾਂਦਾ ਹੈ ਤਾਂ ਇਸ ਨਾਲ ਸਦਨ ਦਾ ਆਮ ਕੰਮ-ਕਾਜ਼ ਅੱਗੇ ਪਾ ਕੇ ਇਸ ਨਿਸਚਿਤ ਤੇ ਅਤਿ ਜ਼ਰੂਰੀ ਜਨਤਕ ਮਹੱਤਵ ਦੇ ਮਸਲੇ ਬਾਰੇ ਬਹਿਸ ਕੀਤੀ ਜਾਂਦੀ ਹੈ । ਕਿਸੇ ਵੀ ਮੁਲਤਵੀ ਮਤੇ ਵਿਚ ਹੇਠ ਲਿਖੇ ਤੱਤ ਜ਼ਰੂਰ ਦਰਜ਼ ਹੋਣੇ ਚਾਹੀਦੇ ਹਨ :

(ੳ) ਮਸਲਾ ਹਰ ਹਾਲਤ ਵਿਚ ਨਿਸਚਿਤ ਸਰੂਪ ਦਾ ਹੋਵੇ ।

(ਅ) ਇਸ ਦਾ ਆਧਾਰ ਤੱਥਾਂ ਤੇ ਹੋਵੇ ।

(ੲ) ਮਸਲਾ ਜ਼ਰੂਰੀ ਹੋਣਾ ਚਾਹੀਦਾ ਹੈ ।

(ਸ) ਇਹ ਜਨਤਕ ਮਹੱਤਵ ਰੱਖਦਾ ਹੋਵੇ ।

ਇਸ ਤਰ੍ਹਾਂ ਦੇਸ਼ ਵਿਚ ਰਾਜਸੀ ਸਥਿਤੀ, ਬੇ-ਕਾਨੂੰਨੀ, ਬੇਰੁਜ਼ਗਾਰੀ, ਰੇਲ ਦੁਰਘਟਨਾਵਾਂ ਤੇ ਹਵਾਈ ਹਾਦਸੇ, ਮਿੱਲਾਂ ਦੀ ਤਾਲਾਬੰਦੀ, ਆਮ ਅੰਤਰ-ਰਾਸ਼ਟਰੀ ਸਥਿਤੀ ਵਰਗੇ ਆਮ ਮਸਲੇ ਮੁਲਤਵੀ ਮਤੇ ਵਾਸਤੇ ਢੁੱਕਵੇਂ ਵਿਸ਼ੇ ਨਹੀਂ ਹਨ । ਇਸੇ ਤਰ੍ਹਾਂ ਆਵਾਜਾਈ ਦੇ ਵਸੀਲਿਆਂ ਦੀ ਘਾਟ, ਉਧਾਲੇ ਦੇ ਕੇਸ, ਡਾਕੇ, ਬੰਬ ਧਮਾਕੇ ਅਤੇ ਫਿਰਕੂ ਤਣਾਅ ਵਰਗੇ ਮਸਲੇ ਵੀ ਇਨ੍ਹਾਂ ਮਤਿਆਂ ਦਾ ਸਹੀ ਵਿਸ਼ਾ ਨਹੀਂ ਹਨ । ਇਸ ਦੁਆਰਾ ਮਾਣ-ਮਰਿਆਦਾ ਨਾਲ ਸੰਬੰਧਿਤ ਮਸਲੇ ਵੀ ਨਹੀਂ ਉਠਾਏ ਜਾ ਸਕਦੇ, ਇਹ ਮਸਲਾ ਇਕ ਖ਼ਾਸ ਮਤੇ ਦੁਆਰਾ ਹੀ ਉਠਾਇਆ ਜਾਂਦਾ ਹੈ । ਉਹ ਮਸਲਾ ਜੋ ਕਿਸੇ ਅਦਾਲਤ ਦੇ ਵਿਚਾਰ ਅਧੀਨ ਹੋਵੇ ਅਤੇ ਉਹ ਮਸਲਾ ਜੋ ਇਸੇ ਬੈਠਕ ਵਿਚ ਪਹਿਲਾਂ ਵਿਚਾਰਿਆ ਜਾ ਚੁੱਕਾ ਹੋਵੇ ਵੀ ਇਸ ਮਤੇ ਦਾ ਵਿਸ਼ਾ ਨਹੀਂ ਹੈ ।[3] ਇਸ ਮਤੇ ਦਾ ਵਿਸ਼ਾ-ਵਸਤੂ ਸਿੱਧੇ ਜਾਂ ਅਸਿੱਧੇ ਰੂਪ ਵਿਚ ਵਿਵਹਾਰ ਜਾਂ ਭਾਰਤ ਸਰਕਾਰ ਵਲੋਂ ਅਣਗਹਿਲੀ ਨਾਲ ਸੰਬੰਧਿਤ ਹੋਣਾ ਚਾਹੀਦਾ ਹੈ । ਜੇ ਕੋਈ ਅਜਿਹਾ ਮਸਲਾ ਹੋਵੇ ਜੋ ਰਾਜ ਦੇ ਘੇਰੇ ਵਿਚ ਆਉਂਦਾ ਹੋਵੇ, ਰਾਜ ਦੇ ਵਿਧਾਨਿਕ ਵਿਕਾਸ ਨਾਲ ਸੰਬੰਧਿਤ ਹੋਵੇ ਜਾਂ ਪੱਟੀਦਰਜ਼ ਜਾਤਾਂ ਤੇ ਪੱਟੀਦਰਜ਼ ਕਬੀਲਿਆਂ ਉਤੇ ਜ਼ੁਲਮਾਂ ਨਾਲ ਸੰਬੰਧਿਤ ਹੋਵੇ ਜਾਂ ਸਮਾਜ ਦੇ ਕਮਜ਼ੋਰ ਵਰਗਾਂ ਬਾਰੇ ਹੋਵੇ, ਉਹ ਵੀ ਉਚੇਚੇ ਤੌਰ ਤੇ ਦਾਖ਼ਲ ਕਰਨ ਲਈ ਸੋਚਿਆ ਜਾਂਦਾ ਹੈ । ਮਿਸਾਲ ਵਜੋਂ ਹੇਠਾਂ ਕੁਝ ਵਿਸ਼ਿਆਂ ਬਾਰੇ ਮਿਸਾਲ ਦਿੱਤੀ ਜਾ ਰਹੀ ਹੈ, ਇਹ ਉਹ ਕੁਝ ਵਿਸ਼ੇ ਹਨ ਜਿਨ੍ਹਾਂ ਬਾਰੇ ਕਿ ਸੱਤਵੀਂ ਲੋਕ ਸਭਾ ਦੌਰਾਨ ਮੁਲਤਵੀ ਮਤੇ ਦਾਖ਼ਲ ਕੀਤੇ ਗਏ ਅਤੇ ਵਿਚਾਰੇ ਗਏ :

1. ਅੱਠਾਂ ਆਦਮੀਆਂ ਦੀ ਮੌਤ ਤੇ ਕਈ ਹੋਰ ਆਦਮੀ ਦਿੱਲੀ ਵਿਚ ਨਾਜ਼ਾਇਜ਼ ਕੱਢੀ ਸ਼ਰਾਬ ਪੀਣ ਨਾਲ ਬਿਮਾਰ ਅਤੇ ਇਸ ਕਾਰਣ ਪੈਦਾ ਹੋਈ ਗੰਭੀਰ ਸਥਿਤੀ ।
2. ਕੁੱਤਬ ਮੀਨਾਰ ਦੀ ਦੁਰਘਟਨਾ ਵਿਚ ਮੌਤਾਂ 45 ਤੱਕ ਜਾ ਪੁੱਜੀਆਂ ।
3. ਖਾੜਕੂ ਸਰਗਰਮੀਆਂ ਕਾਰਣ ਅਤੇ ਸਰਕਾਰ ਵਲੋਂ ਸਮੱਸਿਆ ਨੂੰ ਹੱਲ ਕਰਨੋਂ ਨਾਕਾਮ ਹੋਣ ਕਰਕੇ ਪੰਜਾਬ ਵਿਚ ਗੰਭੀਰ ਸਥਿਤੀ ਦਾ ਉਤਪੰਨ ਹੋ ਜਾਣਾ ।

ਜਿਸ ਮੈਂਬਰ ਨੇ ਮੁਲਤਵੀ ਮਤਾ ਪੇਸ਼ ਕਰਨਾ ਹੋਵੇ ਉਸ ਨੂੰ ਚਾਹੀਦਾ ਹੈ ਕਿ ਉਹ ਮਤੇ ਪੇਸ਼ ਕਰਨ ਲਈ ਤਜਵੀਜ਼ੇ ਦਿਨ ਦੇ 10 ਵਜੇ ਤੱਕ ਆਪਣਾ ਮਤਾ ਸਪੀਕਰ, ਸੰਬੰਧਿਤ ਮੰਤਰੀ ਅਤੇ ਸਕੱਤਰ—ਜਨਰਲ ਨੂੰ ਭੇਜ ਦੇਵੇ ।[4] ਜੇ ਸਪੀਕਰ ਮਤੇ ਨੂੰ ਹਰ ਤਰ੍ਹਾਂ ਜਾਂਚਣ ਤੋਂ ਬਾਅਦ ਮਸਲੇ ਦੀ ਬਹਿਸ ਬਾਰੇ ਰਜ਼ਾਮੰਦ ਹੋ ਜਾਏ ਤਾਂ ਉਹ ਮਤੇ ਨੂੰ ਪੇਸ਼ ਕਰਨ ਦੀ ਇਜਾਜ਼ਤ ਦੇ ਦੇਂਦਾ ਹੈ । ਸਪੀਕਰ, ਸਵਾਲਾਂ ਦੇ ਸਮੇਂ ਤੋਂ ਬਾਅਦ, ਸੰਬੰਧਿਤ ਮੈਂਬਰ ਨੂੰ ਬੁਲਾ ਕੇ ਕਹਿੰਦਾ ਹੈ ਕਿ ਉਹ ਸਦਨ ਦੀ ਆਗਿਆ ਲੈ ਕੇ ਮਤਾ ਪੇਸ਼ ਕਰੇ । ਜੇ ਕੋਈ ਇਤਰਾਜ਼ ਨਾ ਉੱਠੇ ਤਾਂ ਸਪੀਕਰ ਮੈਂਬਰਾਂ ਨੂੰ ਬੇਨਤੀ ਕਰਦਾ ਹੈ ਕਿ ਉਹ ਆਪੋ ਆਪਣੀਆਂ ਥਾਵਾਂ ਤੇ ਖਲੋ ਕੇ ਆਗਿਆ ਨੂੰ ਪੱਕੀ ਕਰਨ । ਜੇ 50 ਤੋਂ ਵੱਧ ਮੈਂਬਰ ਖੜ੍ਹੇ ਜਾਂਦੇ ਹਨ ਤਾਂ ਮਤਾ ਪੇਸ਼ ਕਰਨ ਦੀ ਆਗਿਆ ਸਮਝੀ ਜਾਂਦੀ ਹੈ ।[5]

ਸਦਨ ਵਲੋਂ ਮਤੇ ਦੀ ਆਗਿਆ ਪ੍ਰਾਪਤ ਕਰਨ ਬਾਅਦ ਤਾਂ ਇਹ ਮਤਾ ਰਸਮੀ ਤੌਰ ਤੇ ਦਾਖ਼ਲ ਹੋਇਆ ਸਮਝ ਲਿਆ ਜਾਂਦਾ ਹੈ । ਆਮ ਤੌਰ ਤੇ ਇਸ ਦਾਖ਼ਲ ਕੀਤੇ ਗਏ ਮੁਲਤਵੀ ਮਤੇ 'ਤੇ ਬਹਿਸ ਚਾਰ ਵਜੇ ਸ਼ੁਰੂ ਕੀਤੀ ਜਾਂਦੀ ਹੈ ਜੋ ਢਾਈ ਘੰਟੇ ਤਕ ਚੱਲਦੀ ਹੈ ਭਾਵ ਕਿ ਸਾਢੇ 6 ਵਜੇ ਤਕ ਜਾਂ ਕਦੇ ਕਦੇ ਇਸ ਤੋਂ ਵੀ ਵੱਧ ।[6] ਮਤਾ ਪੇਸ਼ ਕਰਨ ਤੋਂ ਬਾਅਦ ਬਹਿਸ ਸ਼ੁਰੂ ਹੁਦੀ ਹੈ ਕਿ **'ਸਦਨ ਮੁਲਤਵੀ ਨਹੀਂ ਕੀਤਾ ਜਾ ਰਿਹਾ ਹੈ ।'** ਪੇਸ਼ਕਾਰ ਤੇ ਹੋਰਨਾਂ ਮੈਂਬਰਾਂ ਦੀ ਬਹਿਸ ਤੋਂ ਬਾਅਦ ਮੰਤਰੀ ਆਪਣੇ ਵਿਚਾਰ ਪੇਸ਼ ਕਰਦਾ ਹੈ ਤੇ ਅਖ਼ੀਰ ਵਿਚ ਪੇਸ਼ਕਾਰ ਨੂੰ ਉੱਤਰ ਦੇਣ ਦਾ ਹੱਕ ਹੈ । ਇਸ ਪਿਛੋਂ, ਮਤੇ ਉਤੇ ਵੋਟ ਪੁਆਈ ਜਾਂਦੀ ਹੈ । ਇਹ ਗੱਲ ਵੀ ਯਾਦ ਰੱਖੀ ਜਾਏ ਕਿ ਅਜਿਹੇ ਮਤੇ 'ਤੇ ਬਹਿਸ ਤੋਂ ਬਾਅਦ, ਮਤੇ ਦੇ ਨਿਪਟਾਰੇ ਤਕ, ਸਪੀਕਰ ਨੂੰ ਸਦਨ ਦੇ ਉਠਾ ਦੇਣ ਦਾ ਕੋਈ ਹੱਕ ਹਾਸਿਲ ਨਹੀਂ ਕਿਉਂਕਿ ਉਸ ਸਮੇਂ ਇਹ ਅਧਿਕਾਰ ਸਦਨ ਦੇ ਕੋਲ ਹੁੰਦਾ ਹੈ ।

ਜੇ ਕਿਸੇ ਮੁਲਤਵੀ ਮਤੇ ਦੀ ਇਜ਼ਾਜਤ ਨਾ ਮਿਲੇ ਤਾਂ ਸਦਨ ਇਸ ਮਤੇ ਕਾਰਣ ਰੁਕਿਆਂ ਆਪਣਾ ਆਮ ਕੰਮ ਸ਼ੁਰੂ ਕਰ ਲੈਂਦਾ ਹੈ । ਦੂਜੇ ਪਾਸੇ, ਜੇ ਮਤਾ ਪਾਸ ਹੋ ਜਾਏ ਤਾਂ ਇਹ ਸਰਕਾਰ ਦੀ ਖਿਚਾਈ ਦਾ ਕਾਰਣ ਬਣਦਾ ਹੈ । ਭਾਵੇਂ ਇਸ ਮਤੇ 'ਤੇ ਵੋਟ ਪਾਣ ਨਾਲ ਸਰਕਾਰ ਡੇਗੀ ਨਹੀਂ ਜਾ ਸਕਦੀ ਪਰ ਇਸ ਤੋਂ ਇਹ ਜ਼ਾਹਿਰ ਜ਼ਰੂਰ ਹੁੰਦਾ ਹੈ ਜਿਹੜੀ ਸਰਕਾਰ ਕਿਸੇ ਮੁਲਤਵੀ ਮਤੇ ਦੇ ਵਿਰੋਧ ਵਿਚ ਖਲੋ ਨਾ ਸਕੇ, ਉਹ ਮੰਤਰੀ ਮੰਡਲ ਵਿਰੁਧ ਕਿਸੇ ਸਿੱਧੇ 'ਬੇ-ਭਰੋਸਗੀ ਦੇ ਮਤੇ' ਅੱਗੇ ਵੀ ਟਿਕ ਨਹੀਂ

ਸਕੇਗੀ। ਮੁਲਤਵੀ ਮਤੇ ਦਾ ਦਾਖ਼ਲ ਹੋਣਾ ਕਿਉਂਕਿ ਸਰਕਾਰ ਦੀ ਖਿਚਾਈ ਦੇ ਤੱਤ ਰੱਖਦਾ ਹੈ, ਰਾਜ ਸਭਾ ਇਸ ਦੀ ਵਰਤੋਂ ਨਹੀਂ ਕਰਦੀ। ਇਹ ਵੀ ਦੇਖਿਆ ਗਿਆ ਹੈ ਕਿ ਮੁਲਤਵੀ ਮਤੇ ਦੀ ਵਰਤੋਂ ਅਤਿ ਜ਼ਿਆਦਾ ਕੀਤੀ ਜਾਂਦੀ ਹੈ। ਉਦਾਹਰਣ ਵਜੋਂ, ਸੱਤਵੀਂ ਲੋਕ ਸਭਾ ਦੇ ਦੌਰਾਨ 5762 ਮੁਲਤਵੀ ਮਤਿਆਂ ਦੇ ਨੋਟਿਸ ਪ੍ਰਾਪਤ ਹੋਏ, ਸਿਰਫ਼ 149 ਸਦਨ ਦੇ ਸਾਹਮਣੇ ਲਿਆਂਦੇ ਗਏ ਤੇ ਅੰਤਮ ਤੌਰ ਤੇ ਇਨ੍ਹਾਂ ਵਿਚੋਂ 24 ਦਾਖ਼ਲ ਕਰਕੇ, ਬਹਿਸ ਅਧੀਨ ਲਿਆਂਦੇ ਜਾ ਸਕਦੇ ਸਨ ਪਰ ਇਨ੍ਹਾਂ ਵਿਚੋਂ ਕੋਈ ਵੀ ਪ੍ਰਵਾਨ ਨਾ ਕੀਤਾ ਗਿਆ। ਅੱਠਵੀਂ ਲੋਕ ਸਭਾ ਵਿਚ 1801 ਸੂਚਨਾਵਾਂ ਵਿਚੋਂ 4 ਵਿਸ਼ਿਆਂ 'ਤੇ 80 ਸਦਨ ਦੇ ਸਾਹਮਣੇ ਲਿਆਂਦੇ ਗਏ। ਨੌਵੀਂ ਲੋਕ ਸਭਾ ਵਿਚ 375 ਸੂਚਨਾਵਾਂ ਪ੍ਰਾਪਤ ਹੋਈਆਂ, ਜਿਨ੍ਹਾਂ ਵਿਚੋਂ 9 'ਤੇ ਚਰਚਾ ਹੋਈ।

## ਧਿਆਨ ਦੁਆਊ ਨੋਟਿਸ

ਧਿਆਨ ਦੁਆਊ ਨੋਟਿਸਾਂ ਦੀ ਸਹੂਲਤ ਪਹਿਲਾਂ ਪਹਿਲ 1954 ਵਿਚ ਅਪਣਾਈ ਗਈ ਸੀ। ਇਸ ਤੋਂ ਪਹਿਲਾਂ ਕਿਸੇ ਪੁਖਤਾ ਅਮਲ ਦੀ ਜ਼ਰੂਰਤ ਬੁਰੀ ਤਰ੍ਹਾਂ ਮਹਿਸੂਸ ਕੀਤੀ ਗਈ ਸੀ ਜਿਸ ਦੁਆਰਾ ਕਿ ਕਿਸੇ ਮਹੱਤਵਪੂਰਨ ਅਤੇ ਜ਼ਰੂਰੀ ਮਾਮਲੇ ਬਾਰੇ ਆਵਾਜ਼ ਉਠਾਈ ਜਾ ਸਕੇ। ਮੁਲਤਵੀ ਮਤਾ ਲਿਆਉਣ ਦਾ ਅਮਲ ਜੋ ਅਸਲ ਵਿਚ ਸਰਕਾਰ ਦੀ ਖਿਚ-ਧੂਹ ਕਰਨ ਦਾ ਅਮਲ ਸੀ, ਉਸ ਨੂੰ ਵਰਤਮਾਨ ਸੰਵਿਧਾਨਿਕ ਢਾਂਚੇ ਅਨੁਸਾਰ ਆਪਣੇ ਦਾਇਰੇ ਵਿਚ ਸੀਮਿਤ ਕਰਨ ਕਰ ਦਿੱਤਾ ਗਿਆ ਸੀ। ਇਸ ਤਰ੍ਹਾਂ ਮਹਿਸੂਸ ਕੀਤਾ ਗਿਆ ਕਿ ਕੋਈ ਅਜਿਹਾ ਅਮਲ ਜਾਂ ਢੰਗ-ਤਰੀਕਾ ਜ਼ਰੂਰ ਲੱਭਿਆ ਜਾਏ ਜਿਸ ਕਰਕੇ ਕਿ ਮੈਂਬਰਾਂ ਨੂੰ ਕੋਈ ਜ਼ਰੂਰੀ ਮਸਲਾ ਸਰਕਾਰ ਦੇ ਧਿਆਨ-ਗੋਚਰੇ ਲਿਆਣ ਦਾ ਅਵਸਰ ਮਿਲ ਸਕੇ।

ਅਜੋਕੇ ਸੰਸਦੀ ਕਰਮ ਵਿਚ ਕਾਰਵਾਈ ਦੇ ਨਿਯਮਾਂ ਵਿਚ ਧਿਆਨ ਦੁਆਊ ਨੋਟਿਸਾਂ ਦੀ ਕਾਢ ਪੂਰਣ ਤੌਰ ਤੇ ਇਕ ਭਾਰਤੀ ਦੇਣ ਹੈ। ਇਸ ਵਿਚ ਸਵਾਲ ਦੇ ਪੁੱਛੇ ਜਾਣ ਤੇ ਉੱਤਰ ਸਮੇਤ ਪੂਰਕ ਪ੍ਰਸ਼ਨ ਅਤੇ ਲਘੂ ਟਿੱਪਣੀਆਂ ਸ਼ਾਮਿਲ ਹਨ। ਜਿਨ੍ਹਾਂ ਵਿਚ ਕਿ ਹਰ ਤਰ੍ਹਾਂ ਦੇ ਵਿਚਾਰਕ ਨੁਕਤੇ ਪੁਖ਼ਤਗੀ ਅਤੇ ਪੂਰਣਤਾ ਸਹਿਤ ਬਿਆਨ ਕੀਤੇ ਜਾਂਦੇ ਹਨ ਤੇ ਸਰਕਾਰ ਕੋਲ ਵੀ ਕੇਸ ਨੂੰ ਸਪਸ਼ਟ ਕਰਨ ਲਈ ਢੁੱਕਵਾਂ ਅਵਸਰ ਹੁੰਦਾ ਹੈ। ਕਈ ਵਾਰ ਇਹ ਮੈਂਬਰਾਂ ਨੂੰ ਅਵਸਰ ਪ੍ਰਦਾਨ ਕਰ ਦੇਂਦਾ ਹੈ ਕਿ ਉਹ ਸਰਕਾਰ ਦੀ ਸਿੱਧੇ ਜਾਂ ਅਸਿੱਧੇ ਰੂਪ ਵਿਚ ਪੜਚੋਲ ਕਰ ਸਕਣ ਤੇ ਕਿਸੇ ਅਸਾਧਾਰਣ ਮਸਲੇ ਬਾਰੇ ਸਰਕਾਰੀ ਕਾਰਵਾਈ ਦੀ ਕੁਢੰਗੀ ਚਾਲ ਅਤੇ ਨਾਕਾਮੀ ਨੂੰ ਸਾਹਮਣੇ ਲਿਆ ਸਕਣ।

ਕੋਈ ਮੈਂਬਰ ਸਪੀਕਰ ਜਾਂ ਚੇਅਰਮੈਨ ਦੀ ਅਗੇਤੀ ਆਗਿਆ ਨਾਲ ਕਿਸੇ ਮੰਤਰੀ ਦਾ ਧਿਆਨ ਕਿਸੇ ਜ਼ਰੂਰੀ ਜਨਤਕ ਹਿੱਤ ਦੇ ਮਸਲੇ ਵਲ ਦੁਆ ਸਕਦਾ ਹੈ ਤੇ ਉਸ ਨੂੰ ਬੇਨਤੀ ਕਰ ਸਕਦਾ ਹੈ ਕਿ ਉਹ ਇਸ ਵਿਸ਼ੇ ਤੇ ਬਿਆਨ ਦੇਵੇ।[7] ਮੰਤਰੀ ਸੰਖੇਪ ਜਿਹਾ ਬਿਆਨ ਦੇ ਸਕਦਾ ਹੈ ਜਾਂ ਕਹਿ ਸਕਦਾ ਹੈ ਕਿ ਉਹ ਇਸ ਬਾਰੇ ਕਿਸੇ ਅਗਲੀ ਮਿਤੀ ਨੂੰ ਬਿਆਨ ਦੇਵੇਗਾ।

ਮੈਂਬਰਾਂ ਵਲੋਂ ਧਿਆਨ ਦੁਆਊ ਨੋਟਿਸ ਪੇਸ਼ ਕਰਦੇ ਮੁੱਖ ਸੋਮੇ ਰੋਜ਼ਾਨਾ ਅਖ਼ਬਾਰਾਂ ਹਨ। ਕਈ ਵਾਰੀ ਇਹ ਮੈਂਬਰ ਦੀ ਵਿਅਕਤੀਗਤ ਜਾਣਕਾਰੀ 'ਤੇ ਵੀ ਆਧਾਰਿਤ ਹੁੰਦਾ ਹੈ ਜਾਂ ਉਸ ਦਰਮਿਆਨ ਅਤੇ ਉਸ ਦੇ ਚੋਣ-ਖੇਤਰ ਦੇ ਲੋਕਾਂ ਦੀ ਆਪਸੀ ਚਿੱਠੀ-ਪੱਤਰੀ 'ਤੇ ਵੀ।

ਧਿਆਨ ਦੁਆਊ ਨੋਟਿਸ ਲਿਖਤੀ ਰੂਪ ਵਿਚ ਮੈਂਬਰਾਂ ਵਲੋਂ 10 ਵਜੇ ਤੱਕ ਦਾਖ਼ਲ ਕਰਾ ਦਿਤੇ ਜਾਂਦੇ ਹਨ। ਇਕ ਮੈਂਬਰ ਦੋ ਤੋਂ ਵਧ ਧਿਆਨ ਦੁਆਊ ਨੋਟਿਸ, ਇਕ ਹੀ ਬੈਠਕ ਦੌਰਾਨ ਨਹੀਂ ਦੇ ਸਕਦਾ। ਇਕ ਹੀ ਵਿਸ਼ੇ ਬਾਰੇ ਇਕ ਤੋਂ ਵਧ ਮੈਂਬਰ ਨੋਟਿਸ ਦੇ ਸਕਦੇ ਹਨ ਪਰ ਕੰਮ ਦੀ ਸੂਚੀ ਵਿਚ ਪੰਜਾਂ ਤੋਂ ਵੱਧ ਮੈਂਬਰਾਂ ਦੇ ਨਾਂ ਨਹੀਂ ਹੁੰਦੇ। ਇਕ ਹਫ਼ਤੇ ਦੌਰਾਨ ਦਿੱਤੇ ਗਏ ਸਾਰੇ ਧਿਆਨ ਦੁਆਊ ਨੋਟਿਸ ਸਜੀਵ ਰਹਿੰਦੇ ਹਨ ਤੇ ਨਿਤਾ ਪ੍ਰਤੀ ਸਪੀਕਰ ਦੇ ਅੱਗੇ ਪੇਸ਼ ਕੀਤੇ ਜਾਂਦੇ ਹਨ। ਸਪੀਕਰ ਨੋਟਿਸਾਂ ਦੀ ਜਾਂਚ ਕਰਦਾ ਹੈ ਤੇ ਕਿਸੇ ਇਕ ਨੂੰ ਚੁਣ ਕੇ ਸੰਬੰਧਿਤ ਮੰਤਰੀ ਨੂੰ ਬਿਆਨ ਦੇਣ ਲਈ ਕਹਿੰਦਾ ਹੈ ਤੇ ਇਹ ਬਿਆਨ ਉਹ ਸਦਨ ਦੀ ਅਗਲੇ ਦਿਨ ਦੀ ਬੈਠਕ ਵਿਚ ਦੇਂਦਾ ਹੈ। ਕੁਝ ਅਸਾਧਾਰਣ ਹਾਲਤਾਂ ਵਿਚ, ਸਪੀਕਰ ਅਜਿਹੇ ਦੋ ਨੋਟਿਸ ਵੀ ਇਕ ਇਕ ਬੈਠਕ ਵਿਚ ਚੁਣ ਸਕਦਾ ਹੈ। ਭਾਵੇਂ ਕਿ ਸਪੀਕਰ ਆਪਣੀ ਮਰਜ਼ੀ ਨਾਲ ਨੋਟਿਸ ਦਿੱਤੇ ਜਾਣ ਵਾਲੇ ਦਿਨ ਹੀ ਧਿਆਨ ਦੁਆਊ ਨੋਟਿਸ ਦੀ ਆਗਿਆ ਦੇ ਦੇਵੇ, ਜੇ ਉਹ ਮਹਿਸੂਸ ਕਰਦਾ ਹੈ ਕਿ ਮਸਲਾ ਅਤਿ ਜ਼ਰੂਰੀ ਹੈ ਤੇ ਮੰਤਰੀ ਦਾ ਬਿਆਨ ਵੀ ਉਸੇ ਦਿਨ ਆਉਣਾ ਚਾਹੀਦਾ ਹੈ। ਧਿਆਨ ਦੁਆਊ ਨੋਟਿਸਾਂ ਨੂੰ ਇਕ ਦਿਨ ਜਾਂ ਇਸ ਤਰ੍ਹਾਂ ਅਗੇਤੇ ਹੀ ਦਾਖ਼ਲ ਕਰ ਲੈਣ ਪਿੱਛੇ ਇਹ ਵਿਚਾਰ-ਧਾਰਾ ਕੰਮ ਕਰਦੀ ਹੈ ਕਿ ਇਸ ਨਾਲ ਸੰਬੰਧਿਤ ਮੰਤਰੀ ਨੂੰ ਉਠਾਏ ਗਏ ਮਸਲੇ ਬਾਰੇ ਤੱਥ ਇਕੱਠੇ ਕਰਨ ਅਤੇ ਬਿਆਨ ਤਿਆਰ ਕਰਨ ਦਾ ਯੋਗ ਸਮਾਂ ਮਿਲ ਸਕੇ।

ਇਕ ਬੈਠਕ ਸਮੇਂ ਦੋ ਤੋਂ ਵੱਧ ਧਿਆਨ ਦੁਆਊ ਨੋਟਿਸਾਂ ਨੂੰ ਦਾਖ਼ਲ ਨਹੀਂ ਕੀਤਾ ਜਾ ਸਕਦਾ ਜਿਸ ਨਾਲ ਕਿ ਮੰਤਰੀਆਂ ਦਾ ਧਿਆਨ ਖਿਚਿਆ ਜਾਏ। ਅਜਿਹੇ ਧਿਆਨ ਤੇ ਕੋਈ ਬਹਿਸ ਨਹੀਂ ਕੀਤੀ ਜਾਂਦੀ ਪਰ ਉਨ੍ਹਾਂ ਸਾਰੇ ਮੈਂਬਰਾਂ ਨੂੰ ਆਗਿਆ ਦਿੱਤੀ ਜਾਂਦੀ ਹੈ ਜਿਨ੍ਹਾਂ ਦੇ ਨਾਂ ਮਸਲੇ ਬਾਰੇ ਸੂਚੀ ਵਿਚ ਦਰਜ਼ ਹੁੰਦੇ ਹਨ ਕਿ ਉਹ ਹੋਰ ਸਪੱਸ਼ਟੀਕਰਣ ਲਈ ਸਵਾਲ ਪੁੱਛ ਸਕਣ। ਇਸ ਤਰ੍ਹਾਂ ਧਿਆਨ ਦੁਆਊ ਨੋਟਿਸ ਦਾ ਮੁੱਖ ਮੰਤਵ ਕਿਸੇ ਮੰਤਰੀ ਪਾਸੋਂ ਸੰਿੱਕੇਬੰਦ ਬਿਆਨ ਦੀ ਮੰਗ ਹੁੰਦਾ ਹੈ ਕਿਸੇ ਵੀ ਜ਼ਰੂਰੀ ਮਸਲੇ ਬਾਰੇ ਜੋ ਵਿਚਾਰ-ਅਧੀਨ ਹੋਵੇ। ਇਸ ਢੰਗ ਵਿਚ ਕਿਸੇ ਵੀ ਤਰ੍ਹਾਂ ਸਰਕਾਰ ਦੀ ਖਿੱਚ-ਧੂਹ ਨਹੀਂ ਹੁੰਦੀ ਕਿਉਂਕਿ ਇਸ ਵਿਚ ਕੋਈ ਨਿਸਚਿਤ ਬਹਿਸ ਜਾਂ ਵੋਟਿੰਗ ਨਹੀਂ ਹੁੰਦੀ।

ਉਹ ਵਿਸ਼ੇ ਜਿਨ੍ਹਾਂ ਬਾਰੇ ਮੰਤਰੀਆਂ ਨੂੰ ਬਿਆਨ ਦੇਣ ਲਈ ਕਿਹਾ ਜਾਂਦਾ ਹੈ, ਉਨ੍ਹਾਂ ਵਿਚ ਭਾਰਤ ਦੇ ਕਿਸੇ ਹਿੱਸੇ ਵਿਚ ਬੇਚੈਨੀ, ਸਰਹੱਦੀ ਮੁਸ਼ਕਲਾਂ, ਰੇਲ ਦੁਰਘਟਨਾਵਾਂ, ਤਾਲਾਬੰਦੀਆਂ, ਅਦਾਲਤਾਂ ਦੀਆਂ ਉਹ ਟਿੱਪਣੀਆਂ ਜੋ ਮੰਤਰੀਆਂ ਜਾਂ ਕੇਂਦਰੀ ਸਰਕਾਰ ਦੇ ਅਧਿਕਾਰੀਆਂ 'ਤੇ ਪ੍ਰਭਾਵੀ ਹੋਣ, ਦੁਸ਼ਮਣ ਦੇ ਹਵਾਈ-ਜਹਾਜ਼ਾਂ ਵਲੋਂ ਹਵਾਈ ਉਲੰਘਣਾਵਾਂ, ਬੰਦਰਗਾਹਾਂ, ਗੋਦੀਆਂ, ਹਵਾਈ ਕੰਪਨੀਆਂ,

ਰੇਲਾਂ ਅਤੇ ਹੋਰ ਜਨਤਕ ਲਾਭ ਦੀਆਂ ਸੇਵਾਵਾਂ, ਵਿਦੇਸ਼ੀ ਭਾਰਤੀਆਂ ਦੀ ਸਥਿਤੀ, ਗੰਭੀਰ ਔੜ ਜਾਂ ਹੜਾਂ ਦੀ ਸਥਿਤੀ ਆਦਿ ਵਰਗੇ ਮਸਲੇ ਆ ਜਾਂਦੇ ਹਨ। ਇਹ ਸਪੀਕਰ ਦੀ ਮਰਜ਼ੀ ਹੈ ਕਿ ਉਹ ਕਿਸੇ ਮਸਲੇ ਬਾਰੇ ਧਿਆਨ ਦੁਆਊ ਨੋਟਿਸ ਨੂੰ ਜ਼ਰੂਰੀ ਅਤੇ ਜਨਤਕ ਹਿੱਤ ਦੇ ਮਸਲੇ ਦੀ ਮਹਾਨਤਾ ਨੂੰ ਸਮਝ ਕੇ ਪ੍ਰਵਾਨ ਕਰ ਲਵੇ।

ਧਿਆਨ ਦੁਆਊ ਨੋਟਿਸ ਦੀ ਵਿਵਸਥਾ ਨੇ ਸੰਸਦ ਨੂੰ ਇਸ ਸਮਰੱਥ ਕੀਤਾ ਹੈ ਕਿ ਉਹ ਸਰਕਾਰ ਨੂੰ ਸੁਚੇਤ ਰੱਖੇ, ਆਮ ਮਹੱਤਵ ਦੇ ਕਿਸੇ ਵੀ ਅਸਾਧਾਰਣ ਮਸਲੇ ਬਾਰੇ ਤੁਰਤ ਹੀ ਸਰਕਾਰ ਦੀ ਜਵਾਬ-ਤਲਬੀ ਕਰ ਸਕੇ ਅਤੇ ਸਰਕਾਰ ਨੂੰ ਇਸ ਸਮਰੱਥ ਕਰ ਸਕੇ ਕਿ ਉਹ ਤੱਥਾਂ ਜਾਂ ਫ਼ੈਸਲਿਆਂ ਬਾਰੇ ਦੱਸੇ ਜਾਂ ਉਨ੍ਹਾਂ ਮਸਲਿਆਂ ਬਾਰੇ ਸਹੀ ਢੰਗ ਨਾਲ ਤੁਰੇ, ਇਸ ਜਾਣਕਾਰੀ ਅਤੇ ਅਹਿਸਾਸ ਨਾਲ ਕਿ ਸੰਸਦ ਦੀ ਇਸ ਨੂੰ ਥਾਪਣਾ ਹਾਸਿਲ ਹੈ। ਇਹ ਮਸਲੇ ਨੂੰ ਉਠਾਣ ਦਾ ਛੋਟਾ ਅਤੇ ਪ੍ਰਭਾਵੀ ਤਰੀਕਾ ਹੈ, ਮਸਲੇ ਨਾਲ ਨਿਪਟਣ ਦਾ, ਕਿਸੇ ਮਸਲੇ ਬਾਰੇ ਕਿਸੇ ਸਿੱਟੇ ਉੱਤੇ ਪੁੱਜਣ ਦਾ ਉਸ ਅਸਾਧਾਰਣ ਮਸਲੇ ਬਾਰੇ ਜਿਸ ਵਿਚ ਕਿ, ਨੋਟਿਸ ਦੇਣ ਵਾਲੇ ਮੈਂਬਰ, ਬਿਨਾਂ ਕਿਸੇ ਪਾਰਟੀ ਹੁਕਮ ਦੇ ਜਾਂ ਆਪਸੀ ਵੰਡ ਦੇ ਕਿਸੇ ਵੀ ਪਾਸ ਮਤੇ ਤੇ, ਪੂਰਨ ਹਿੱਸਾ ਲੈਣ ਦੇ ਹੱਕਦਾਰ ਹੁੰਦੇ ਹਨ। ਕੋਈ ਵੀ ਖ਼ਾਸ ਸਿੱਟਾ ਦਰਜ਼ ਨਹੀਂ ਕੀਤਾ ਜਾਂਦਾ। ਕੇਵਲ ਮਾਹੌਲ ਹੀ ਸਦਨ ਦੇ ਆਲੇ ਦੁਆਲੇ ਅਜਿਹਾ ਸਿਰਜਿਆ ਜਾਂਦਾ ਹੈ ਕਿ ਹਰ ਮੈਂਬਰ ਆਪਣੇ ਹੀ ਨੁਕਤੇ ਤੋਂ ਅਤੇ ਆਪਣੇ ਹੀ ਨਿਰਣਿਆਂ ਪ੍ਰਤੀ ਪਹੁੰਚ ਲਈ ਲਘੂ ਬਹਿਸ ਵਿਚ ਹਿੱਸਾ ਲੈਣ ਲਈ ਆਜ਼ਾਦ ਹੁੰਦਾ ਹੈ।

## ਥੋੜ੍ਹੇ ਸਮੇਂ ਦੀਆਂ ਵਿਚਾਰਾਂ

ਇਸ ਤੋਂ ਇਲਾਵਾ ਵਿਅਕਤੀਗਤ ਮੈਂਬਰ ਵਾਸਤੇ ਜ਼ਰੂਰੀ ਜਨਤਕ ਮਹੱਤਵ ਦੇ ਮਸਲਿਆਂ ਨੂੰ ਸਦਨ ਦੇ ਧਿਆਨ ਵਿਚ ਲਿਆਣ ਲਈ ਇਕ ਹੋਰ ਢੰਗ ਵੀ ਮੌਜੂਦ ਹੈ ਤੇ ਉਹ ਹੈ ਥੋੜ੍ਹੇ ਸਮੇਂ ਦੀ ਵਿਚਾਰ ਛੇੜਨੀ। 1953 ਦੇ ਵਰ੍ਹੇ ਤੋਂ ਪਹਿਲਾਂ ਸਿਵਾਏ ਨੋਟਿਸਾਂ ਜਾਂ ਮਤਿਆਂ ਦੇ ਅਜਿਹੀ ਬਹਿਸ ਦੀ ਕੋਈ ਵਿਵਸਥਾ ਨਹੀਂ ਸੀ। ਮੈਂਬਰਾਂ ਕੋਲ ਕੋਈ ਚਾਰਾ ਨਹੀਂ ਸੀ ਹੁੰਦਾ ਤੇ ਉਹ ਮਹੱਤਵਪੂਰਨ ਅਤੇ ਜ਼ਰੂਰੀ ਮਸਲਿਆਂ ਨੂੰ ਉਠਾਣ ਲਈ ਮੁਲਤਵੀ ਨੋਟਿਸ ਦੀ ਵਰਤੋਂ 'ਤੇ ਮਜ਼ਬੂਰ ਹੁੰਦੇ ਸਨ। ਮੁਲਤਵੀ ਮਤਾ ਕਿਉਂਕਿ ਸਰਕਾਰ ਦੀ ਪੜਚੋਲ ਕਰਨਾ ਹੁੰਦਾ ਹੈ ਇਸ ਲਈ ਇਸ ਦੀ ਵਰਤੋਂ ਬਹੁਤ ਘੱਟ ਕੀਤੀ ਜਾਂਦੀ ਸੀ। ਇਸ ਲਈ 1953 ਵਿਚ ਇਕ ਰਵਾਇਤ ਬਣ ਗਈ, ਜਿਥੇ ਕਿ ਮੈਂਬਰ ਅਜਿਹੇ ਮਸਲਿਆਂ 'ਤੇ ਥੋੜ੍ਹੇ ਸਮੇਂ ਦੀ ਬਹਿਸ ਕਰ ਸਕਦੇ ਸਨ। ਇਹ ਢੰਗ ਬਾਅਦ ਵਿਚ ਦੋਹਾਂ ਹੀ ਸਦਨਾਂ ਦੇ ਕਾਇਦੇ ਕਾਨੂੰਨਾਂ ਵਿਚ ਸੰਮਿਲਤ ਕਰ ਦਿੱਤਾ ਗਿਆ।

ਅਜਿਹੀ ਬਹਿਸ ਦੇ ਆਰੰਭ ਲਈ, ਮੈਂਬਰ ਸਕੱਤਰ-ਜਨਰਲ ਨੂੰ ਮਸਲੇ ਦੇ ਸੰਖੇਪ ਵੇਰਵੇ ਸਹਿਤ ਅਤੇ ਇਸ ਦੇ ਕਾਰਨਾਂ ਨੂੰ ਸਪੱਸ਼ਟ ਰੂਪ ਵਿਚ ਬਿਆਨ ਕਰਦਿਆਂ, ਨੋਟਿਸ ਦੇਣਾ ਪੈਂਦਾ ਹੈ। ਅਜਿਹੇ ਨੋਟਿਸ 'ਤੇ ਘੱਟ ਤੋਂ ਘੱਟ ਦੋ ਹੋਰ ਸੰਸਦ ਦੇ ਮੈਂਬਰਾਂ ਦੇ ਦਸਤਖ਼ਤ ਵੀ ਹੋਣੇ ਚਾਹੀਦੇ ਹਨ।[8]

ਸਪੀਕਰ ਜਾਂ ਚੇਅਰਮੈਨ ਪ੍ਰਾਪਤ ਨੋਟਿਸਾਂ ਦੀ ਦਾਖ਼ਲ ਯੋਗਤਾ ਬਾਰੇ ਫ਼ੈਸਲਾ ਕਰਦਾ ਹੈ। ਜੇ ਉਸ ਦੀ ਤਸੱਲੀ ਹੋ ਜਾਏ ਕਿ ਮਸਲਾ ਸਚਮੁੱਚ ਹੀ ਜ਼ਰੂਰੀ ਅਤੇ ਲੋੜੀਂਦੇ ਮਹੱਤਤਾ ਵਾਲਾ ਹੈ ਤੇ ਸਦਨ ਵਿਚ ਜਲਦ ਹੀ ਪਹਿਲੇ ਆਧਾਰ ਤੇ ਉਠਾਏ ਜਾਣ ਦੇ ਯੋਗ ਹੈ ਤੇ ਹੋਰ ਕਿਸੇ ਤਰ੍ਹਾਂ ਵੀ ਬਹਿਸ ਗੋਚਰੇ ਨਹੀਂ ਲਿਆਂਦਾ ਜਾ ਸਕਦਾ, ਤਾਂ ਉਹ ਇਸ ਨੂੰ ਦਾਖ਼ਲ ਕਰ ਲੈਂਦਾ ਹੈ।[9] ਥੋੜ੍ਹੇ ਸਮੇਂ ਦੀ ਬਹਿਸ ਦਾ ਨੋਟਿਸ ਜੋ ਦਾਖ਼ਲ ਯੋਗ ਹੋਵੇ, ਉਹ ਉਸ ਮਸਲੇ ਬਾਰੇ ਚੁੱਕਿਆ ਜਾਏ ਜੋ ਮੁੱਢਲੇ ਤੌਰ ਤੇ ਕੇਂਦਰੀ ਸਰਕਾਰ ਨਾਲ ਸੰਬੰਧਿਤ ਹੋਵੇ ਤੇ ਝੂਠੇ ਇਲਜ਼ਾਮਾਂ 'ਤੇ ਆਧਾਰਿਤ ਨਾ ਹੋਵੇ, ਕਲਪਿਤ ਨਾ ਹੋਵੇ ਤੇ ਇਹ ਜ਼ਰੂਰ ਕਿਸੇ ਤੱਤ ਨਾਲ ਓਤਪੋਤ ਹੋਵੇ। ਇਕ ਨੋਟਿਸ ਨਾਲ ਕੇਵਲ ਇਕ ਮਸਲਾ ਹੀ ਉਠਾਇਆ ਜਾ ਸਕਦਾ ਹੈ।

ਸਪੀਕਰ ਥੋੜ੍ਹੇ ਸਮੇਂ ਦੀਆਂ ਬਹਿਸਾਂ ਵਾਸਤੇ ਇਕ ਹਫ਼ਤੇ ਵਿਚ ਦੋ ਬੈਠਕਾਂ ਨਿਯਤ ਕਰ ਸਕਦਾ ਹੈ ਤੇ ਉਸ ਸਮੇਂ ਦੀ ਆਗਿਆ ਦੇ ਸਕਦਾ ਹੈ ਜੋ ਅਜਿਹੀ ਬਹਿਸ ਦੇ ਖ਼ਤਮ ਹੋਣ ਤੋਂ ਪਹਿਲਾਂ ਜਾਂ ਬਹਿਸ ਵਾਸਤੇ ਇਕ ਘੰਟੇ ਤੋਂ ਵਧ ਨਾ ਹੋਵੇ।[10] ਬਹਿਸ ਦੀ ਮਿਤੀ ਦਾ ਫ਼ੈਸਲਾ ਕੰਮ-ਕਾਜੀ ਸਲਾਹਕਾਰ ਸੰਮਤੀ ਦੀ ਸਿਫ਼ਾਰਿਸ਼ 'ਤੇ ਕੀਤਾ ਜਾਂਦਾ ਹੈ। ਅਜਿਹੀਆਂ ਬਹਿਸਾਂ ਅਕਸਰ ਮੰਗਲਵਾਰ ਅਤੇ ਵੀਰਵਾਰ ਨੂੰ ਹੁੰਦੀਆਂ ਹਨ। ਰਾਜ ਸਭਾ ਵਿਚ ਚੇਅਰਮੈਨ ਸਦਨ ਦੇ ਨੇਤਾ ਦੀ ਸਲਾਹ ਨਾਲ ਬਹਿਸ ਵਾਸਤੇ ਮਿਤੀ ਨਿਸਚਿਤ ਕਰਦਾ ਹੈ ਤੇ ਅਜਿਹਾ ਸਮਾਂ ਢਾਈ ਘੰਟੇ ਤੋਂ ਵੱਧ ਨਹੀਂ ਹੁੰਦਾ।

ਨੋਟਿਸ ਦੇ ਦਾਖ਼ਲ ਹੋਣ ਤੋਂ ਬਾਅਦ ਅਤੇ ਮਿਤੀ ਨਿਸਚਿਤ ਹੋਣ ਪਿੱਛੋਂ ਇਹ ਬਹਿਸ ਉਸ ਦਿਨ ਦੇ ਕੰਮ ਦੀ ਸੂਚੀ ਵਿਚ ਦਰਜ਼ ਕਰ ਲਈ ਜਾਂਦੀ ਹੈ। ਉਸ ਦਿਨ ਸੂਚੀ ਵਿਚ ਦਰਜ਼ ਪਹਿਲੇ ਨੰਬਰ ਦੇ ਨਾਂ ਵਾਲੇ ਮੈਂਬਰ ਨੂੰ ਸਪੀਕਰ ਵਲੋਂ ਬੁਲਾਇਆ ਜਾਂਦਾ ਹੈ ਕਿ ਉਹ ਛੋਟਾ ਜਿਹਾ ਬਿਆਨ ਦੇਵੇ ਅਤੇ ਮੰਤਰੀ ਨੇ ਉਸ ਦਾ ਸੰਖੇਪ ਉੱਤਰ ਦੇਣਾ ਹੁੰਦਾ ਹੈ। ਇਸ ਤੋਂ ਬਾਅਦ ਬਾਕੀ ਮੈਂਬਰ ਇਸ ਬਹਿਸ ਵਿਚ ਹਿੱਸਾ ਲੈਂਦੇ ਹਨ। ਉਹ ਮੈਂਬਰ ਜੋ ਬਹਿਸ ਸ਼ੁਰੂ ਕਰਦਾ ਹੈ, ਉਸ ਨੂੰ ਉੱਤਰ ਦਾ ਕੋਈ ਹੱਕ ਨਹੀਂ ਹੁੰਦਾ। ਕੋਈ ਰਸਮੀ ਮਤਾ ਜਾਂ ਵੋਟ ਨਹੀਂ ਕਰਾਈ ਜਾਂਦੀ।[11] ਇਸ ਬਹਿਸ ਦਾ ਮੰਤਵ ਇਹ ਹੈ ਕਿ ਉਹ ਮੈਂਬਰ ਜੋ ਕਿਸੇ ਮਸਲੇ ਦੇ ਤੱਥ ਤੋਂ ਜਾਣੂ ਹਨ ਉਹ ਸਦਨ ਨੂੰ ਉਸ ਤੋਂ ਜਾਣੂ ਕਰਾਉਣ ਤੇ ਮੰਤਰੀ ਸਦਨ ਅਤੇ ਦੇਸ਼ ਦੇ ਹਿੱਤ ਵਿਚ ਸਥਿਤੀ ਬਾਰੇ ਸਪੱਸ਼ਟੀ-ਕਰਣ ਦੇਂਦਾ ਹੈ।

## ਨਿਯਮ 377 ਅਧੀਨ ਉਲੇਖ

ਪਬਲਿਕ ਗੈਲਰੀਆਂ ਵਿਚ ਗਏ ਕਿਸੇ ਵੀ ਵਿਅਕਤੀ ਨੇ ਸਾਡੇ ਚੁਣੇ ਹੋਏ ਪ੍ਰਤਿਨਿਧਾਂ ਨੂੰ ਮਸਲੇ ਉਠਾਣ ਦਾ ਯਤਨ ਕਰਦਿਆਂ ਦੇਖਿਆ ਹੋਵੇਗਾ। ਇਹ ਪ੍ਰਤਿਨਿਧ ਕਿਸੇ ਵੀ ਕਾਇਦੇ ਅਤੇ ਕਾਨੂੰਨ ਦੇ ਸਪੱਸ਼ਟੀਕਰਣ ਦੀ ਚਿੰਤਾ ਨਹੀਂ ਕਰਦੇ ਅਤੇ ਆਪਣੇ ਮਨਾ ਨੂੰ ਹੰਘਾਲਦੇ ਹੋਏ, ਜੋ ਵੀ ਮਸਲਾ ਉਹ ਉਠਾਣਾ ਜ਼ਰੂਰੀ ਸਮਝਦੇ ਹਨ, ਮੌਕਾ ਮਿਲਦਿਆਂ ਹੀ ਉਠਾ ਲੈਂਦੇ ਹਨ। ਸਵਾਲਾਂ ਦੇ ਘੰਟੇ ਤੋਂ ਤੁਰਤ ਬਾਅਦ ਹੀ, ਜਿਸ ਨੂੰ ਕਿ ਪ੍ਰੈਸ ਵਾਲੇ ਸੁਆਦ ਨਾਲ 'ਜ਼ੀਰੋ ਆਵਰ' ਕਹਿੰਦੇ ਹਨ ਸਮੇਂ ਅਣਗਿਣਤ

ਮੈਂਬਰ ਅਜਿਹੇ ਮਸਲੇ ਉਠਾਣ ਲਈ ਖਲੋ ਜਾਂਦੇ ਹਨ ਕਿ ਸਦਨ ਵਿਚ ਸ਼ੋਰ-ਸ਼ਰਾਬਾ ਤੇ ਬੇ-ਕਾਨੂੰਨੀ ਜਿਹੀ ਪੈਦਾ ਹੋ ਜਾਂਦੀ ਹੈ। ਦੋਹਾਂ ਹੀ ਸਦਨਾਂ ਦੇ ਪ੍ਰਧਾਨਗੀ ਕਰ ਰਹੇ ਅਧਿਕਾਰੀ, ਇਸ ਪ੍ਰਕਾਰ ਦੀ ਕਾਰਵਾਈ ਨੂੰ ਦਬਾ ਦੇਣ ਦੀ ਆਸ ਨਾਲ ਚਾਹੁੰਦੇ ਹਨ ਕਿ ਮੈਂਬਰਾਂ ਨੂੰ ਮਸਲੇ ਉਠਾਣ ਲਈ ਕੋਈ ਢੰਗ-ਤਰੀਕਾ ਵੀ ਮਿਲੇ ਜਿਸ ਨਾਲ ਕਿ ਉਹ ਮਹਿਸੂਸੇ ਮਸਲਿਆਂ ਨੂੰ ਉਠਾ ਸਕਣ ਤੇ ਜੋ ਕਿਸੇ ਅਜੋਕੇ ਸਵਾਲ, ਮੁਲਤਵੀ ਨੋਟਿਸਾਂ ਧਿਆਨ ਦੁਆਊ ਨੋਟਿਸਾਂ ਆਦਿ ਦਾ ਵਿਸ਼ਾ ਨਹੀਂ ਸਨ ਹੋ ਸਕਦੇ। ਇਸੇ ਹੀ ਵਿਚਾਰ ਕਾਰਨ ਰਾਜ ਸਭਾ ਵਿਚ "ਅਸਾਧਾਰਣ ਉਲੇਖ" ਅਤੇ ਲੋਕ ਸਭਾ ਵਿਚ ਨਿਯਮ 377 ਅਧੀਨ ਮਸਲੇ ਉਠਾਣ ਦੀ ਪਰਪਾਟੀ ਚੱਲ ਪਈ। ਨਿਯਮ 377 ਦੀ ਵਰਤੋਂ ਪਹਿਲੀ ਵਾਰ 14 ਮਈ, 1966 ਨੂੰ ਕੀਤੀ ਗਈ ਜਦ ਕਿ ਪੁਲੀਸ ਦੁਆਰਾ ਇਕ ਸੰਸਦ ਮੈਂਬਰ ਨਾਲ ਮਾੜੇ ਵਿਵਹਾਰ ਦਾ ਮਸਲਾ ਉਠਾਇਆ ਗਿਆ ਸੀ। ਇਹ ਅਜਿਹਾ ਮਸਲਾ ਸੀ ਜੋ ਕਿਸੇ ਵੀ ਨਿਯਮ ਦੁਆਰਾ ਨਹੀਂ ਸੀ ਉਠਾਇਆ ਜਾ ਸਕਦਾ।

ਉਹ ਮਸਲੇ ਜੋ ਸਵਾਲਾਂ, ਥੋੜ੍ਹੇ ਨੋਟਿਸ ਦੇ ਸਵਾਲਾਂ, ਧਿਆਨ ਦੁਆਊ ਨੋਟਿਸਾਂ ਆਦਿ ਦੇ ਨਿਯਮਾਂ ਅਧੀਨ ਨਹੀਂ ਉਠਾਏ ਜਾ ਸਕਦੇ, ਉਹ ਨਿਯਮ 377 ਅਧੀਨ ਉਠਾਏ ਜਾਂਦੇ ਹਨ।

ਜੋ ਮੈਂਬਰ ਨਿਯਮ 377 ਅਧੀਨ ਕੋਈ ਮਸਲਾ ਉਠਾਣਾ ਚਾਹੁੰਦਾ ਹੈ, ਉਹ ਸੰਖੇਪ ਰੂਪ ਵਿਚ (ਸਾਧਾਰਣ ਤੌਰ ਤੇ 250 ਸ਼ਬਦਾਂ ਤੋਂ ਵੱਧ ਨਹੀਂ) ਉਠਾਏ ਜਾਣ ਵਾਲੇ ਨੁਕਤਿਆਂ ਅਤੇ ਉਨ੍ਹਾਂ ਦੇ ਕਾਰਣਾਂ ਦਾ ਵੇਰਵਾ ਸਕੱਤਰ-ਜਨਰਲ ਨੂੰ ਲਿਖਤੀ ਨੋਟਿਸ ਦੁਆਰਾ ਭੇਜਦਾ ਹੈ। ਦਾਖ਼ਲ ਹੋਣ ਵਾਲੇ ਨੋਟਿਸ ਦੀ ਤਰ੍ਹਾਂ ਕੋਈ ਪੂਰਾ ਸਥਾਨਕ ਮਸਲਾ ਸਿਰਫ਼ ਕਿਸੇ ਵਿਅਕਤੀ ਨਾਲ ਸੰਬੰਧਿਤ ਨਹੀਂ ਹੋਣਾ ਚਾਹੀਦਾ, ਨਾ ਹੀ ਉਹ ਮਸਲਾ ਕਿਸੇ ਅਦਾਲਤ ਦੇ ਵਿਚਾਰ-ਅਧੀਨ ਹੋਵੇ ਤੇ ਨਾ ਹੀ ਉਨ੍ਹਾਂ ਮਸਲਿਆਂ ਵਿਚ ਇਲਜ਼ਾਮਬਾਜ਼ੀ ਜਾਂ ਗ਼ੈਰ-ਸੰਸਦੀ ਪ੍ਰਗਟਾਵੇ ਆਦਿ ਹੋਣ।

ਸਪੀਕਰ ਵਲੋਂ ਪ੍ਰਵਾਣਿਤ ਖਰੜੇ ਦੀ ਇਕ ਨਕਲ ਸੰਬੰਧਿਤ ਮੈਂਬਰ ਨੂੰ ਮਸਲਾ ਉਠਾਣ ਦੀ ਆਗਿਆ ਦਿੱਤੇ ਗਏ ਦਿਨ ਮੁਹੱਈਆ ਕੀਤੀ ਜਾਂਦੀ ਹੈ। ਆਪਣੇ ਨੁਕਤੇ ਨੂੰ ਉਠਾਣ ਸਮੇਂ ਮੈਂਬਰ ਨੂੰ ਇਹ ਆਗਿਆ ਨਹੀਂ ਹੁੰਦੀ ਕਿ ਉਹ ਪ੍ਰਵਾਣਿਤ ਖਰੜੇ ਦੇ ਬਿਆਨ ਤੋਂ ਲਾਂਭੇ ਜਾ ਸਕੇ। ਆਮ ਤੌਰ ਤੇ ਸੰਬੰਧਿਤ ਮੰਤਰੀ ਕਿਸੇ ਮਸਲੇ ਨੂੰ ਉਠਾਏ ਜਾਣ ਤੋਂ ਬਾਅਦ ਬਿਆਨ ਨਹੀਂ ਦੇਂਦਾ, ਭਾਵੇਂ ਕਿ ਜੇ ਉਹ ਚਾਹੇ ਤਾਂ ਬਿਆਨ ਦੇ ਸਕਦਾ ਹੈ। ਸੰਬੰਧਿਤ ਮੰਤਰੀ ਮੈਂਬਰ ਨੂੰ ਸਿੱਧੇ ਰੂਪ ਵਿਚ ਨਿਯਮ 377 ਅਧੀਨ ਉਠਾਏ ਮਸਲਿਆਂ ਬਾਰੇ ਸਰਕਾਰੀ ਵਿਚਾਰਾਂ ਤੋਂ ਜਾਣੂ ਕਰਵਾਉਂਦਾ ਹੈ ਅਤੇ ਇਸ ਬਾਰੇ ਕੀਤੀ ਗਈ ਕਾਰਵਾਈ ਬਾਰੇ ਵੀ ਸੂਚਿਤ ਕਰਦਾ ਹੈ। ਇਹ ਵੀ ਯਾਦ ਰਖਿਆ ਜਾਏ ਕਿ ਇਸ ਤਰ੍ਹਾਂ ਉਠਾਏ ਗਏ ਮਸਲੇ ਕੰਮ ਦੀ ਸੂਚੀ ਵਿਚ ਸ਼ਾਮਿਲ ਨਹੀਂ ਕੀਤੇ ਜਾਂਦੇ।

ਛੇਵੀਂ ਲੋਕ ਸਭਾ ਦੇ ਚੌਥੇ ਸਮਾਗਮ ਤੋਂ ਪਹਿਲਾਂ ਨਿਯਮ 377 ਅਧੀਨ ਮਸਲੇ ਉਠਾਣ ਦੀ ਵਰਤੋਂ ਕੁਝ ਹੱਦ ਤਕ ਸੀਮਿਤ ਸੀ। ਇਸ ਦੀ ਵਧੇਰੇ ਖੁੱਲ੍ਹ ਬਾਅਦ ਵਿਚ ਹੀ ਹੋਈ ਤਾਂ ਕਿ ਮੈਂਬਰ ਜਿੰਨੀ ਜਲਦੀ ਹੋ ਸਕੇ ਜਨਤਕ ਮਹੱਤਵ ਦੇ

ਵਖ ਵਖ ਮਸਲੇ ਉਠਾ ਸਕਣ, ਖ਼ਾਸ ਤੌਰ ਤੇ ਉਹ ਜੋ ਉਨ੍ਹਾਂ ਦੇ ਚੋਣ-ਖੇਤਰਾਂ ਨਾਲ ਸੰਬੰਧ ਰਖਦੇ ਹੋਣ। ਇਹ ਦੇਖਿਆ ਹੈ ਕਿ ਮੈਂਬਰ ਇਸ ਨਿਯਮ ਅਤੇ ਢੰਗ ਦੀ ਵਧੇਰੇ ਵਰਤੋਂ ਕਰਦੇ ਹਨ ਤੇ ਇਹ ਹਰਮਨਪਿਆਰਾ ਹੋ ਰਿਹਾ ਹੈ। ਚੌਥੀ ਲੋਕ ਸਭਾ ਵਿਚ ਸਿਰਫ 36 ਮਸਲੇ ਹੀ ਨਿਯਮ 377 ਅਧੀਨ ਉਠਾਏ ਗਏ ਸਨ ਪਰ ਪੰਜਵੀਂ, ਛੇਵੀਂ ਅਤੇ ਸੱਤਵੀਂ ਲੋਕ ਸਭਾ ਦੌਰਾਨ ਅਜਿਹੇ ਮਸਲਿਆਂ ਦੀ ਸੰਖਿਆ ਕਰਮਵਾਰ 184, 829 ਅਤੇ 3134 ਸੀ।

## ਪ੍ਰਸਤਾਵ (ਮੋਸ਼ਨਜ)

ਸਦਨ ਕਈ ਫ਼ੈਸਲੇ ਲੈਂਦਾ ਹੈ ਤੇ ਆਪਣੀ ਰਾਏ ਜਨਤਕ ਮਹੱਤਵ ਵਾਲੇ ਵਖ ਵਖ ਮਸਲਿਆਂ ਬਾਰੇ ਪ੍ਰਗਟ ਕਰਦਾ ਹੈ। ਕਾਫ਼ੀ ਲੋਕਾਂ ਦੇ ਇਕੱਠ ਦੀ ਹੈਸੀਅਤ ਵਿਚ ਸਦਨ ਦੀ ਇੱਛਾ ਜਾਂ ਰਾਏ ਜਾਣਨੀ ਮੁਸ਼ਕਿਲ ਕੰਮ ਹੁੰਦਾ ਹੈ। ਇਸ ਦੀ ਪ੍ਰਾਪਤੀ ਲਈ ਮੈਂਬਰ ਇਕ ਤਜਵੀਜ਼ ਵਜੋਂ ਸਦਨ ਵਿਚ ਇਕ ਮਤਾ ਪੇਸ਼ ਕਰਦੇ ਹਨ ਜਿਸ ਵਿਚ ਕਿ ਉਨ੍ਹਾਂ ਦੀ ਰਾਏ ਜਾਂ ਇੱਛਾ ਕਰਨਾ ਹੁੰਦੀ ਹੈ, ਜੇ ਸਦਨ ਇਸ ਨੂੰ ਪਾਸ ਕਰ ਦੇਵੇ ਤਾਂ ਇਹ ਰਾਏ ਜਾਂ ਇੱਛਾ ਸਮੁੱਚੇ ਸਦਨ ਦੀ ਹੋ ਜਾਂਦੀ ਹੈ। ਇਉਂ 'ਮਤਾ', ਇਕ ਤਜਵੀਜ਼ ਹੁੰਦੀ ਹੈ ਜੋ ਕਿ ਸਦਨ ਸਾਹਮਣੇ ਫ਼ੈਸਲਾ ਕਰਨ ਜਾਂ ਰਾਏ ਪ੍ਰਗਟ ਕਰਨ ਲਈ ਪੇਸ਼ ਕੀਤਾ ਜਾਂਦਾ ਹੈ। ਇਸ ਤਰ੍ਹਾਂ ਹਰ ਸਵਾਲ ਜਿਸ ਦਾ ਕਿ ਸਦਨ ਨੇ ਫ਼ੈਸਲਾ ਕਰਨਾ ਹੁੰਦਾ ਹੈ ਜ਼ਰੂਰੀ ਹੈ ਕਿ ਕਿਸੇ ਮੈਂਬਰ ਵਲੋਂ ਪ੍ਰਸਤਾਵ ਦੇ ਤੌਰ ਤੇ ਤਜਵੀਜ਼ ਕੀਤਾ ਜਾਏ। ਸੰਸਦ ਵਿਚ ਫ਼ੈਸਲੇ ਕਿਉਂਕਿ ਪੂਰੀ ਵਿਚਾਰ ਅਤੇ ਬਹਿਸ ਬਾਅਦ ਹੀ ਕੀਤੇ ਜਾਂਦੇ ਹਨ ਤੇ ਕਿਸੇ ਮਸਲੇ ਬਾਰੇ ਸੰਸਦ ਵਿਚ ਵਿਚਾਰ ਨਹੀਂ ਕੀਤੇ ਜਾਂਦੇ ਸਿਵਾਏ ਇਸ ਦੇ ਕਿ ਕੋਈ ਪ੍ਰਸਤਾਵ ਸਪੀਕਰ ਜਾਂ ਚੇਅਰਮੈਨ ਦੀ ਸਹਿਮਤੀ ਨਾਲ ਕੀਤਾ ਜਾਏ ਜਿਸ ਤਰ੍ਹਾਂ ਦੀ ਕਿ ਸਥਿਤੀ ਮੰਗ ਕਰਦੀ ਹੋਵੇ।[13]

ਅਸਲ ਵਿਚ ਪ੍ਰਸਤਾਵ ਸੰਸਦੀ ਕਾਰਵਾਈਆਂ ਦਾ ਆਧਾਰ ਹੁੰਦੇ ਹਨ ਤੇ ਜਨਤਕ ਮਹੱਤਵ ਦਾ ਕੋਈ ਵੀ ਮਸਲਾ ਪ੍ਰਸਤਾਵ ਦਾ ਵਿਸ਼ਾ-ਵਸਤੂ ਬਣ ਸਕਦਾ ਹੈ। ਪ੍ਰਸਤਾਵ ਉਤੇ ਕੀਤੇ ਜਾਣ ਵਾਲੀ ਬਹਿਸ ਚਾਰ ਹਾਲਤਾਂ ਵਿਚੋਂ ਗੁਜ਼ਰਦੀ ਹੈ :

(ੳ) ਪ੍ਰਸਤਾਵ ਪੇਸ਼ ਕਰਨਾ;
(ਅ) ਸਪੀਕਰ ਜਾਂ ਚੇਅਰਮੈਨ ਵਲੋਂ ਸਵਾਲ ਦੀ ਤਜਵੀਜ਼;
(ੲ) ਬਹਿਸ ਜਾਂ ਵਿਚਾਰ ਜਿੱਥੇ ਖੁੱਲ੍ਹ ਹੋਵੇ; ਅਤੇ
(ਸ) ਸਦਨ ਦੀ ਪ੍ਰਵਾਨਗੀ ਜਾਂ ਫ਼ੈਸਲਾ

ਜੋ ਮੈਂਬਰ ਪ੍ਰਸਤਾਵ ਪੇਸ਼ ਕਰਦਾ ਹੈ ਉਹ ਇਸ ਨੂੰ ਇਸ ਤਰ੍ਹਾਂ ਤਿਆਰ ਕਰਦਾ ਹੈ ਜਿਵੇਂ ਕਿ ਉਹ ਉਸ ਨੂੰ ਸਦਨ ਤੋਂ ਪਾਸ ਕਰਵਾਉਣਾ ਚਾਹੁੰਦਾ ਹੋਵੇ। ਹੁਣ ਸਦਨ ਵਾਸਤੇ ਖੁੱਲ੍ਹ ਹੁੰਦੀ ਹੈ ਕਿ ਉਹ ਇਸ ਨੂੰ ਪਾਸ ਕਰੇ ਜਾਂ ਰੱਦ ਜਾਂ ਇਸ ਨੂੰ ਖ਼ਾਸ ਖ਼ਾਸ ਤਰਮੀਮਾਂ ਨਾਲ ਪਾਸ ਕਰ ਦੇਵੇ। ਇਸ ਤਰ੍ਹਾਂ ਉਹ ਮੈਂਬਰ ਜੋ ਪ੍ਰਸਤਾਵ ਨੂੰ ਪਾਸ ਹੋਇਆ ਦੇਖਣਾ ਚਾਹੁੰਦੇ ਹਨ, ਵੱਖੋ ਵੱਖ ਤਰਮੀਮਾਂ ਜਾਂ ਹੋਰ ਪ੍ਰਸਤਾਵ ਪੇਸ਼ ਕਰ ਸਕਦੇ ਹਨ ਜਦ ਕਿ ਅਸਲੀ ਪ੍ਰਸਤਾਵ ਦੀ ਪ੍ਰਧਾਨਗੀ ਕਰ ਰਹੇ ਅਧਿਕਾਰੀ ਵਲੋਂ

ਤਜਵੀਜ਼ ਹੋ ਜਾਂਦੀ ਹੈ ।

ਪ੍ਰਸਤਾਵ ਵਖ ਵਖ ਵਿਅਕਤੀਆਂ ਵਲੋਂ ਵਖ ਵਖ ਮੰਤਵਾਂ ਵਾਸਤੇ ਪੇਸ਼ ਕੀਤੇ ਜਾ ਸਕਦੇ ਹਨ । ਇਹ ਭਾਵੇਂ ਮੰਤਰੀ ਪੇਸ਼ ਕਰਨ ਜਾਂ ਵਿਅਕਤੀਗਤ ਮੈਂਬਰ । ਆਮ ਤੌਰ ਤੇ ਸਰਕਾਰੀ ਪ੍ਰਸਤਾਵ ਸਰਕਾਰ ਦੀ ਕਿਸੇ ਨੀਤੀ ਜਾਂ ਕਾਰਵਾਈ ਦੀ ਸਦਨ ਪਾਸੋਂ ਪ੍ਰਵਾਨਗੀ ਲੈਣ ਨਾਲ ਸੰਬੰਧਿਤ ਹੁੰਦੇ ਹਨ । ਦੂਜੇ ਪਾਸੇ ਵਿਅਕਤੀਗਤ ਮੈਂਬਰ ਵਲੋਂ ਪੇਸ਼ ਕੀਤੇ ਗਏ ਪ੍ਰਸਤਾਵ ਆਮ ਤੌਰ ਤੇ ਸਦਨ ਤੋਂ ਕਿਸੇ ਮਸਲੇ ਬਾਰੇ ਪ੍ਰਤਿਕਿਰਿਆ ਜਾਂ ਰਾਏ ਪ੍ਰਾਪਤ ਕਰਨ ਵਾਸਤੇ ਹੁੰਦੇ ਹਨ । ਪ੍ਰਸਤਾਵ ਭਾਵੇਂ ਸਦਨ ਦੀਆਂ ਕਾਰਵਾਈਆਂ ਦੀ ਬਹੁਤਾਤ ਨੂੰ ਆਪਣੇ ਘੇਰੇ ਵਿਚ ਲੈਂਦੇ ਹਨ ਪਰ ਇਹ ਤਿੰਨ ਮੁੱਖ-ਸ਼੍ਰੇਣੀਆਂ ਵਿਚ ਆ ਜਾਂਦੇ ਹਨ ਜਿਵੇਂ ਕਿ ਮੂਲ ਪ੍ਰਸਤਾਵ, ਇਵਜ਼ੀ ਪ੍ਰਸਤਾਵ ਅਤੇ ਸਹਾਇਕ ਪ੍ਰਸਤਾਵ ।[13]

**ਮੂਲ ਪ੍ਰਸਤਾਵ :** ਮੂਲ ਪ੍ਰਸਤਾਵ ਆਪਣੇ ਆਪ ਵਿਚ ਸੁਤੰਤਰ ਤਜਵੀਜ਼ ਹੁੰਦੀ ਹੈ ਜੋ ਕਿ ਸਦਨ ਦੀ ਪ੍ਰਵਾਨਗੀ ਲਈ ਪੇਸ਼ ਕੀਤੀ ਜਾਂਦੀ ਹੈ ਤੇ ਇਹ ਇਸ ਤਰ੍ਹਾਂ ਤਿਆਰ ਕੀਤੀ ਗਈ ਹੁੰਦੀ ਹੈ ਕਿ ਇਹ ਸਦਨ ਦੇ ਫ਼ੈਸਲੇ ਨੂੰ ਪ੍ਰਗਟ ਕਰਨ ਵਿਚ ਸਮਰੱਥ ਹੋਵੇ ।[14] ਇਹ ਨਾ ਕਿਸੇ 'ਤੇ ਨਿਰਭਰ ਹੁੰਦੇ ਅਤੇ ਨਾ ਹੀ ਕਿਸੇ ਹੋਰ ਪ੍ਰਸਤਾਵ ਵਿਚੋਂ ਨਿਕਲੇ ਹੁੰਦੇ ਹਨ । ਰਾਸ਼ਟਰਪਤੀ ਦੇ ਸੰਬੋਧਨ ਤੇ ਧੰਨਵਾਦ ਦਾ ਪ੍ਰਸਤਾਵ, ਕਿਸੇ ਜਨਤਕ ਮਹੱਤਵ ਦੇ ਮਸਲੇ ਬਾਰੇ ਮੁਲਤਵੀ ਮਤਾ, ਬੇ-ਭਰੋਸਗੀ ਦਾ ਮਤਾ, ਸਪੀਕਰ ਜਾਂ ਡਿਪਟੀ ਸਪੀਕਰ ਨੂੰ ਹਟਾਉਣ ਜਾਂ ਚੁਣਨ ਦਾ ਮਤਾ ਲੋਕ ਸਭਾ ਵਿਚ ਜਾਂ ਰਾਜ ਸਭਾ ਵਿਚ ਡਿਪਟੀ ਚੇਅਰਮੈਨ ਬਾਰੇ, ਮਰਿਆਦਾ ਪ੍ਰਸਤਾਵ ਅਤੇ ਸਾਰੇ ਮਤੇ ਮੂਲ ਪ੍ਰਸਤਾਵ ਹਨ ।[15] ਇਸ ਤੋਂ ਅੱਗੇ ਸੰਵਿਧਾਨ ਉੱਚ ਮੁਰਾਤਬੇ ਰਖਣ ਵਾਲੇ ਵਿਅਕਤੀਆਂ 'ਤੇ ਮਹਾਂਦੋਸ਼ ਲਾਉਣ ਦਾ ਅਵਸਰ ਦੇਂਦਾ ਹੈ ਜੋ ਕਿ ਸਹੀ ਰੂਪ ਵਿਚ ਤਿਆਰ ਕੀਤਾ ਗਿਆ ਮੂਲ ਪ੍ਰਸਤਾਵ ਹੀ ਹੁੰਦਾ ਹੈ ।[16]

**ਇਵਜ਼ੀ ਪ੍ਰਸਤਾਵ :** ਜੋ ਪ੍ਰਸਤਾਵ ਦੀ ਥਾਂ ਅਤੇ ਇਸ ਦੇ ਇਵਜ਼ ਵਿਚ ਰੱਖੇ ਜਾਂਦੇ ਹਨ ਉਹ ਇਵਜ਼ੀ ਪ੍ਰਸਤਾਵ ਕਹਾਉਂਦੇ ਹਨ ।[17] ਅਸਲੀ ਮਤੇ 'ਤੇ ਬਹਿਸ ਸ਼ੁਰੂ ਹੋਣ ਤੋਂ ਪਹਿਲਾਂ ਕੋਈ ਮੈਂਬਰ ਇਹ ਇਵਜ਼ੀ ਪ੍ਰਸਤਾਵ ਪੇਸ਼ ਕਰ ਸਕਦਾ ਹੈ ਜੋ ਕਿ ਅਸਲੀ ਪ੍ਰਸਤਾਵ ਦੇ ਵਿਸ਼ਾ-ਵਸਤੂ ਨਾਲ ਮੇਲ ਖਾਂਦਾ ਹੋਵੇ ਤੇ ਇਸ ਤਰ੍ਹਾਂ ਤਿਆਰ ਕੀਤਾ ਜਾਂਦਾ ਹੈ ਕਿ ਇਹ ਸਦਨ ਦੀ ਰਾਏ ਦਾ ਪ੍ਰਗਟਾ ਕਰੇ । ਬਹਿਸ ਅਸਲੀ ਪ੍ਰਸਤਾਵ ਅਤੇ ਇਵਜ਼ੀ ਪ੍ਰਸਤਾਵ ਤੇ ਇਕੱਠੀ ਹੀ ਕੀਤੀ ਜਾਂਦੀ ਹੈ ਪਰ ਸਦਨ ਦੀ ਵੋਟ ਸਿਰਫ਼ ਇਵਜ਼ੀ ਪ੍ਰਸਤਾਵ ਉਤੇ ਹੀ ਪੁਆਈ ਜਾਂਦੀ ਹੈ ।[18] ਜੇ ਇਹ ਪਾਸ ਹੋ ਜਾਏ ਤਾਂ ਇਹ ਅਸਲੀ ਪ੍ਰਸਤਾਵ ਦਾ ਥਾਂ ਲੈ ਲੈਂਦਾ ਹੈ ਜਿਸ ਬਾਰੇ ਕਿ ਵੋਟ ਨਹੀਂ ਪਾਈ ਗਈ ਹੁੰਦੀ । ਜੇ ਤਰਮੀਮ ਪ੍ਰਵਾਨ ਕੀਤੀ ਜਾਏ ਤਾਂ ਅਸਲੀ ਪ੍ਰਸਤਾਵ ਨੂੰ ਤਰਮੀਮ ਕਰਕੇ ਪਾਸ ਦਿੱਤਾ ਜਾਂਦਾ ਹੈ ।

**ਸਹਾਇਕ ਪ੍ਰਸਤਾਵ :** ਇਹ ਕਿਸੇ ਉਤੇ ਨਿਰਭਰ ਜਾਂ ਸਦਨ ਦੀ ਕਾਰਵਾਈ ਉਤੇ

ਫ਼ੈਸਲੇ ਹੁੰਦੇ ਹਨ। ਇਹ ਆਪਣੇ ਆਪ ਹੀ ਕੋਈ ਅਰਥ ਨਹੀਂ ਰੱਖਦੇ ਤੇ ਨਾ ਹੀ ਇਹ ਅਸਲੀ ਪ੍ਰਸਤਾਵ ਜਾਂ ਸਦਨ ਦੀ ਕਾਰਵਾਈ ਦੇ ਹਵਾਲੇ ਤੋਂ ਬਗੈਰ ਸਦਨ ਦਾ ਫ਼ੈਸਲਾ ਦੱਸਣ ਦੇ ਸਮਰੱਥ ਹੁੰਦੇ ਹਨ। ਸਹਾਇਕ ਪ੍ਰਸਤਾਵ ਅੱਗੋਂ ਹੋਰ ਤਿੰਨ ਸ਼੍ਰੇਣੀਆਂ ਵਿਚ ਵੰਡੇ ਜਾਂਦੇ ਹਨ :

(ੳ) ਸੰਬੰਧਿਤ ਪ੍ਰਸਤਾਵ,

(ਅ) ਥਾਂ ਮੱਲਦੇ ਪ੍ਰਸਤਾਵ ਅਤੇ

(ੲ) ਤਰਮੀਮਾਂ।[19]

ਸੰਬੰਧਿਤ ਪ੍ਰਸਤਾਵ ਸਦਨ ਵਲੋਂ ਵਖ ਵਖ ਕਿਸਮਾਂ ਦੇ ਕੰਮ ਉਤੇ ਹੁੰਦੀ ਨਿਰੰਤਰ ਕਾਰਵਾਈ ਦੀ ਪਰਪਾਟੀ ਤੋਂ ਪਛਾਣੇ ਜਾਂਦੇ ਹਨ ਜਿਵੇਂ ਕਿ ਬਿੱਲ ਚੋਣ ਜਾਂ ਸਾਂਝੀ ਕਮੇਟੀ ਦੇ ਹਵਾਲੇ ਕੀਤਾ ਜਾਏ ਜਾਂ ਇਸ ਨੂੰ ਵਿਚਾਰ ਅਧੀਨ ਲਿਆਂਦਾ ਜਾ ਰਿਹਾ ਹੈ ਜਾਂ ਇਹ ਪਾਸ ਕਰ ਦਿੱਤਾ ਜਾਏਗਾ।

ਥਾਂ ਮੱਲਣ ਵਾਲੇ ਪ੍ਰਸਤਾਵ ਕਿਸੇ ਹੋਰ ਹਵਾਲੇ 'ਤੇ ਹੁੰਦੀ ਬਹਿਸ ਦੌਰਾਨ ਪੇਸ਼ ਕੀਤੇ ਜਾਂਦੇ ਹਨ ਤੇ ਉਸ ਸਵਾਲ ਤੋਂ ਅਗਾਂਹ ਲੰਘ ਜਾਣ ਲਈ ਹੁੰਦੇ ਹਨ ਭਾਵੇਂ ਕਿ ਉਹ ਸੁਤੰਤਰ ਰੂਪ ਵਿਚ ਹੋਣ। ਕੋਈ ਵੀ ਮੈਂਬਰ ਜੋ ਕਿਸੇ ਬਿੱਲ ਤੇ ਵਿਚਾਰ ਕਰਨ ਨਾਲ ਸੰਬੰਧਿਤ ਹੁੰਦਾ ਹੈ ਉਹ ਉਸ ਦੀ ਥਾਂ ਮੱਲਣ ਲਈ ਪ੍ਰਸਤਾਵ ਪੇਸ਼ ਕਰ ਸਕਦਾ ਹੈ ਤਾਂ ਕਿ ਉਹ ਕਿਸੇ ਬਿੱਲ ਨੂੰ ਕਿਸੇ ਕਮੇਟੀ ਜਾਂ ਮੁੜ ਵੰਡ ਲਈ ਭੇਜਿਆ ਜਾ ਸਕੇ ਤਾਂ ਕਿ ਉਸ ਬਾਰੇ ਮੁੜ ਰਾਏ ਲਈ ਜਾਏ ਜਾਂ ਬਿੱਲ ਬਾਰੇ ਹੋ ਰਹੀ ਬਹਿਸ ਨੂੰ ਅੱਗੇ ਪਾ ਦਿੱਤਾ ਜਾਏ। ਅਜਿਹੇ ਵਧੇਰੇ ਪ੍ਰਸਤਾਵ ਢਿੱਲੇ ਜਿਹੇ ਹੁੰਦੇ ਹਨ।

ਤਰਮੀਮਾਂ ਕਿਸੇ ਅਸਲੀ ਪ੍ਰਸਤਾਵ ਨੂੰ ਸੁਧਾਰਨ ਜਾਂ ਉਸ ਦੇ ਕਿਸੇ ਭਾਗ ਦੀ ਥਾਂ ਮੱਲਣ ਲਈ ਹੁੰਦੀਆਂ ਹਨ। ਤਰਮੀਮਾਂ ਨਾ ਕੇਵਲ ਪ੍ਰਸਤਾਵਾਂ, ਮਤਿਆਂ ਜਾਂ ਬਿੱਲ ਦੀਆਂ ਧਾਰਾਵਾਂ ਵਿਚ ਹੀ ਕੀਤੀਆਂ ਜਾਂਦੀਆਂ ਹਨ ਬਲਕਿ ਕਿਸੇ ਬਿੱਲ ਦੀ ਇਕ ਧਾਰਾ ਦੀ ਤਰਮੀਮ ਵਿਚ ਵੀ ਤਰਮੀਮ ਕੀਤੀ ਜਾ ਸਕਦੀ ਹੈ, ਮਤੇ ਜਾਂ ਪ੍ਰਸਤਾਵ ਵਿਚ ਵੀ ਹੋ ਸਕਦੀ ਹੈ। ਇਸ ਕਿਸੇ ਬਹਿਸ ਦੌਰਾਨ ਪੇਸ਼ ਕੀਤੀ ਜਾਂਦੀ ਹੈ ਜੇ ਪ੍ਰਵਾਨ ਹੋ ਜਾਏ ਤਾਂ ਅਸਲੀ ਸਵਾਲ ਵਿਚ ਤਰਮੀਮ ਵਜੋਂ ਪਾ ਦਿੱਤੀ ਜਾਂਦੀ ਹੈ। ਇਹ ਦੱਸਣਾ ਵੀ ਜ਼ਿਕਰਯੋਗ ਹੋਏਗਾ ਕਿ ਇਵਜ਼ੀ ਪ੍ਰਸਤਾਵ ਵੀ ਸਦਨ ਦੇ ਸਾਹਮਣੇ ਇਕ ਵੱਖਰੀ ਚੀਜ਼ ਰੱਖਣ ਲਈ ਹੁੰਦਾ ਹੈ ਜੋ ਕਿ ਅਸਲੀ ਪ੍ਰਸਤਾਵ ਦੀ ਥਾਂ ਹੁੰਦਾ ਹੈ ਪਰ ਇਹ ਤਰਮੀਮ ਨਾਲੋਂ ਏਨਾ ਫ਼ਰਕ ਰੱਖਦਾ ਹੈ ਕਿ ਇਹ ਤਰਮੀਮ ਦੀ ਥਾਂ ਪ੍ਰਸਤਾਵ ਦੀ ਸਾਰੀ ਜਗ੍ਹਾ ਮੱਲਦਾ ਹੈ।

ਪ੍ਰਸਤਾਵ ਦਾ ਨੋਟਿਸ ਹੋਰਨਾਂ ਨੋਟਿਸਾਂ ਵਾਂਗ ਸਕੱਤਰ-ਜਨਰਲ ਨੂੰ ਹੀ ਦਿੱਤਾ ਜਾਂਦਾ ਹੈ।[20] ਪ੍ਰਸਤਾਵਾਂ ਦੇ ਨੋਟਿਸ ਦੇਣ ਬਾਰੇ ਕੋਈ ਸਮਾਂ ਨਿਸਚਿਤ ਨਹੀਂ ਕੀਤਾ ਗਿਆ। ਇਹ ਕਿਸੇ ਮੰਤਰੀ ਜਾਂ ਵਿਅਕਤੀਗਤ ਮੈਂਬਰ ਵਲੋਂ ਦਿੱਤਾ ਜਾ ਸਕਦਾ ਹੈ। ਪ੍ਰਸਤਾਵ ਨੂੰ ਦਾਖ਼ਲ ਜਾਂ ਰੱਦ ਕੀਤਾ ਜਾ ਸਕਦਾ ਹੈ ਜਾਂ ਪ੍ਰਧਾਨ ਵਲੋਂ ਇਸ ਦੇ ਕਿਸੇ ਇਕ ਭਾਗ ਨੂੰ ਹੀ ਆਗਿਆ ਦਿੱਤੀ ਜਾਂਦੀ ਹੈ।[21] ਕਿਸੇ ਵੀ ਪ੍ਰਸਤਾਵ ਦਾ ਵਿਸ਼ਾ-

ਵਸਤੂ ਸਵਾਲਾਂ ਦੇ ਕੇਸ ਵਿਚ ਹੋਰਨਾਂ ਗੱਲਾਂ ਦੇ ਨਾਲ ਨਾਲ ਵਿਅੰਗਮਈ ਪ੍ਰਗਟਾਵਾਂ, ਗ਼ਲਤ ਬਿਆਨਾਂ ਜਾਂ ਕਲਪਨਾ ਤੇ ਨਿਰਭਰ ਨਹੀਂ ਹੋਣਾ ਚਾਹੀਦਾ । ਇਹ ਮਰਿਆਦਾ ਦਾ ਸਵਾਲ ਨਾ ਉਠਾਏ ਤੇ ਨਾ ਹੀ ਇਹ ਮਸਲਾ ਕਿਸੇ ਅਦਾਲਤ ਦੇ ਵਿਚਾਰ-ਗੋਚਰਾ ਹੋਵੇ ।[22]

**ਅਨਿਸਚਿਤ ਪ੍ਰਸਤਾਵ :** ਉਹ ਪ੍ਰਸਤਾਵ ਜੋ ਸਪੀਕਰ ਵਲੋਂ ਦਾਖ਼ਲ ਤਾਂ ਕਰ ਲਿਆ ਗਿਆ ਹੈ ਪਰ ਉਸ ਬਾਰੇ ਬਹਿਸ ਦਾ ਦਿਨ ਅਜੇ ਨਿਸਚਿਤ ਨਾ ਕੀਤਾ ਗਿਆ ਹੋਵੇ, ਅਜਿਹੇ ਪ੍ਰਸਤਾਵ ਨੂੰ 'ਅਨਿਸਚਿਤ ਪ੍ਰਸਤਾਵ' ਕਿਹਾ ਜਾਂਦਾ ਹੈ । ਇਨ੍ਹਾਂ ਨੂੰ ਕਾਰਜ ਸਲਾਹਕਾਰ ਸੰਮਤੀ ਕੋਲ ਭੇਜਿਆ ਗਿਆ ਹੁੰਦਾ ਹੈ ਜੋ ਪ੍ਰਸਤਾਵ ਨੂੰ ਸਦਨ ਵਿਚ ਬਹਿਸ ਲਈ ਚੁਣਦੀ ਹੈ ਤੇ ਇਸ ਵਾਸਤੇ ਸਮਾਂ ਵੀ ਨਿਸਚਿਤ ਕਰਦੀ ਹੈ ।[23]

**ਪ੍ਰਸਤਾਵ ਕਿਵੇ ਪੇਸ਼ ਕੀਤਾ ਜਾਂਦਾ ਹੈ :** ਨਿਸਚਿਤ ਦਿਨ ਨੂੰ ਸਪੀਕਰ ਸੰਬੰਧਿਤ ਮੈਂਬਰ ਨੂੰ ਬੁਲਾਉਂਦਾ ਹੈ ਕਿ ਆ ਕੇ ਪ੍ਰਸਤਾਵ ਪੇਸ਼ ਕਰੇ ਤੇ ਬੋਲੇ । ਇਸ ਪਿਛੋਂ ਸਪੀਕਰ ਪ੍ਰਸਤਾਵ ਨੂੰ ਸਦਨ ਅੱਗੇ ਪੇਸ਼ ਕਰਦਾ ਹੈ । ਜੇ ਤਰਮੀਮਾਂ, ਇਵਜ਼ੀ ਪ੍ਰਸਤਾਵ ਹੋਣ ਤਾਂ ਇਹ ਅਗੇਤੀ ਨੋਟਿਸ ਦੇਣ ਵਾਲੇ ਮੈਂਬਰਾਂ ਵਲੋਂ ਪੇਸ਼ ਕੀਤੀਆਂ ਜਾਂਦੀਆਂ ਹਨ, ਫਿਰ ਬਹਿਸ ਹੁੰਦੀ ਹੈ । ਮੰਤਰੀਆਂ ਅਤੇ ਮੈਂਬਰਾਂ ਦੇ ਬੋਲਣ ਤੋਂ ਬਾਅਦ, ਪੇਸ਼ਕਾਰ ਚਾਹੇ ਤਾਂ ਆਪਣੇ ਉੱਤਰ ਦੇਣ ਦੇ ਹੱਕ ਅਨੁਸਾਰ ਫਿਰ ਬੋਲ ਸਕਦਾ ਹੈ । ਬਹਿਸ ਦੇ ਅੰਤ ਤੇ ਤਰਮੀਮਾਂ/ਇਵਜ਼ੀ ਪ੍ਰਸਤਾਵ ਜੇ ਹੋਣ ਤਾਂ ਉਨ੍ਹਾਂ ਬਾਰੇ ਸਦਨ ਦੀਆਂ ਵੋਟਾਂ ਪੁਆਈਆਂ ਜਾਂਦੀਆਂ ਹਨ ਤੇ ਨਿਪਟਾਰਾ ਕਰ ਦਿੱਤਾ ਜਾਂਦਾ ਹੈ । ਇਸ ਤੋਂ ਬਾਅਦ ਮੁਖ ਪ੍ਰਸਤਾਵ ਜਾਂ ਤਰਮੀਮ ਸ਼ੁਦਾ ਪ੍ਰਸਤਾਵ ਉਤੇ ਸਦਨ ਦੀਆਂ ਵੋਟਾਂ ਪੁਆਈਆਂ ਜਾਂਦੀਆਂ ਹਨ । ਭਾਵੇਂ ਕਿ ਨਿਯਮ 342 ਅਧੀਨ ਕੋਈ ਪ੍ਰਸਤਾਵ, ਨੀਤੀ ਜਾਂ ਸਥਿਤੀ ਜਾਂ ਬਿਆਨ ਜਾਂ ਹੋਰ ਕੋਈ ਮਸਲਾ ਜੋ ਵਿਚਾਰ-ਅਧੀਨ ਲਿਆਂਦਾ ਜਾਂਦਾ ਹੈ ਉਸ ਬਾਰੇ ਵੋਟਾਂ ਨਹੀਂ ਪੁਆਈਆਂ ਜਾਂਦੀਆਂ । ਸਦਨ ਵਲੋਂ ਪਾਸ ਕੀਤੇ ਗਏ ਪ੍ਰਸਤਾਵ ਦੀ ਨਕਲ ਸੰਬੰਧਿਤ ਮੰਤਰੀ ਨੂੰ ਢੁੱਕਵੀਂ ਕਾਰਵਾਈ ਲਈ ਭੇਜ ਦਿੱਤੀ ਜਾਂਦੀ ਹੈ ।

ਰਾਜ ਸਭਾ ਵਿਚ ਵੀ ਇਹੋ ਢੰਗ ਹੈ । ਨਿਸਚਿਤ ਦਿਨ ਤੇ ਦਿੱਤੇ ਗਏ ਸਮੇਂ ਤੇ ਜਾਂ ਜਿਸ ਤਰ੍ਹਾਂ ਦੀ ਵੀ ਸਥਿਤੀ ਹੋਵੇ, ਨਿਸਚਿਤ ਦਿਨਾਂ ਦੇ ਅਖ਼ੀਰ ਤੇ, ਚੇਅਰਮੈਨ ਸਿੱਧਾ ਹੀ ਹਰ ਸੁਆਲ ਸਦਨ ਦੇ ਅਸਲੀ ਸਵਾਲ ਬਾਰੇ ਫ਼ੈਸਲਾ ਜਾਣਨ ਲਈ ਪੇਸ਼ ਕਰ ਦਿੰਦਾ ਹੈ । ਪ੍ਰਸਤਾਵ ਪੇਸ਼ ਕਰਨ ਵਾਲੇ ਨੂੰ ਉੱਤਰ ਦੇਣ ਦਾ ਹੱਕ ਹੁੰਦਾ ਹੈ । ਅਜਿਹੇ ਪ੍ਰਸਤਾਵ ਬਾਰੇ ਤਰਮੀਮਾਂ ਵੀ ਪੇਸ਼ ਕੀਤੀਆਂ ਜਾ ਸਕਦੀਆਂ ਹਨ ।[24]

## ਮਤੇ

ਮਤਾ ਵੀ ਮੈਂਬਰਾਂ ਅਤੇ ਮੰਤਰੀਆਂ ਦੀ ਸਹੂਲਤ ਵਾਸਤੇ ਇਕ ਢੰਗ ਹੈ ਤਾਂ ਕਿ ਉਹ ਕਿਸੇ ਆਮ ਜਨਤਕ ਹਿੱਤ ਦੇ ਮਸਲੇ ਬਾਰੇ ਸਦਨ ਵਿਚ ਵਿਚਾਰ-ਵਟਾਂਦਰਾ ਕਰ ਸਕਣ ।[25] ਮਤਾ ਅਸਲ ਵਿਚ ਇਕ ਪੱਕਾ ਪ੍ਰਸਤਾਵ ਹੁੰਦਾ ਹੈ । ਆਮ ਤੌਰ ਤੇ ਪ੍ਰਸਤਾਵਾਂ

ਦੇ ਉਲਟ ਮਤਿਆਂ ਦੀ ਸ਼ਕਲ ਦੋਹਾਂ ਹੀ ਸਦਨਾਂ ਦੇ ਕਾਇਦੇ ਕਾਨੂੰਨਾਂ ਵਿਚ ਮੁਹੱਈਆ ਕੀਤੀ ਗਈ ਹੈ।[26] ਸਹੀ ਗੱਲ ਤਾਂ ਇਹ ਹੈ ਕਿ ਜੋ ਮਤਾ ਲੋਕ ਸਭਾ ਵਿਚ ਪੇਸ਼ ਕੀਤਾ ਜਾਣਾ ਹੈ ਉਹ ਰਾਏ ਜਾਂ ਸਿਫ਼ਾਰਿਸ਼ ਦੇ ਐਲਾਨ ਵਜੋਂ ਹੋਣਾ ਚਾਹੀਦਾ ਹੈ ਜਾਂ ਇਸ ਸੂਰਤ ਵਿਚ ਹੋਵੇ ਜਿਵੇਂ ਕਿ ਸਦਨ ਕਿਸੇ ਸਰਕਾਰੀ ਨੀਤੀ ਜਾਂ ਕੰਮ ਬਾਰੇ ਆਪਣੀ ਰਜ਼ਾਮੰਦੀ ਜਾਂ ਇਨਕਾਰ ਰਿਕਾਰਡ ਕਰਾ ਰਿਹਾ ਹੋਵੇ ਜਾਂ ਪੈਗਾਮ ਦੇ ਰਿਹਾ ਹੋਵੇ ਜਾਂ ਕਿਸੇ ਕਾਰਵਾਈ ਬਾਰੇ ਹੁਕਮ, ਜ਼ੋਰ ਜਾਂ ਬੇਨਤੀ ਕਰ ਰਿਹਾ ਹੋਵੇ ਜਾਂ ਕਿਸੇ ਮਸਲੇ ਜਾਂ ਸਥਿਤੀ ਤੇ ਸਰਕਾਰ ਵਲੋਂ ਵਿਚਾਰ ਵਟਾਂਦਰੇ ਲਈ ਧਿਆਨ ਖਿੱਚ ਰਿਹਾ ਹੋਵੇ ਜਾਂ ਕਿਸੇ ਅਜਿਹੀ ਸ਼ਕਲ ਵਿਚ ਹੋਵੇ ਜੋ ਸਪੀਕਰ ਨੂੰ ਢੁੱਕਵੀਂ ਜਾਪੇ। ਇਸੇ ਤਰ੍ਹਾਂ ਰਾਜ ਸਭਾ ਵਿਚ ਵੀ ਮਤਾ ਸਦਨ ਵਲੋਂ ਆਪਣੀ ਰਾਏ ਦੇ ਐਲਾਨ ਦੀ ਸੂਰਤ ਵਿਚ ਹੋਣਾ ਚਾਹੀਦਾ ਹੈ ਜਾਂ ਕੋਈ ਵੀ ਅਜਿਹੀ ਸੂਰਤ ਜੋ ਚੇਅਰਮੈਨ ਨੂੰ ਢੁੱਕਵੀਂ ਜਾਪੇ।

ਹੇਠਾਂ ਦਿੱਤੇ ਜਾ ਰਹੇ ਤੇ ਲੋਕ ਸਭਾ ਵਿਚ ਪੇਸ਼ ਕੀਤੇ ਗਏ ਮਤੇ ਆਮ ਸ਼ਰਤਾਂ ਅਤੇ ਵਖ ਵਖ ਵਿਸ਼ਿਆਂ ਬਾਰੇ ਸਪਸ਼ਟ ਕਰਦੇ ਹਨ ਜੋ ਇਨ੍ਹਾਂ ਮਤਿਆਂ ਦੁਆਰਾ ਨਿਪਟਾਏ ਗਏ ਹਨ :

1. "ਇਹ ਸੋਚਦਿਆਂ ਕਿ ਆਜ਼ਾਦੀ ਦੇ 34 ਸਾਲਾਂ ਬਾਅਦ ਵੀ ਪੱਟੀਦਰਜ਼ ਜ਼ਾਤਾਂ ਅਤੇ ਪੱਟੀਦਰਜ਼ ਕਬੀਲਿਆਂ ਦੇ ਲੋਕਾਂ ਦੀ ਬਹੁਮਤ ਨੇ ਆਪਣੇ ਆਪ ਨੂੰ ਆਰਥਕ ਅਤੇ ਸਮਾਜਿਕ ਤੌਰ ਤੇ ਸੁਧਾਰਿਆ ਨਹੀਂ, ਇਹ ਸਦਨ ਸਰਕਾਰ ਨੂੰ ਸਿਫ਼ਾਰਿਸ਼ ਕਰਦਾ ਹੈ ਕਿ ਉਹ ਇਨ੍ਹਾਂ ਸ਼੍ਰੇਣੀਆਂ ਦੇ ਪੜ੍ਹੇ ਲਿਖੇ ਨੌਜਵਾਨਾਂ ਨੂੰ ਅਗਲੇ ਪੰਜਾਂ ਸਾਲਾਂ ਦੌਰਾਨ ਨੌਕਰੀਆਂ ਮੁਹੱਈਆ ਕਰਨ ਲਈ ਵਿਉਂਤਾਂ ਤਿਆਰ ਕਰੇ।[27]
2. ਇਹ ਸਦਨ ਇਹ ਰਾਏ ਰਖਦਾ ਹੈ ਕਿ ਵਖ ਵਖ ਬੋਲੀਆਂ ਅਤੇ ਨਸਲੀ ਟੋਲੀਆਂ ਵਜੋਂ ਸਾਡੇ ਦੇਸ਼ ਦੀ ਰਾਜਸੀ ਬਣਤਰ ਵਿਚ ਵਿਲੱਖਣ ਰਾਜਸੀ ਪਛਾਣਾਂ ਦੇ ਤੌਰ ਤੇ ਪ੍ਰਗਟ ਹੋਣ ਦੇ ਢੰਗ ਅਨੁਸਾਰ ਇਸ ਗੱਲ ਦੀ ਲੋੜ ਪੈਦਾ ਹੋਈ ਹੈ ਕਿ ਕੇਂਦਰ ਅਤੇ ਰਾਜ ਦਰਮਿਆਨ ਆਰਥਕ ਅਤੇ ਹੋਰ ਰਿਸ਼ਤਿਆਂ ਨੂੰ ਮੁੜ ਸਿਰਜਿਆ ਜਾਏ, ਇਸ ਲਈ ਸਦਨ ਜ਼ੋਰ ਦੇਂਦਾ ਹੈ ਕਿ ਸੰਵਿਧਾਨ ਦੀਆਂ ਸੰਬੰਧਿਤ ਧਾਰਾਵਾਂ ਵਿਚ ਤਰਮੀਮ ਕੀਤੀ ਜਾਏ।"[28]

**ਪ੍ਰਸਤਾਵ ਅਤੇ ਮਤੇ ਦਰਮਿਆਨ ਅੰਤਰ :** ਪ੍ਰਸਤਾਵਾਂ ਅਤੇ ਮਤਿਆਂ ਨੂੰ ਇਕ ਦੂਜੇ ਤੋਂ ਸੌਖੀ ਤਰ੍ਹਾਂ ਨਿਖੇੜਿਆ ਨਹੀਂ ਜਾ ਸਕਦਾ ਕਿਉਂਕਿ ਇਨ੍ਹਾਂ ਦਰਮਿਆਨ ਬਹੁਤ ਕੁਝ ਸਾਂਝਾ ਹੈ। ਅਸਲ ਵਿਚ ਇਨ੍ਹਾਂ ਦਰਮਿਆਨ ਫ਼ਰਕ ਵਿਸ਼ੇ ਨਾਲੋਂ ਵੱਧ ਢੰਗ-ਤਰੀਕੇ ਵਿਚ ਹੈ। ਅਕਸਰ ਹੀ ਪ੍ਰਸਤਾਵ ਅਤੇ ਮਤੇ ਇਕ ਹੀ ਵਿਸ਼ੇ ਬਾਰੇ ਦਾਖ਼ਲ ਹੋ ਜਾਂਦੇ ਹਨ ਤੇ ਸ਼ਕਲ ਵਿਚ ਬਹੁਤ ਥੋੜ੍ਹਾ ਜਿਹਾ ਅੰਤਰ ਹੁੰਦਾ ਹੈ। ਉਦਾਹਰਣ ਵਜੋਂ ਹੇਠ ਲਿਖਿਆ ਪ੍ਰਸਤਾਵ ਲੋਕ ਸਭਾ ਵਿਚ 3 ਜੁਲਾਈ, 1982 ਨੂੰ ਦਾਖ਼ਲ ਕੀਤਾ ਗਿਆ :

> "ਇਹ ਦੇਖ ਕੇ ਚਿੰਤਾ ਹੁੰਦੀ ਹੈ ਕਿ ਵਖ ਵਖ ਖੇਤਰਾਂ ਵਿਚ ਵਿਕਾਸ ਦਾ ਕੰਮ ਰਾਸ਼ਟਰ ਦੀਆਂ ਇੱਛਾਵਾਂ ਸਹਿਤ ਅੱਗੇ ਨਹੀਂ ਵੱਧ ਰਿਹਾ। ਕਾਰਣ

ਇਸ ਦਾ ਇਨ੍ਹਾਂ ਦੇ ਲਾਗੂ ਹੋਣ ਵਿਚ ਪ੍ਰਬੰਧਕੀ ਦੇਰੀਆਂ ਹਨ। ਇਹ ਸਦਨ ਸਰਕਾਰ ਨੂੰ ਸਿਫ਼ਾਰਿਸ਼ ਕਰਦਾ ਹੈ ਕਿ ਸਰਕਾਰ ਕੋਈ ਰਾਸ਼ਟਰੀ ਸਥਾਈ ਜਲੰਤ ਸੰਸਥਾ ਕਾਇਮ ਕਰੇ ਜੋ ਵੱਖ ਵੱਖ ਵਿਕਾਸੀ ਸਰਗਰਮੀਆਂ ਦੀ ਕੁਸ਼ਲਤਾ ਬਾਰੇ ਨਿਰੰਤਰ ਨਜ਼ਰਸਾਨੀ ਕਰੇ, ਇਸ ਦੀ ਤਰੱਕੀ ਵਿਚ ਆਉਂਦੇ ਅੜਿਕੇ ਲੱਭੇ ਤੇ ਤੁਰਤ ਹੀ ਇਸ ਦੀ ਰੋਕਥਾਮ ਲਈ ਸਾਧਨ ਤਲਾਸ਼ ਕਰੇ ਜਿੱਥੇ ਕਿ ਕੋਈ ਪ੍ਰੋਜੈਕਟ ਰੁਕਦਾ ਜਾਂ ਢਿੱਲਾ ਹੋ ਜਾਂਦਾ ਹੈ।"

ਹੇਠ ਲਿਖਿਆ ਪੈਰਾ ਵੀ ਉਸੇ ਮੈਂਬਰ ਵਲੋਂ 13 ਅਗਸਤ 1982 ਨੂੰ ਮਤੇ ਵਜੋਂ ਦਾਖ਼ਲ ਕਰਵਾਇਆ ਗਿਆ ਸੀ :

"ਸਰਕਾਰ ਦੇ ਸਮਾਜਿਕ-ਆਰਥਿਕ ਪ੍ਰੋਗਰਾਮ ਦੀ ਤੇਜ਼ੀ ਸਹਿਤ ਵਰਤੋਂ ਦੀ ਮਹੱਤਵ-ਪੂਰਨ ਲੋੜ ਵੱਲ ਦੇਖਦਿਆਂ, ਇਹ ਸਦਨ ਸਿਫ਼ਾਰਿਸ਼ ਕਰਦਾ ਹੈ ਕਿ ਸਰਕਾਰ ਅਧੀਨ ਹੀ ਕਿਸੇ ਕੰਮ ਚਲਾਊ ਸੰਸਥਾ ਦੀ ਸਥਾਪਨਾ ਕੀਤੀ ਜਾਏ ਤਾਂ ਕਿ ਉਹ ਵੱਖ ਵੱਖ ਪੱਧਰਾਂ ਤੇ ਹੋ ਰਹੀਆਂ ਵਖ ਵਖ ਸਰਗਰਮੀਆਂ ਦੀ ਤਰੱਕੀ ਬਾਰੇ ਨਿਗਰਾਨੀ ਰਖ ਸਕੇ। ਪ੍ਰਗਤੀ ਵਿਚ ਰੁਕਾਵਟ ਪਾਉਂਦੇ ਤੱਤ ਲੱਭ ਕੇ ਉਨ੍ਹਾਂ ਨੂੰ ਹਟਾਉਣ ਲਈ ਤੁਰਤ ਸੁਝਾਅ ਦੇਵੇ ਤਾਂ ਕਿ ਉਹ ਤੇਜ਼ੀ ਸਹਿਤ ਲਾਗੂ ਹੋ ਸਕਣ।"

ਪਰ ਇਥੇ ਇਕ ਫ਼ਰਕ ਹੈ। ਸਾਰੇ ਮਤੇ ਪੱਕੇ ਪ੍ਰਸਤਾਵਾਂ ਦੀ ਸ਼੍ਰੇਣੀ ਵਿਚ ਹੀ ਆਉਂਦੇ ਹਨ, ਸੋ ਕਿਹਾ ਜਾ ਸਕਦਾ ਹੈ ਕਿ ਹਰ ਮਤਾ ਇਕ ਖ਼ਾਸ ਪ੍ਰਸਤਾਵ ਦੀ ਕਿਸਮ ਹੁੰਦੀ ਹੈ। ਜ਼ਰੂਰੀ ਨਹੀਂ ਕਿ ਸਾਰੇ ਪ੍ਰਸਤਾਵ ਹੀ ਪੱਕੇ ਪ੍ਰਸਤਾਵ ਹੋਣ। ਇਹ ਵੀ ਕਿ ਸਾਰੇ ਪ੍ਰਸਤਾਵਾਂ ਤੇ ਹੀ ਸਦਨ ਵਿਚ ਵੋਟਾਂ ਪਾਣ ਦੀ ਜ਼ਰੂਰਤ ਨਹੀਂ ਹੁੰਦੀ, ਜਦ ਕਿ ਸਾਰੇ ਹੀ ਮਤਿਆਂ ਤੇ ਵੋਟ ਹੁੰਦੀ ਹੈ। ਮਤੇ ਵਾਸਤੇ ਇਵਜ਼ੀ ਪ੍ਰਸਤਾਵ ਨਹੀਂ ਪੇਸ਼ ਕੀਤਾ ਜਾਂਦਾ ਜਦ ਕਿ ਮੂਲ ਪ੍ਰਸਤਾਵਾਂ ਨੂੰ ਛੱਡ ਕੇ ਅਜਿਹੇ ਪ੍ਰਸਤਾਵ, ਪ੍ਰਸਤਾਵਾਂ ਬਾਰੇ ਪੇਸ਼ ਕੀਤੇ ਜਾ ਸਕਦੇ ਹਨ।

**ਮਤਿਆਂ ਦੀਆਂ ਕਿਸਮਾਂ** :

ਮਤਿਆਂ ਨੂੰ ਵਿਅਕਤੀਗਤ ਮੈਂਬਰਾਂ ਦੇ ਮਤਿਆਂ, ਸਰਕਾਰੀ ਮਤਿਆਂ ਅਤੇ ਸੰਵਿਧਾਨਿਕ ਮਤਿਆਂ ਦੇ ਰੂਪ ਵਿਚ ਸ਼੍ਰੇਣੀਬੱਧ ਕੀਤਾ ਜਾ ਸਕਦਾ ਹੈ।

(ੳ) **ਵਿਅਕਤੀਗਤ ਮੈਂਬਰਾਂ ਦੇ ਮਤੇ :** ਜੋ ਮਤੇ ਵਿਅਕਤੀਗਤ ਮੈਂਬਰ ਵਲੋਂ ਪੇਸ਼ ਕੀਤੇ ਜਾਂਦੇ ਹਨ, ਉਨ੍ਹਾਂ ਨੂੰ ਵਿਅਕਤੀਗਤ ਮੈਂਬਰਾਂ ਦੇ ਮਤੇ ਕਿਹਾ ਜਾਂਦਾ ਹੈ। ਇਹ ਅਸਲ ਵਿਚ ਸਰਕਾਰ ਨੂੰ ਇਸ ਯੋਗ ਕਰਦੇ ਹਨ ਕਿ ਉਹ ਸਦਨ ਦੇ ਜਜ਼ਬਾਤਾਂ ਨੂੰ ਉਨ੍ਹਾਂ ਸੁਝਾਵਾਂ ਦੇ ਪ੍ਰਸੰਗ ਵਿਚ ਸਮਝਣ ਦਾ ਯਤਨ ਕਰੇ ਜੋ ਅਜੇ ਰੁਕੇ ਪਏ ਹਨ ਜਾਂ ਲੋਕ ਰਾਏ ਤੋਂ ਵੀ ਅੱਗੇ ਹਨ। ਹਰ ਦੂਜੇ ਸ਼ੁਕਰਵਾਰ ਢਾਈ ਘੰਟੇ ਦੀ ਬੈਠਕ ਦੇ ਅੰਤ 'ਤੇ ਵਿਅਕਤੀਗਤ ਮੈਂਬਰਾਂ ਦੇ ਮਤਿਆਂ ਤੇ ਬਹਿਸ ਦਾ ਸਮਾਂ ਹੁੰਦਾ ਹੈ। ਮਤਾ ਪੇਸ਼ ਕਰਨ ਵਾਲੇ ਵਿਅਕਤੀ ਨੂੰ ਇਸ ਬਾਰੇ ਸਕੱਤਰ-ਜਨਰਲ ਨੋਟਿਸ ਪੇਸ਼ ਕਰਨ ਦੀ ਆਪਣੀ ਇੱਛਾ ਦਾ ਪ੍ਰਗਟਾਵਾ ਕਰੇ। ਲੋਕ ਸਭਾ ਵਿਚ ਤਿੰਨਾਂ ਮੈਂਬਰਾਂ ਦੇ ਨਾਂ ਅਤੇ ਰਾਜ ਸਭਾ ਵਿਚ ਪੰਜਾਂ ਦੇ ਨਾਵਾਂ ਦੀ ਵੋਟ ਦੁਆਰਾ ਚੋਣ ਕੀਤੀ ਜਾਂਦੀ ਹੈ ਉਨ੍ਹਾਂ

ਸਭਨਾਂ ਵਿਚੋਂ ਜਿਨ੍ਹਾਂ ਕਿ ਮਤੇ ਪੇਸ਼ ਕਰਨ ਦੀ ਇੱਛਾ ਜ਼ਾਹਿਰ ਕੀਤੀ ਹੈ ਨੂੰ ਕਿਹਾ ਜਾਂਦਾ ਹੈ ਕਿ ਹਰੇਕ ਜਣਾ ਇਕ ਇਕ ਮਤਾ ਪੇਸ਼ ਕਰੇ।[29] ਜੇ ਇਹ ਮਤੇ ਦਾਖ਼ਲ ਕਰ ਲਏ ਜਾਣ ਤਾਂ ਇਹ ਵਿਅਕਤੀਗਤ ਮੈਂਬਰਾਂ ਦੀ ਕੰਮ ਦੀ ਸੂਚੀ ਵਿਚ ਦਰਜ਼ ਕਰ ਲਏ ਜਾਂਦੇ ਹਨ। ਮੁੱਖੀ ਦੇ ਬੁਲਾਣ ਤੇ ਸੰਬੰਧਿਤ ਮੈਂਬਰ ਮਤਾ ਪੇਸ਼ ਕਰਦਾ ਹੈ ਤੇ ਇਸ ਬਾਰੇ ਕੁਝ ਸ਼ਬਦ ਕਹਿੰਦਾ ਹੈ।[30] ਦੂਜੇ ਮੈਂਬਰ ਅਤੇ ਸੰਬੰਧਿਤ ਮੰਤਰੀ ਵੀ ਇਸ ਪਿਛੋਂ ਬੋਲਦੇ ਹਨ। ਕੋਈ ਵੀ ਮੈਂਬਰ ਮਤੇ ਦੇ ਪੇਸ਼ ਕੀਤੇ ਜਾਣ ਤੇ ਨਿਯਮਾਂ ਅਨੁਸਾਰ ਮਤੇ ਵਿਚ ਕੋਈ ਤਰਮੀਮ ਪੇਸ਼ ਕਰਦਾ ਹੈ।[31] ਵਿਅਕਤੀਗਤ ਮੈਂਬਰਾਂ ਦੇ ਮਤਿਆਂ ਤੇ ਬਹਿਸ ਦਾ ਸਮਾਂ ਵਿਅਕਤੀਗਤ ਮੈਂਬਰਾਂ ਦੇ ਬਿੱਲਾਂ ਅਤੇ ਮਤਿਆਂ ਬਾਰੇ ਕਮੇਟੀ ਕਰਦੀ ਹੈ। ਆਮ ਤੌਰ ਤੇ ਇਨ੍ਹਾਂ ਮਤਿਆਂ 'ਤੇ ਵਿਚਾਰ ਲਈ ਦੋ ਘੰਟੇ ਦਾ ਸਮਾਂ ਦਿੱਤਾ ਜਾਂਦਾ ਹੈ। ਮਤਾ ਪੇਸ਼ ਕਰਨ ਵਾਲੇ ਨੂੰ ਹੱਕ ਹੈ ਕਿ ਉਹ ਮੰਤਰੀ ਦੀ ਤਕਰੀਰ ਤੋਂ ਬਾਅਦ ਉੱਤਰ ਦੇਵੇ।

(ਅ) **ਸਰਕਾਰੀ ਮਤੇ :** ਮੰਤਰੀਆਂ ਵਲੋਂ ਪੇਸ਼ ਮਤੇ "ਸਰਕਾਰੀ ਮਤੇ" ਕਹੇ ਜਾਂਦੇ ਹਨ। ਮੰਤਰੀਆਂ ਨੂੰ ਵੀ ਆਪਣੇ ਮਤੇ ਦੀ ਇੱਛਾ ਪ੍ਰਗਟ ਕਰਨ ਲਈ ਸਕੱਤਰ-ਜਨਰਲ ਨੂੰ ਅਗਾਊਂ ਨੋਟਿਸ ਦੇਣਾ ਪੈਂਦਾ ਹੈ। ਭਾਵੇਂ ਕਿਸੇ ਵਾਸਤੇ ਕੋਈ ਸਮਾਂ ਨਿਸਚਿਤ ਨਹੀਂ ਕੀਤਾ ਗਿਆ ਪਰ ਇਕ ਪਰਪਾਟੀ ਦੇ ਤੌਰ ਤੇ ਮੰਤਰੀ ਅਜਿਹੇ ਨੋਟਿਸ ਕਈ ਕਈ ਦਿਨ ਪਹਿਲਾਂ ਹੀ ਦੇ ਛੱਡਦੇ ਹਨ। ਇਨ੍ਹਾਂ ਨੋਟਿਸਾਂ ਉਤੇ ਵੀ ਨਿਯਮ ਦਾਖ਼ਲਾ ਲਾਗੂ ਹੁੰਦੇ ਹਨ ਜੋ ਕਿ ਵਿਅਕਤੀਗਤ ਮੈਂਬਰਾਂ ਦੇ ਮਤਿਆਂ 'ਤੇ ਲਾਗੂ ਹੁੰਦੇ ਹਨ। ਕਿਸੇ ਵੀ ਸਰਕਾਰੀ ਮਤੇ ਦੇ ਦਾਖ਼ਲ ਹੋ ਜਾਣ ਬਾਅਦ ਸਦਨ ਵਲੋਂ ਇਸ ਵਾਸਤੇ ਸਮਾਂ ਦਿੱਤਾ ਜਾਂਦਾ ਹੈ ਜੋ ਕਿ ਕੰਮ ਦੀ ਸਲਾਹਕਾਰ ਕਮੇਟੀ ਵਲੋਂ ਸਿਫ਼ਾਰਿਸ਼ ਕੀਤਾ ਗਿਆ ਹੁੰਦਾ ਹੈ।[32] ਬਾਕੀ ਸਾਰਾ ਢੰਗ ਇਸ ਦੇ ਨਿਪਟਾਰੇ ਦਾ ਓਹੀ ਹੁੰਦਾ ਹੈ ਜੋ ਕਿ ਵਿਅਕਤੀਗਤ ਮੈਂਬਰਾਂ ਦੇ ਮਤਿਆਂ ਵਾਸਤੇ ਹੁੰਦਾ ਹੈ।

ਮੰਤਰੀਆਂ ਵਲੋਂ ਪੇਸ਼ ਕੀਤੇ ਗਏ ਮਤੇ ਅਕਸਰ ਸਦਨ ਦੀ ਅੰਤਰ-ਰਾਸ਼ਟਰੀ ਸੰਧੀਆਂ, ਕਨਵੈਨਸ਼ਨਾਂ ਜਾਂ ਸਮਝੌਤਿਆਂ ਬਾਰੇ ਪ੍ਰਵਾਨਗੀ ਲੈਣ ਲਈ ਹੁੰਦੇ ਹਨ ਜਿਨ੍ਹਾਂ ਵਿਚ ਕਿ ਸਰਕਾਰ ਧਿਰ ਵਜੋਂ ਹੁੰਦੀ ਹੈ ਜਾਂ ਕੋਈ ਖ਼ਾਸ ਨੀਤੀਆਂ ਦੇ ਐਲਾਨ ਜਾਂ ਪ੍ਰਵਾਨਗੀ ਲਈ ਹੁੰਦੇ ਹਨ ਜਿਵੇਂ ਕਿ—ਰਾਸ਼ਟਰੀ ਤੇ ਅੰਤਰ-ਰਾਸ਼ਟਰੀ—ਸਰਕਾਰ ਦੀਆਂ ਜਾਂ ਕੁਝ ਕਮੇਟੀਆਂ ਦੀਆਂ ਸਿਫ਼ਾਰਿਸ਼ਾਂ ਦੀ ਪ੍ਰਵਾਨਗੀ ਪ੍ਰਾਪਤ ਕਰਨ ਲਈ ਹੁੰਦੇ ਹਨ।

(ੲ) **ਸੰਵਿਧਾਨਿਕ ਮਤੇ :** ਇਹ ਮਤੇ ਮੰਤਰੀ ਜਾਂ ਵਿਅਕਤੀਗਤ ਮੈਂਬਰ ਦੋਹਾਂ ਵਲੋਂ ਹੋ ਸਕਦੇ ਹਨ। ਇਨ੍ਹਾਂ ਨੂੰ ਇਸ ਤਰ੍ਹਾਂ ਕਿਹਾ ਹੀ ਇਸ ਲਈ ਜਾਂਦਾ ਹੈ ਕਿ ਇਹ ਸੰਵਿਧਾਨ ਦੀ ਕਿਸੇ ਧਾਰਾ ਜਾਂ ਸੰਸਦ ਦੇ ਕਿਸੇ ਐਕਟ ਦੀ ਵਕਾਲਤ ਵਾਸਤੇ ਹੁੰਦਾ ਹੈ।[33] ਕਈ ਕਾਨੂੰਨਾਂ ਵਿਚ ਸਰਕਾਰ ਵਲੋਂ ਤੇਜ਼ੀ ਨਾਲ ਮੰਗ ਕੀਤੀ ਜਾਂਦੀ ਹੈ ਕਿ ਉਹ ਕੋਈ ਮਤਾ ਇਕ ਨਿਸਚਿਤ ਸਮੇਂ ਦੇ ਦੌਰਾਨ ਪੇਸ਼ ਕਰੇ। ਕਿਸੇ ਸੰਵਿਧਾਨਿਕ ਮਤੇ ਨੂੰ ਪੇਸ਼ ਕਰਨ ਵਾਸਤੇ ਕੋਈ ਨਿਸਚਿਤ ਨੋਟਿਸ ਸਮਾਂ ਨਹੀਂ ਹੈ ਜੇ ਇਹ ਸਮਾਂ ਵਿਧਾਨ ਦੇ ਕਿਸੇ ਆਰਟੀਕਲ ਵਿਚ ਜਾਂ ਸੰਵਿਧਾਨ ਦੀ ਕਿਸੇ ਧਾਰਾ ਵਿਚ ਜਿਸ ਅਧੀਨ ਕਿ ਇਹ ਪੇਸ਼ ਕੀਤਾ ਜਾ ਰਿਹਾ ਹੈ ਨਾ ਦਿੱਤਾ ਹੋਵੇ।[34] ਅਜਿਹਾ ਮਤਾ ਦਾਖ਼ਲ ਹੋ ਜਾਣ

ਤੋਂ ਬਾਅਦ ਇਸ ਤੇ ਓਨਾ ਸਮਾਂ ਬਹਿਸ ਕੀਤੀ ਜਾਂਦੀ ਹੈ ਜਿੰਨਾ ਕਿ ਸਦਨ ਨੇ ਕੰਮ ਸਲਾਹਕਾਰ ਕਮੇਟੀ ਦੀ ਸਿਫ਼ਾਰਿਸ਼ ਤੇ ਨਿਯਤ ਕੀਤਾ ਹੋਵੇ ਤੇ ਇਹ ਸਮਾਂ ਸਰਕਾਰੀ ਕੰਮ ਦੇ ਸਮੇਂ ਵਿਚ ਲਿਆ ਜਾਂਦਾ ਹੈ।

ਹਰ ਮਤੇ ਦੀ ਇਕ ਨਕਲ ਚਾਹੇ ਨਿੱਜੀ, ਸਰਕਾਰੀ ਜਾਂ ਸੰਵਿਧਾਨਿਕ ਹੋਵੇ, ਸੰਬੰਧਿਤ ਮੰਤਰੀ ਨੂੰ ਭੇਜ ਦਿੱਤੀ ਜਾਂਦੀ ਹੈ ਜਦ ਕਿ ਇਹ ਪਾਸ ਹੋ ਜਾਏ ਤਾਂ ਭੇਜਣ ਦਾ ਕੰਮ ਸਕੱਤਰ-ਜਨਰਲ ਕਰਦਾ ਹੈ।

**ਸਦਨ ਦੇ ਪਾਸ ਪ੍ਰਸਤਾਵ ਜਾਂ ਮਤਿਆਂ ਦਾ ਅਸਰ :** ਕਿਸੇ ਪ੍ਰਸਤਾਵ ਜਾਂ ਮਤੇ ਤੇ ਵੋਟ ਕਰਵਾ ਕੇ ਸਦਨ ਉਸ ਵਿਸ਼ੇ ਬਾਰੇ ਆਪਣੀ ਰਾਏ ਦਾ ਐਲਾਨ ਕਰਦਾ ਹੈ ਤੇ ਇਹ ਸਦਨ ਦਾ ਇਕ ਹੁਕਮ ਬਣ ਜਾਂਦਾ ਹੈ। ਜਿਥੋਂ ਤਕ ਉਸ ਦੇ ਪ੍ਰਭਾਵ ਦਾ ਸੰਬੰਧ ਹੈ, ਸੰਸਦ ਦੇ ਪਾਸ ਕੀਤੇ ਮਤੇ ਹੇਠਲੀਆਂ ਸ਼੍ਰੇਣੀਆਂ ਵਿਚ ਆਉਂਦੇ ਹਨ :

1. ਉਹ ਮਤੇ ਜੋ ਸਿਰਫ ਸਦਨ ਦੀ ਰਾਏ ਹੀ ਪ੍ਰਗਟ ਕਰਦੇ ਹਨ ਸਰਕਾਰ ਉਨ੍ਹਾਂ ਪ੍ਰਤੀ ਪਾਬੰਦ ਨਹੀਂ ਹੁੰਦੀ। ਪਰਪਾਟੀ ਵਜੋਂ ਇਹ ਪੂਰੀ ਤਰ੍ਹਾਂ ਸਰਕਾਰ ਦੀ ਮਰਜ਼ੀ ਤੇ ਨਿਰਭਰ ਕਰਦਾ ਹੈ ਕਿ ਇਨ੍ਹਾਂ ਮਤਿਆਂ ਦੀਆਂ ਰਾਵਾਂ ਨੂੰ ਮੰਨਣਾ ਹੈ ਕਿ ਨਹੀਂ।
2. ਸਰਕਾਰ ਦੀਆਂ ਆਪਣੀਆਂ ਕਾਰਵਾਈਆਂ ਨਾਲ ਸੰਬੰਧ ਰਖਦੇ ਤੇ ਸਦਨ ਵਲੋਂ ਪਾਸ ਕੀਤੇ ਗਏ ਮਤੇ ਸਰਕਾਰ ਦੇ ਪਾਬੰਦ ਹੁੰਦੇ ਹਨ ਤੇ ਇਨ੍ਹਾਂ ਦੀ ਕਾਨੂੰਨੀ ਸ਼ਕਤੀ ਹੁੰਦੀ ਹੈ। ਇਨ੍ਹਾਂ ਦੀ ਕਾਨੂੰਨੀ ਯੋਗਤਾ ਨੂੰ ਕਿਸੇ ਵੀ ਅਦਾਲਤ ਵਿਚ ਵੰਗਾਰਿਆ ਨਹੀਂ ਜਾ ਸਕਦਾ।
3. ਉਹ ਮਤੇ ਜੋ ਸੰਵਿਧਾਨਿਕ ਅਸਰ ਰਖਦੇ ਹਨ, ਪਾਸ ਹੋ ਜਾਣ ਤਾਂ ਸਰਕਾਰ ਲਈ ਪਾਬੰਦ ਹੁੰਦੇ ਹਨ ਤੇ ਕਾਨੂੰਨ ਦੀ ਸ਼ਕਤੀ ਰਖਦੇ ਹਨ। ਸੰਵਿਧਾਨ ਅਜਿਹੇ ਮਤੇ ਪੇਸ਼ ਕਰਨ ਦੀ ਆਗਿਆ ਵੀ ਦੇਂਦਾ ਹੈ ਜੋ ਕਿ ਰਾਸ਼ਟਰਪਤੀ ਤੇ ਮਹਾਦੋਸ਼ ਥਾਪਣ, ਰਾਜ ਸਭਾ ਦੇ ਡਿਪਟੀ ਚੇਅਰਮੈਨ ਨੂੰ ਹਟਾਉਣ ਬਾਰੇ, ਉਪ-ਰਾਸ਼ਟਰਪਤੀ, ਸਪੀਕਰ ਅਤੇ ਡਿਪਟੀ ਸਪੀਕਰ ਨੂੰ ਹਟਾਉਣ ਬਾਰੇ, ਰਾਸ਼ਟਰਪਤੀ ਵਲੋਂ ਲਏ ਕਿਸੇ ਆਰਡੀਨੈਂਸ ਨੂੰ ਨਾਮਨਜ਼ੂਰ ਕਰਨ ਲਈ, ਸੰਸਦ ਨੂੰ ਇਹ ਅਧਿਕਾਰ ਦੇਣ ਲਈ ਕਿ ਉਹ ਰਾਜ ਸੂਚੀ ਦੇ ਕਿਸੇ ਮਸਲੇ ਬਾਰੇ ਰਾਸ਼ਟਰੀ ਹਿੱਤਾਂ ਵਿਚ ਕਾਨੂੰਨ ਤਿਆਰ ਕਰੇ, ਸਰਬ-ਭਾਰਤੀ ਸੇਵਾਵਾਂ ਪੈਦਾ ਕਰਨਾ ਅਤੇ ਸੰਕਟ-ਕਾਲੀਨ ਸਥਿਤੀ ਦੇ ਐਲਾਨ ਦੀ ਮਨਜ਼ੂਰੀ ਲਈ।[35]

ਮਤਿਆਂ ਦਾ ਮੰਤਵ ਤਾਂ ਸਿਰਫ ਸਦਨ ਦੀ ਰਾਏ ਪ੍ਰਾਪਤ ਕਰਨੀ ਹੁੰਦੀ ਹੈ ਪਰ ਕਦੇ ਕਦੇ ਅਜਿਹੀ ਸਥਿਤੀ ਪੈਦਾ ਹੋ ਜਾਂਦੀ ਹੈ ਜਦ ਵਿਰੋਧੀ ਧਿਰ ਸਰਕਾਰੀ ਧਿਰ ਦੀਆਂ ਆਸਾਂ ਉਮੀਦਾਂ ਦੇ ਉਲਟ ਮਤੇ ਨੂੰ ਸਦਨ ਪਾਸੋਂ ਪਾਸ ਕਰਵਾ ਲੈਂਦੀ ਹੈ। ਅਜਿਹੀ ਸਥਿਤੀ ਵਿਚ ਕੀ ਇਸ ਮਤੇ ਨੂੰ ਸਰਕਾਰ ਦੇ ਡੇਗਣ ਦਾ ਮਤਾ ਸਮਝਿਆ ਜਾਏ ? ਸਰਕਾਰ ਨੂੰ ਅਸਤੀਫ਼ਾ ਦੇ ਦੇਣਾ ਜਾਂ ਸਦਨ ਨੂੰ ਭੰਗ ਕਰ ਦੇਣਾ ਚਾਹੀਦਾ ਹੈ ? ਸਰਕਾਰ ਦੇ ਅਸਤੀਫ਼ੇ ਬਾਰੇ ਕੋਈ ਪੱਕੇ ਪੀਡੇ ਕਾਨੂੰਨ ਨਹੀਂ ਹਨ। ਖੁੱਲ੍ਹਾ ਸਿਧਾਂਤ

ਤਾਂ ਇਹ ਹੈ ਕਿ ਸਰਕਾਰ ਤੋਂ ਅਸਤੀਫ਼ੇ ਜਾਂ ਸਦਨ ਦੇ ਭੰਗ ਕਰਨ ਦੀ ਉਮੀਦ ਕੀਤੀ ਜਾਂਦੀ ਹੈ, ਜੇ ਇਹ ਕਿਸੇ ਮੁਖ ਵਿਸ਼ੇ ਉਤੇ ਹਾਰ ਖਾ ਗਈ ਹੈ ਜਾਂ ਕਿਸੇ ਖ਼ਾਸ ਬੇ-ਭਰੋਸਗੀ ਦੇ ਮਤੇ ਬਾਰੇ ਹੈ ਤੇ ਜੋ ਵਿਰੋਧੀ ਪੱਖ ਨੇ ਪੇਸ਼ ਕੀਤਾ ਹੋਵੇ ਤੇ ਸਦਨ ਵਲੋਂ ਪਾਸ ਕਰ ਦਿੱਤਾ ਗਿਆ ਹੋਵੇ ।

## ਬੇ-ਭਰੋਸਗੀ ਦਾ ਪ੍ਰਸਤਾਵ

ਮੰਤਰੀ ਮੰਡਲੀ ਉਦੋਂ ਤਕ ਹੀ ਕਾਇਮ ਰਹਿੰਦਾ ਹੈ ਜਦ ਤਕ ਕਿ ਉਹ ਲੋਕ ਸਭਾ ਦਾ ਵਿਸ਼ਵਾਸ ਪ੍ਰਾਪਤ ਕਰਦਾ ਹੈ ।[36] ਕਿਸੇ ਵੀ ਘੜੀ ਜੇ ਇਸ ਨੂੰ ਮੰਤਰੀ ਮੰਡਲ ਤੇ ਵਿਸ਼ਵਾਸ ਨਾ ਰਹੇ ਤਾਂ ਸਰਕਾਰ ਨੂੰ ਸੰਵਿਧਾਨਿਕ ਤੌਰ ਤੇ ਅਸਤੀਫ਼ਾ ਦੇਣਾ ਪੈਂਦਾ ਹੈ ਪ੍ਰਧਾਨ ਮੰਤਰੀ ਸਦਨ ਨੂੰ ਭੰਗ ਕਰੇ ਜਾਂ ਨਾ ਕਰੇ । ਇਸ ਭਰੋਸੇ ਨੂੰ ਪ੍ਰਾਪਤ ਕਰਨ ਦਾ ਢੰਗ 'ਬੇ-ਭਰੋਸਗੀ' ਦਾ ਪ੍ਰਸਤਾਵ ਹੁੰਦਾ ਹੈ ਜੋ ਕਿ ਨਿਯਮਾਂ ਅਨੁਸਾਰ ਇਸ ਸੰਬੰਧੀ ਪ੍ਰਸਤਾਵ ਪੇਸ਼ ਕਰਕੇ ਪਤਾ ਲਗਾਇਆ ਜਾਂਦਾ ਹੈ ।

ਸੰਵਿਧਾਨ ਵਿਚ ਕੋਈ ਤੁਰਤ ਨਿਯਮ ਨਹੀਂ ਹੈ ਕਿ ਸੰਸਦ ਪ੍ਰਤੀ ਕਿਸੇ ਮੰਤਰੀ ਦੀ ਵਿਅਕਤੀਗਤ ਜ਼ਿੰਮੇਦਾਰੀ ਪ੍ਰਗਟ ਕਰੇ ਕਿ ਉਸ ਦੇ ਮਹਿਕਮੇ ਵਿਚ ਕੋਈ ਕੰਮ ਕਰ ਦਿੱਤਾ ਗਿਆ ਹੈ ਕਿ ਨਹੀਂ । ਇਹ ਜ਼ਿੰਮੇਵਾਰੀ ਸਾਂਝੇ ਰੂਪ ਵਿਚ ਹੈ । ਇਸ ਲਈ ਸਿਰਫ਼ ਇਕ ਪ੍ਰਸਤਾਵ ਜੋ ਮੰਤਰੀ-ਮੰਡਲ ਵਿਚ ਅਵਿਸ਼ਵਾਸ ਪ੍ਰਗਟਾ ਰਿਹਾ ਹੋਵੇ, ਉਸ ਨੂੰ ਸਮੁੱਚੇ ਰੂਪ ਵਿਚ ਹੀ ਦਾਖ਼ਲ ਕੀਤਾ ਜਾਂਦਾ ਹੈ । ਇਸ ਤਰ੍ਹਾਂ ਕਿਸੇ ਇਕ ਮੰਤਰੀ ਵਿਚ ਅਵਿਸ਼ਵਾਸ ਦੇ ਪ੍ਰਗਟਾਵੇ ਦਾ ਕੋਈ ਸਵਾਲ ਹੀ ਪੈਦਾ ਨਹੀਂ ਹੁੰਦਾ ।[37]

ਨਿਖੇਧੀ ਪ੍ਰਸਤਾਵ ਦੇ ਉਲਟ ਅਵਿਸ਼ਵਾਸ ਦੇ ਪ੍ਰਸਤਾਵ ਨੂੰ ਆਪਣੇ ਆਧਾਰ ਲਈ ਜਗ੍ਹਾ ਨਹੀਂ ਬਣਾਉਣੀ ਪੈਂਦੀ । ਬੇ-ਭਰੋਸਗੀ ਦਾ ਪ੍ਰਸਤਾਵ ਇਸ ਦੇ ਉਠਾਏ ਜਾਣ ਵਾਲੇ ਦਿਨ ਹੀ ਬੈਠਕ ਸ਼ੁਰੂ ਹੋਣ ਤੋਂ ਪਹਿਲਾਂ ਦੇਣਾ ਪੈਂਦਾ ਹੈ । ਨਿਯਮਾਂ ਵਿਚ ਦਾਖ਼ਲ-ਯੋਗਤਾ ਬਾਰੇ ਕੁਝ ਨਹੀਂ ਲਿਖਿਆ ਗਿਆ, ਸਪੀਕਰ ਨੂੰ ਅਧਿਕਾਰ ਹੈ ਕਿ ਉਹ ਪ੍ਰਸਤਾਵ ਦੇ ਠੀਕ ਜਾਂ ਗ਼ਲਤ ਹੋਣ ਬਾਰੇ ਫ਼ੈਸਲਾ ਕਰ ਲਵੇ ।

ਜੇ ਸਪੀਕਰ ਦੀ ਰਾਏ ਵਿਚ ਪ੍ਰਸਤਾਵ ਠੀਕ ਹੈ ਤਾਂ ਉਹ ਮੈਂਬਰ ਨੂੰ ਬੁਲਾ ਕੇ, ਸਵਾਲਾਂ ਦਾ ਘੰਟਾ ਖ਼ਤਮ ਹੋਣ ਤੇ ਕਹਿੰਦਾ ਹੈ ਕਿ ਉਹ ਸਦਨ ਦੀ ਆਗਿਆ ਪ੍ਰਾਪਤ ਕਰੇ ਜਾਂ ਸਪੀਕਰ ਆਪ ਪ੍ਰਸਤਾਵ ਸਦਨ ਨੂੰ ਪੜ੍ਹ ਕੇ ਸੁਣਾਉਂਦਾ ਹੈ ਤੇ ਉਨ੍ਹਾਂ ਮੈਂਬਰਾਂ ਨੂੰ ਬੇਨਤੀ ਕਰਦਾ ਹੈ ਜੋ ਇਸ ਦੇ ਹੱਕ ਵਿਚ ਹਨ ਤੇ ਉਹ ਆਪੋ ਆਪਣੀਆਂ ਥਾਵਾਂ 'ਤੇ ਖਲੋ ਜਾਂਦੇ ਹਨ । ਜੇ ਪੰਜਾਹ ਤੋਂ ਘੱਟ ਮੈਂਬਰ ਨਾ ਖਲੋਣ ਤਾਂ ਸਪੀਕਰ ਆਗਿਆ ਦਾ ਐਲਾਨ ਕਰ ਦਿੰਦਾ ਹੈ । ਦੂਜੀ ਹ਼ਾਲਤ ਵਿਚ, ਇਹ ਸਮਝਿਆ ਜਾਂਦਾ ਹੈ ਕਿ ਮੈਂਬਰ ਨੂੰ ਸਦਨ ਵਲੋਂ ਆਗਿਆ ਨਹੀਂ ਦਿੱਤੀ ਗਈ । ਬੇ-ਭਰੋਸਗੀ ਦਾ ਜੋ ਪ੍ਰਸਤਾਵ ਇਕ ਵਾਰ ਦਾਖ਼ਲ ਹੋ ਜਾਂਦਾ ਹੈ ਉਸ ਤੇ ਦਸਾਂ ਦਿਨਾਂ ਦੇ ਵਿਚ ਵਿਚ ਵਿਚਾਰ ਕਰਨੀ ਪੈਂਦੀ ਹੈ । ਸਪੀਕਰ, ਸਰਕਾਰ ਦੀ ਰਾਏ ਲੈਣ ਪਿਛੋਂ, ਬਹਿਸ ਦਾ ਦਿਨ ਨਿਯਤ ਕਰਦਾ ਹੈ । ਜੇ ਸਰਕਾਰ ਚਾਹੇ ਤਾਂ ਇਸ ਤੇ ਬਹਿਸ ਤੁਰਤ ਵੀ ਹੋ ਸਕਦੀ ਹੈ । ਅਕਸਰ ਸਮਾਂ ਕੰਮ ਦੀ ਸਲਾਹਕਾਰ ਸੰਮਤੀ ਦੀ ਸਿਫਾਰਿਸ਼ ਨਾਲ ਹੀ

ਨਿਸਚਿਤ ਕੀਤਾ ਜਾਂਦਾ ਹੈ। ਮੈਂਬਰਾਂ ਦੇ ਬੋਲ ਚੁੱਕਣ ਬਾਅਦ ਅਕਸਰ ਪ੍ਰਧਾਨ ਮੰਤਰੀ ਆਪ ਆਪਣੀ ਸਰਕਾਰ 'ਤੇ ਲਾਏ ਗਏ ਇਲਜ਼ਾਮਾਂ ਦਾ ਉੱਤਰ ਦਿੰਦਾ ਹੈ। ਪ੍ਰਸਤਾਵਕ (The mover) ਨੂੰ ਉੱਤਰ ਦੇਣ ਦਾ ਹੱਕ ਹੁੰਦਾ ਹੈ। ਜਦੋਂ ਬਹਿਸ ਮੁਕੰਮਲ ਹੋ ਜਾਂਦੀ ਹੈ ਤਾਂ ਸਪੀਕਰ ਉਸੇ ਸਮੇਂ ਹੀ ਸਵਾਲ ਕਰਦਾ ਹੈ ਤੇ ਇਸ ਬਾਰੇ ਸਦਨ ਦੇ ਫ਼ੈਸਲੇ ਦਾ ਮਤਾ ਜ਼ਬਾਨੀ ਵੋਟ ਜਾਂ ਜੇ ਲੋੜ ਪਏ ਤਾਂ ਵੰਡ ਦੁਆਰਾ ਲਾਉਂਦਾ ਹੈ।[38]

ਜੇ ਮੈਂਬਰ ਇਸ ਬੇ-ਭਰੋਸਗੀ ਦੇ ਮਤੇ ਨੂੰ ਵਾਪਸ ਲੈਣਾ ਚਾਹੇ ਤਾਂ ਉਹ ਉਸ ਨੂੰ ਸਪੀਕਰ ਵਲੋਂ ਸਦਨ ਦੀ ਆਗਿਆ ਲੈਣ ਲਈ ਸੱਦੇ ਜਾਣ ਸਮੇਂ, ਅਜਿਹਾ ਕਰ ਸਕਦਾ ਹੈ। ਜੇ ਉਹ ਸਦਨ ਦੀ ਆਗਿਆ ਪ੍ਰਾਪਤ ਕਰ ਲਏ ਜਾਣ ਤੋਂ ਬਾਅਦ ਲਈ ਇਸ ਨੂੰ ਵਾਪਸ ਲੈਣਾ ਚਾਹੇ ਤਾਂ ਉਸ ਨੂੰ ਅਜਿਹਾ ਕਰਨ ਲਈ ਕੇਵਲ ਸਦਨ ਤੋਂ ਹੀ ਇਜ਼ਾਜਤ ਲੈਣੀ ਪਵੇਗੀ। ਬੇ-ਭਰੋਸਗੀ ਦਾ ਮਤਾ ਸਦਨ ਵਿਚ ਵਿਚਾਰੇ ਜਾਣ ਤੋਂ ਪਹਿਲਾਂ ਵੀ ਵਾਪਸ ਲਿਆ ਜਾ ਸਕਦਾ ਹੈ ਜੇ ਇਸ ਸੰਬੰਧੀ ਸੰਬੰਧਿਤ ਮੈਂਬਰ ਪਹਿਲਾਂ ਇਸ ਤੇ ਦਸਤਖ਼ਤ ਕਰਵਾਏ ਗਏ ਸਾਰੇ ਮੈਂਬਰਾਂ ਵਲੋਂ ਫਿਰ ਦਸਤਖ਼ਤ ਕਰਵਾ ਕੇ ਖ਼ਤ ਲਿਖਣ। ਇਸ ਹਾਲਤ ਵਿਚ ਮੁੱਦੇ ਨੂੰ ਉਠਾਇਆ ਨਹੀਂ ਜਾਂਦਾ ਤੇ ਸਦਨ ਵਿਚ ਪੇਸ਼ ਨਹੀਂ ਹੁਦਾ।

ਰਾਜ ਸਭਾ ਨੂੰ ਬੇ-ਭਰੋਸਗੀ ਦਾ ਮਤਾ ਦਾਖ਼ਲ ਕਰਨ ਦਾ ਕੋਈ ਅਧਿਕਾਰ ਨਹੀਂ ਹੈ ਕਿਉਂਕਿ ਸੰਵਿਧਾਨ ਅਨੁਸਾਰ ਸਰਕਾਰ ਸਿਰਫ਼ ਲੋਕਾਂ ਦੇ ਸਿੱਧੇ ਚੁਣੇ ਸਦਨ, ਲੋਕ ਸਭਾ ਪ੍ਰਤੀ ਹੀ ਸੰਗਠਿਤ ਰੂਪ ਵਿਚ ਜ਼ਿੰਮੇਦਾਰ ਹੈ।

### ਨਿੰਦਾ ਪ੍ਰਸਤਾਵ

ਨਿੰਦਾ ਪ੍ਰਸਤਾਵ ਬੇ-ਭਰੋਸਗੀ ਦੇ ਪ੍ਰਸਤਾਵ ਤੋਂ ਵੱਖਰਾ ਹੁੰਦਾ ਹੈ। ਜਿੱਥੇ ਬੇ-ਭਰੋਸਗੀ ਦੇ ਪ੍ਰਸਤਾਵ ਨੂੰ ਆਪਣੇ ਆਧਾਰ ਲਈ ਕਿਸੇ ਖ਼ਾਸ ਕਾਰਣ ਜਾਂ ਕਾਰਣਾਂ ਦੀ ਲੋੜ ਨਹੀਂ ਹੁੰਦੀ ਉਥੇ ਨਿੰਦਾ ਪ੍ਰਸਤਾਵ ਲਈ ਕੋਈ ਕਾਰਣ ਜਾਂ ਦੋਸ਼ ਆਪਣੇ ਆਧਾਰ ਲਈ ਲੋੜੀਂਦੇ ਹਨ ਤੇ ਇਹ ਕਿਸੇ ਖ਼ਾਸ ਮੰਤਵ ਲਈ ਸਰਕਾਰ ਦੀਆਂ ਕੁਝ ਨੀਤੀਆਂ ਅਤੇ ਕਾਰਵਾਈਆਂ ਦੀ ਨਿੰਦਾ ਕਰਨ ਲਈ ਹੁੰਦਾ ਹੈ।

ਨਿੰਦਾ ਪ੍ਰਸਤਾਵ ਕਿਸੇ ਕਾਰਵਾਈ ਜਾਂ ਕਾਰਵਾਈ ਨਾ ਕਰਨ ਜਾਂ ਉਨ੍ਹਾਂ ਦੀਆਂ ਨੀਤੀਆਂ, ਦੁੱਖ ਪ੍ਰਗਟਾਉਣ, ਮੰਤਰੀ ਜਾਂ ਮੰਤਰੀਆਂ ਦੀ ਨਾਕਾਮੀ ਪ੍ਰਤੀ ਸਦਨ ਦੀ ਹੈਰਾਨੀ ਪ੍ਰਗਟਾਉਣ ਜਾਂ ਦ੍ਰਿੜ੍ਹਤਾ ਦੇ ਪ੍ਰਗਟਾਵੇ ਲਈ, ਮੰਤਰੀ ਮੰਡਲ, ਇਕੱਲੇ ਮੰਤਰੀ ਜਾਂ ਕੁਝ ਮੰਤਰੀਆਂ ਦੀ ਕਾਰਵਾਈ ਵਿਚ ਨਾਕਾਮੀ ਪ੍ਰਗਟ ਕਰਨ ਲਈ ਪੇਸ਼ ਕੀਤਾ ਜਾ ਸਕਦਾ ਹੈ। ਪ੍ਰਸਤਾਵ ਨਿਸਚਿਤ ਅਤੇ ਆਪਣੇ ਮੰਤਵ ਪ੍ਰਤੀ ਸਪੱਸ਼ਟ, ਪੁਖਤਾ ਅਤੇ ਸੰਖਿਪਤ ਹੋਣਾ ਚਾਹੀਦਾ ਹੈ। ਪ੍ਰਸਤਾਵ ਦੇ ਕਿਸੇ ਕਾਰਣ ਠੀਕ ਜਾਂ ਗ਼ਲਤ ਹੋਣ ਬਾਰੇ ਸਪੀਕਰ ਦਾ ਫ਼ੈਸਲਾ ਅੰਤਮ ਹੁੰਦਾ ਹੈ।

ਨਿੰਦਾ ਪ੍ਰਸਤਾਵ ਲਈ ਸਦਨ ਪਾਸੋਂ ਆਗਿਆ ਲੈਣ ਦੀ ਲੋੜ ਨਹੀਂ ਹੁੰਦੀ। ਇਹ ਸਰਕਾਰ ਦੀ ਸਹੂਲਤ ਉਤੇ ਨਿਰਭਰ ਹੈ ਕਿ ਉਹ ਇਸ ਤੇ ਬਹਿਸ ਲਈ ਸਮਾਂ ਲੱਭੇ ਅਤੇ ਮਿਤੀ ਨਿਸਚਿਤ ਕਰੇ। ਨਿੰਦਾ ਪ੍ਰਸਤਾਵ ਪੇਸ਼ ਕਰਨ ਲਈ ਨਿਯਮਾਂ ਵਿਚ

ਕੋਈ ਨਿਸਚਿਤ ਧਾਰਾਵਾਂ ਨਹੀਂ ਹਨ, ਅਜਿਹੇ ਪ੍ਰਸਤਾਵ ਉਤੇ ਆਮ ਤੌਰ ਤੇ ਸਾਧਾਰਣ ਨਿਯਮ ਹੀ ਲਾਗੂ ਹੁੰਦੇ ਹਨ ਤੇ ਇਹ ਅਨਿਸਚਿਤ ਨਾਮ ਵਾਲੇ ਪ੍ਰਸਤਾਵਾਂ ਵਜੋਂ ਵੀ ਦਾਖ਼ਲ ਕੀਤੇ ਜਾ ਸਕਦੇ ਹਨ।

## ਹਵਾਲੇ

1. ਨਿਯਮ 31(2)
2. ਨਿਯਮ 56
3. ਨਿਯਮ 58
4. ਨਿਯਮ 57
5. ਨਿਯਮ 60
6. ਨਿਯਮ 61 ਤੇ 62
7. ਨਿਯਮ 167
8. ਨਿਯਮ 193
9. ਨਿਯਮ 194(1)
10. ਨਿਯਮ 194(2)
11. ਨਿਯਮ 195
12. ਨਿਯਮ 184(ਲੋਕ ਸਭਾ) ਤੇ 167 (ਰਾਜ ਸਭਾ)
13. ਦੇਖੋ ਨਿਰਦੇਸ਼ 41(1)
14. ਦੇਖੋ ਨਿਰਦੇਸ਼ 41(2)(1)
15. ਨਿਯਮ 7,8,17,56,184,198,200,226, ਤੇ 328 ਆਰਟੀਕਲ ਦੇਖੋ 67,90(ਸੀ) ਤੇ 94(ਸੀ)
16. ਨਿਯਮ 352(V) ਤੇ ਦੇਖੋ ਆਰਟੀਕਲ 61,121,124(4) ਅਤੇ (5), 148(1) ਤੇ 324 (5)
17. ਨਿਰਦੇਸ਼ 41(2)(11)
18. ਨਿਯਮ 342
19. ਨਿਰਦੇਸ਼ 41(2)(111)
20. ਨਿਯਮ 185
21. ਨਿਯਮ 187
22. ਨਿਯਮ 186
23. ਨਿਯਮ 189 ਤੇ 190
24. ਨਿਯਮ 190-192

25. ਨਿਯਮ 172
26. ਨਿਯਮ 171
27. ਇਹ ਮਤਾ 28-8-1981 ਨੂੰ ਪੇਸ਼ ਕੀਤਾ ਗਿਆ ਤੇ ਸਦਨ ਦੀ ਆਗਿਆ ਨਾਲ 11-9-1981 ਨੂੰ ਵਾਪਸ ਲੈ ਲਿਆ ਗਿਆ।
28. ਇਹ 31-3-1983 ਨੂੰ ਪੇਸ਼ ਕੀਤਾ ਗਿਆ ਤੇ 19-8-1983 ਨੂੰ ਰੱਦ ਕਰ ਦਿੱਤਾ ਗਿਆ।
29. ਨਿਯਮ 30 (4), 170, ਨਿਰਦੇਸ਼ 9
30. ਨਿਯਮ 176
31. ਨਿਯਮ 177(1), ਨਿਰਦੇਸ਼ 113
32. ਨਿਯਮ 288
33. ਨਿਰਦੇਸ਼ 9 ਬੀ. (1)
34. ਮਿਸਾਲ ਵਜੋਂ, ਆਰਟੀਕਲ, 61,67,90 ਤੇ 94 ਅਨੁਸਾਰ ਘੱਟ ਤੋਂ ਘੱਟ 14 ਦਿਨ ਦਾ ਨੋਟਿਸ
35. ਆਰਟੀਕਲ 61,67,90, 94,123, 249, ਅਤੇ 312
36. ਆਰਟੀਕਲ 75(3)
37. ਨਿਯਮ 198(1)
38. ਨਿਯਮ 198
39. ਨਿਯਮ 184-189

# 9

# ਸੰਸਦ ਦਾ ਬੱਜਟ

## ਵਿੱਤੀ ਕਾਰਜ ਦੀ ਪ੍ਰਕ੍ਰਿਆ

ਲੋਕ ਭਲਾਈ ਰਾਜ ਦੇ ਸੰਕਲਪ ਦੀ ਉੱਤਪਤੀ ਕਾਰਣ ਸਰਕਾਰਾਂ ਅਸਲ ਵਿਚ ਮਨੁੱਖੀ ਜ਼ਿੰਦਗੀ ਦੇ ਹਰ ਖੇਤਰ 'ਤੇ ਨਜ਼ਰ ਰੱਖਣ ਲਗ ਪਈਆਂ ਹਨ। ਉਨ੍ਹਾਂ ਨੂੰ ਅਮਨ ਕਾਨੂੰਨ ਬਣਾਈ ਰਖਣ ਤੋਂ ਲੈ ਕੇ, ਰਾਜ ਨੂੰ ਵਿਦੇਸ਼ੀ ਹਮਲੇ ਤੋਂ ਆਪਣੇ ਇਲਾਕਿਆਂ ਨੂੰ ਬਚਾ ਕੇ ਰਖਣਾ ਅਤੇ ਲੋਕ ਭਲਾਈ ਵਾਸਤੇ ਸਮਾਜਿਕ ਤੇ ਆਰਥਿਕ ਯੋਜਨਾਵਾਂ ਦੇ ਲਾਗੂ ਕਰਨ ਤਕ ਦੀਆਂ ਬਹੁ-ਪਰਤੀ ਜ਼ਿੰਮੇਦਾਰੀਆਂ ਨਿਭਾਉਣੀਆਂ ਪੈਂਦੀਆਂ ਹਨ। ਇਨ੍ਹਾਂ ਤੋਂ ਛੁੱਟ, ਉਨ੍ਹਾਂ ਨੂੰ ਰਿਹਾਇਸ਼, ਵਿਦਿਆ, ਸਿਹਤ ਅਤੇ ਲੋਕਾਂ ਨੂੰ ਰੁਜ਼ਗਾਰ ਜਿਹੀਆਂ ਅਣਗਿਣਤ ਸਮਾਜਿਕ ਸੇਵਾਵਾਂ ਮੁਹੱਈਆ ਕਰਨੀਆਂ ਪੈਂਦੀਆਂ ਹਨ। ਇਨ੍ਹਾਂ ਕਾਰਜਾਂ ਦੀ ਪੂਰਤੀ ਲਈ ਸਰਕਾਰਾਂ ਨੂੰ ਨਿਸਚੇ ਹੀ ਧੰਨ ਦੀ ਲੋੜ ਪੈਂਦੀ ਹੈ। ਇਹ ਧੰਨ ਕਿੱਥੋਂ ਆਉਂਦਾ ਹੈ ? ਇਹ ਰਕਮਾਂ ਕੌਣ ਮਨਜ਼ੂਰ ਕਰਦਾ ਹੈ ? ਇਹ ਲੋੜੀਂਦੀਆਂ ਰਕਮਾਂ ਸਰਕਾਰੀ ਖ਼ਰਚਿਆਂ ਦੀ ਪੂਰਤੀ ਲਈ ਕਰਾਂ ਅਤੇ ਕਰਜ਼ਿਆਂ ਆਦਿ ਦੁਆਰਾ ਇਕੱਠੀਆਂ ਕੀਤੀਆਂ ਜਾਂਦੀਆਂ ਹਨ।

ਇਹ ਗੱਲ ਇਸ ਤਰ੍ਹਾਂ ਨਹੀਂ ਹੈ ਕਿ ਸਰਕਾਰ ਕਰ ਤੇ ਉਧਾਰ ਦੁਆਰਾ ਇਕੱਠਾ ਪੈਸਾ ਆਪਣੀ ਮਰਜ਼ੀ ਨਾਲ ਖ਼ਰਚ ਸਕਦੀ ਹੈ। ਕਿਉਂਕਿ ਧੰਨ ਪ੍ਰਾਪਤੀ ਦੇ ਸੀਮਿਤ ਸੋਮੇ ਹਨ ਇਸ ਲਈ ਸਰਕਾਰ ਵੱਖ ਵੱਖ ਸਰਕਾਰੀ ਸਰਗਰਮੀਆਂ ਵਾਸਤੇ ਥੋੜ੍ਹੇ ਥੋੜ੍ਹੇ ਸੋਮੇ ਨਿਸਚਿਤ ਕਰਨ ਲਈ ਢੁੱਕਵੀਂ ਖ਼ਰਚ ਯੋਜਨਾ ਦੀ ਲੋੜ ਨੂੰ ਤਰਤੀਬ ਦੇ ਸਕਦੀ ਹੈ। ਇਕ ਖ਼ਾਸ ਸਮੇਂ ਵਾਸਤੇ ਹਰ ਮੁੱਦੇ ਲਈ ਖ਼ਰਚੇ ਦਾ ਕੁੱਲ ਢਾਂਚਾ ਬੜੀ ਮਿਹਨਤ ਨਾਲ ਤਿਆਰ ਕੀਤਾ ਜਾਂਦਾ ਹੈ। ਇਨ੍ਹਾਂ ਸਾਰੀਆਂ ਵਿੱਤੀ ਤਜਵੀਜ਼ਾਂ ਨੂੰ ਉਨ੍ਹਾਂ ਦੇ ਚੁਣੇ ਹੋਏ ਪ੍ਰਤਿਨਿਧਾਂ ਦੁਆਰਾ ਪੂਰੀ ਤਰ੍ਹਾਂ ਸਪਸ਼ਟ ਕਰਵਾ ਕੇ ਲੋਕਾਂ ਦੀ ਮਨਜ਼ੂਰੀ ਲੈਣੀ ਪੈਂਦੀ ਹੈ।

ਇਸ ਆਧਾਰ ਤੇ ਹੀ ਹਰ ਸਾਲ ਭਾਰਤ ਸਰਕਾਰ ਦਾ ਬੱਜਟ ਦੋਹਾਂ ਸਦਨਾਂ ਅੱਗੇ ਪੇਸ਼ ਕੀਤਾ ਜਾਂਦਾ ਹੈ। ਬੱਜਟ ਵਿਚ ਸਰਕਾਰ ਦਾ ਵਿੱਤੀ ਬਿਆਨ ਹੁੰਦਾ ਹੈ ਜੋ ਕਿ ਇਕ ਵਿੱਤੀ ਸਾਲ ਵਾਸਤੇ ਅਨੁਮਾਨਿਕ ਪ੍ਰਾਪਤੀਆਂ ਅਤੇ ਖ਼ਰਚੇ ਨੂੰ ਪ੍ਰਗਟ ਕਰਦਾ ਹੈ,

ਅੱਜ ਕੱਲ੍ਹ ਇਹ ਸਾਲ 1 ਅਪ੍ਰੈਲ ਤੋਂ ਸ਼ੁਰੂ ਹੁੰਦਾ ਹੈ। ਦੂਜੇ ਸ਼ਬਦਾਂ ਵਿਚ, ਇਹ ਤਜਵੀਜ਼ ਹੁੰਦੀ ਹੈ ਕਿ ਇਸ ਕੰਮ 'ਤੇ ਕਿੰਨਾ ਖ਼ਰਚਾ ਕੀਤਾ ਜਾਣਾ ਹੈ ਤੇ ਇਸ ਖ਼ਰਚੇ ਦਾ ਕਿੰਨਾ ਹਿੱਸਾ ਕਿਸ ਨੇ ਪਾਉਣਾ ਹੈ ਜਾਂ ਆ ਰਹੇ ਸਾਲ ਦੌਰਾਨ ਇਹ ਕਿੱਥੋਂ ਇਕੱਠਾ ਕਰਨਾ ਹੈ। ਬੱਜਟ ਆਉਣ ਵਾਲੇ ਸਾਲ ਵਿਚ ਖ਼ਰਚਿਆਂ ਦਾ ਅਨੁਮਾਨ ਪੇਸ਼ ਕਰਦਾ ਹੈ ਸਰਕਾਰ ਨੂੰ ਇਹ ਮੌਕਾ ਪ੍ਰਦਾਨ ਕਰਦਾ ਹੈ ਕਿ ਉਹ ਸੰਸਦ ਨੂੰ ਇਸ ਬਾਰੇ ਵਿਚਾਰ ਜਾਂ ਪੜਚੋਲ ਦਾ ਅਵਸਰ ਦੇਣ ਦੇ ਨਾਲ ਨਾਲ ਆਪਣੀ ਵਿੱਤੀ ਤੇ ਆਰਥਿਕ ਨੀਤੀ ਅਤੇ ਪ੍ਰੋਗਰਾਮਾਂ ਬਾਰੇ ਸਪੱਸ਼ਟ ਕਰੇ ਤੇ ਜਾਇਜ਼ਾ ਲਏ।

ਭਾਰਤ ਵਿਚ ਵਰਤੇ ਜਾਂਦੇ ਵਿੱਤੀ ਅਮਲਾਂ ਦੇ ਮੁੱਖ ਪੱਖ ਸੰਵਿਧਾਨ ਵਿਚ ਦਰਜ਼ ਹਨ ਜੋ ਲੋਕ ਸਭਾ ਦੇ ਵਿੱਤੀ ਮਸਲਿਆਂ 'ਤੇ ਪ੍ਰਮੁੱਖਤਾ ਨੂੰ ਯਕੀਨੀ ਬਣਾਉਂਦੇ ਹਨ। ਸੰਵਿਧਾਨ ਵਿਚ ਲਿਖਿਆ ਹੈ ਕਿ ਕੋਈ ਕਰ ਲਾਇਆ ਜਾਂ ਉਗਰਾਹਿਆ ਨਹੀਂ ਜਾ ਸਕਦਾ ਸਿਵਾਏ ਸੰਸਦ ਦੀ ਮਰਜ਼ੀ ਦੇ ਅਤੇ ਰਾਸ਼ਟਰਪਤੀ ਹਰ ਵਿੱਤੀ ਵਰ੍ਹੇ ਬਾਰੇ ਦੋਹਾਂ ਹੀ ਸਦਨਾਂ ਵਿਚ ਸਾਲਾਨਾ ਵਿੱਤੀ ਬਿਆਨ ਪੇਸ਼ ਕਰੇਗਾ।[1] ਇਹ ਦੋਵੇਂ ਕਾਰਜ ਇਸ ਗੱਲ ਨੂੰ ਯਕੀਨੀ ਬਣਾਉਂਦੇ ਹਨ ਕਿ ਸਰਕਾਰ ਸੰਸਦ ਨੂੰ ਇਸ ਵਰ੍ਹੇ ਤੋਂ ਵੱਧ ਪਰ੍ਹੇ ਨਹੀਂ ਰਖ ਸਕਦੀ ਕਿਉਂਕਿ ਖ਼ਰਚੇ ਦੀ ਹਰ ਤਜਵੀਜ਼ ਨੇ ਸਿਰਫ਼ ਇਕ ਵਿੱਤੀ ਵਰ੍ਹੇ ਵਾਸਤੇ ਹੀ ਸੰਸਦ ਦੀ ਮਨਜ਼ੂਰੀ ਲਈ ਹੁੰਦੀ ਹੈ। ਸੰਵਿਧਾਨ ਵਿਚ ਭਾਰਤ ਦੇ ਇਕ 'ਸਮੁੱਚੇ ਫੰਡ' ਦੀ ਵੀ ਵਿਵਸਥਾ ਹੈ ਜਿਸ ਵਿਚ ਕਿ ਕਰਜ਼ਿਆਂ ਅਤੇ ਪੇਸ਼ਗੀਆਂ ਦੁਆਰਾ ਇਕੱਠਾ ਕੀਤਾ ਗਿਆ ਸਾਰਾ ਧੰਨ ਇਸ ਵਿਚ ਜਮ੍ਹਾ ਕੀਤਾ ਜਾਂਦਾ ਹੈ।[2] ਬੱਜਟ ਵਿਚ ਖ਼ਰਚਿਆਂ ਨੂੰ ਇਸ ਤਰ੍ਹਾਂ ਦਰਸਾਇਆ ਜਾਂਦਾ ਹੈ (ੳ) ਸੰਵਿਧਾਨ ਦੁਆਰਾ ਭਾਰਤ ਦੇ 'ਸਮੁੱਚੇ ਫੰਡ' 'ਤੇ ਭਾਰ ਪਾਉਂਦੇ ਖ਼ਰਚੇ ਵਜੋਂ ਦਰਜ਼ ਖ਼ਰਚ ਦੇ ਮੁੱਦਿਆਂ ਨੂੰ ਪ੍ਰਾਪਤ ਕਰਨ ਲਈ ਲੋੜੀਂਦੀਆਂ ਰਕਮਾਂ ਅਤੇ (ਅ) ਭਾਰਤ ਦੇ 'ਸਮੁੱਚੇ ਫੰਡ' ਵਿਚੋਂ ਖ਼ਰਚ ਕਰਨ ਲਈ ਤਜਵੀਜ਼ੇ ਖ਼ਰਚਿਆਂ ਨੂੰ ਪੂਰਨ ਲਈ ਲੋੜੀਂਦੀਆਂ ਰਕਮਾਂ। ਪਹਿਲੀ ਸ਼੍ਰੇਣੀ ਵਿਚ ਆਉਂਦੇ ਖ਼ਰਚਾਂ ਨੂੰ ਦੋਹਾਂ ਹੀ ਸਦਨਾਂ ਵਿਚ ਵਿਚਾਰਿਆ ਜਾਂਦਾ ਹੈ ਪਰ ਕਿਸੇ ਬਾਰੇ ਵੀ ਦੋਹਾਂ ਹੀ ਸਦਨਾਂ ਵਿਚ ਵੋਟਿੰਗ ਨਹੀਂ ਕਰਵਾਈ ਜਾਂਦੀ। ਦੂਜੇ ਸ਼ਬਦਾਂ ਵਿਚ, ਇਹ ਬੱਜਟ ਦਾ ਮੱਤਦਾਨ ਲਈ ਨਾ ਰੱਖੇ ਜਾਣ ਵਾਲਾ ਭਾਗ ਹੈ। ਭਾਰਤ ਦੇ 'ਸਮੁੱਚੇ ਫੰਡ' 'ਤੇ ਜੋ ਖ਼ਰਚੇ ਪਾਏ ਜਾਂਦੇ ਹਨ ਉਨ੍ਹਾਂ ਵਿਚ ਰਾਸ਼ਟਰਪਤੀ ਦੇ ਖ਼ਰਚ ਤੇ ਭੱਤੇ, ਰਾਜ ਸਭਾ ਦੇ ਚੇਅਰਮੈਨ, ਡਿਪਟੀ ਚੇਅਰਮੈਨ ਅਤੇ ਲੋਕ ਸਭਾ ਦੇ ਸਪੀਕਰ ਅਤੇ ਡਿਪਟੀ ਸਪੀਕਰ ਦੀਆਂ ਤਨਖ਼ਾਹਾਂ ਅਤੇ ਭੱਤੇ ਸ਼ਾਮਿਲ ਹਨ। ਇਸ ਵਿਚ ਸੁਪਰੀਮ ਕੋਰਟ ਅਤੇ ਹਾਈ ਕੋਰਟਾਂ ਦੇ ਜੱਜਾਂ ਨੂੰ ਦਿੱਤੀਆਂ ਜਾਂਦੀਆਂ ਤਨਖ਼ਾਹਾਂ ਅਤੇ ਭੱਤਿਆਂ ਸਮੇਤ ਕੋਈ ਵੀ ਹੋਰ ਖ਼ਰਚਾ ਸੰਵਿਧਾਨ ਜਾਂ ਸੰਸਦ ਦੁਆਰਾ ਕਾਨੂੰਨ ਅਧੀਨ ਕਰਨਾ ਹੋਵੇ, ਸ਼ਾਮਿਲ ਹੁੰਦਾ ਹੈ। ਦੂਜੀ ਸ਼੍ਰੇਣੀ ਵਿਚ ਆਉਂਦੇ ਖ਼ਰਚੇ ਲੋਕ ਸਭਾ ਵਿਚ ਗਰਾਂਟਾਂ ਵਾਸਤੇ ਮੰਗਾਂ ਵਜੋਂ ਪੇਸ਼ ਕੀਤੇ ਜਾਂਦੇ ਹਨ ਤੇ ਇਸ ਸਦਨ ਵਿਚ ਇਨ੍ਹਾਂ ਉਤੇ ਵੋਟਿੰਗ ਹੁੰਦੀ ਹੈ। ਲੋਕ ਸਭਾ ਨੂੰ ਅਧਿਕਾਰ ਹੈ ਕਿ ਉਹ ਕਿਸੇ ਵੀ ਮੰਗ ਨੂੰ ਮਨਜ਼ੂਰ ਜਾਂ ਨਾਮਨਜ਼ੂਰ ਕਰ ਸਕਦੀ ਹੈ ਜਾਂ ਦਰਜ ਹੋਈ ਮੰਗ ਵਿਚ ਕਟੌਤੀ ਕਰ ਸਕਦੀ ਹੈ। ਅਜਿਹੀ ਕੋਈ ਵੀ ਮੰਗ ਰਾਸ਼ਟਰਪਤੀ ਦੀ ਸਿਫ਼ਾਰਿਸ਼ ਤੋਂ ਬਗ਼ੈਰ ਨਹੀਂ ਕੀਤੀ ਜਾ ਸਕਦੀ।[3] ਕਿਉਂਕਿ ਇਨ੍ਹਾਂ ਮੰਗਾਂ ਦੁਆਰਾ

ਸਰਕਾਰ ਆਪਣੇ ਪ੍ਰੋਗਰਾਮ ਅਤੇ ਨੀਤੀਆਂ ਨੂੰ ਪੂਰਿਆਂ ਕਰਦੀ ਹੈ, ਇਸ ਲਈ ਸਮੁੱਚੇ ਤੌਰ 'ਤੇ ਜੇ ਕੋਈ ਮੰਗ ਵੋਟਾਂ ਦੁਆਰਾ ਰੱਦ ਕਰ ਦਿੱਤੀ ਜਾਏ ਤਾਂ ਇਹ ਸਰਕਾਰ ਦੀ ਹਾਰ ਦਾ ਕਾਰਣ ਬਣਦੀ ਹੈ।

ਭਾਰਤ ਦੇ ਪੱਕੇ ਫੰਡ ਵਿਚੋਂ ਕੋਈ ਵੀ ਧੰਨ ਸੰਸਦ ਦੁਆਰਾ ਪਾਸ ਕੀਤੇ ਜਾਣ ਵਾਲੇ ਢੁੱਕਵੇਂ ਐਕਟ ਦੇ ਅਧੀਨ ਕੱਢਿਆ ਜਾ ਸਕਦਾ ਹੈ, ਜਾਂ ਨਹੀਂ।

## ਵਿੱਤੀ ਕਾਨੂੰਨ-ਸਾਜ਼ੀ ਦੇ ਪੜਾਅ

ਵਿੱਤੀ ਮਾਮਲਿਆਂ ਨੂੰ ਸੰਸਦ ਵਿਚ ਨਜਿੱਠੇ ਜਾਣ ਦਾ ਢੰਗ, ਜੋ ਅਪਣਾਇਆ ਜਾਂਦਾ ਹੈ, ਖ਼ਾਸ ਕਰਕੇ ਬੱਜਟ ਬਾਰੇ, ਉਸ ਦੇ ਕਈ ਪੜਾਅ ਹਨ :

**(ੳ) ਬੱਜਟ ਪੇਸ਼ ਕਰਨਾ :** ਸਾਡੀ ਸੰਸਦ ਵਿਚ ਬੱਜਟ ਦੋ ਹਿੱਸਿਆਂ ਵਿਚ ਪੇਸ਼ ਕੀਤਾ ਜਾਂਦਾ ਹੈ, ਜਿਵੇਂ ਕਿ 'ਰੇਲਵੇ ਬੱਜਟ', ਰੇਲਾਂ ਦੇ ਖ਼ਰਚੇ ਨਾਲ ਸੰਬੰਧਿਤ ਹੁੰਦਾ ਹੈ ਅਤੇ 'ਆਮ ਬੱਜਟ'। ਰੇਲਾਂ ਵਾਸਤੇ ਵੱਖਰਾ ਬੱਜਟ ਪੇਸ਼ ਕਰਨ ਪਿੱਛੇ ਅਸਲ ਮੰਤਵ ਇਹ ਹੈ ਕਿ ਰੇਲਾਂ ਦੁਆਰਾ ਦਿੱਤੇ ਜਾ ਰਹੇ ਇਕ ਨਿਸਚਿਤ ਯੋਗਦਾਨ ਦੀ ਸਥਿਰਤਾ ਨੂੰ ਨਾਗਰਿਕ ਅਨੁਮਾਨਾਂ ਵਾਸਤੇ ਯਕੀਨੀ ਬਣਾਇਆ ਜਾ ਸਕੇ ਅਤੇ ਇਸ ਲਈ ਵੀ ਕਿ ਰੇਲਵੇ ਦੇ ਖ਼ਰਚ ਦੀ ਪ੍ਰਬੰਧਕੀ ਮਾਮਲਿਆਂ ਵਿਚ ਖੁੱਲ੍ਹ-ਦਿਲੀ ਵਿਖਾਈ ਜਾਏ।

ਲੋਕ ਸਭਾ ਵਿਚ ਰੇਲਵੇ ਬੱਜਟ ਰੇਲਾਂ ਦੇ ਮੰਤਰੀ ਦੁਆਰਾ ਹਰ ਸਾਲ ਫਰਵਰੀ ਦੇ ਤੀਜੇ ਹਫ਼ਤੇ ਕਿਸੇ ਸਮੇਂ ਪੇਸ਼ ਕੀਤਾ ਜਾਂਦਾ ਹੈ ਤੇ ਆਮ ਬੱਜਟ ਵਿੱਤ ਮੰਤਰੀ ਵਲੋਂ ਸ਼ਾਮੀਂ 5 ਵਜੇ ਫਰਵਰੀ ਦੇ ਆਖ਼ਰੀ ਕੰਮ ਵਾਲੇ ਦਿਨ ਪੇਸ਼ ਕੀਤਾ ਜਾਂਦਾ ਹੈ। ਬੱਜਟ ਨੂੰ ਇਕ ਬੱਜਟ ਤਕਰੀਰ ਦੁਆਰਾ ਪੇਸ਼ ਕੀਤਾ ਜਾਂਦਾ ਹੈ ਜੋ ਕਿ ਅਸਲ ਵਿਚ ਸੰਸਦ ਦੀਆਂ ਅਤਿ ਮਹੱਤਵਪੂਰਨ ਤਕਰੀਰਾਂ ਵਿਚੋਂ ਇਕ ਹੁੰਦੀ ਹੈ। ਇਸ ਤਕਰੀਰ ਦੇ ਦੋ ਹਿੱਸੇ ਹੁੰਦੇ ਹਨ : ਭਾਗ (ੳ) ਵਿਚ ਦੇਸ਼ ਦਾ ਆਮ ਆਰਥਿਕ ਸਰਵੇਖਣ ਹੁੰਦਾ ਹੈ ਤੇ ਭਾਗ (ਅ) ਵਿਚ ਰਹੇ ਸਾਲ ਵਾਸਤੇ ਕਰ ਨਿਰਧਾਰਣ ਦੀਆਂ ਤਜਵੀਜ਼ਾਂ ਹੁੰਦੀਆਂ ਹਨ। ਲੋਕ ਸਭਾ ਵਿਚ ਵਿੱਤ ਮੰਤਰੀ ਦੀ ਤਕਰੀਰ ਦੇ ਖ਼ਾਤਮੇ 'ਤੇ ਬਜਟ ਦੀ ਇਕ ਕਾਪੀ ਰਾਜ ਸਭਾ ਦੀ ਮੇਜ਼ 'ਤੇ ਰੱਖੀ ਜਾਂਦੀ ਹੈ। ਇਸ ਤੋਂ ਤੁਰਤ ਬਾਅਦ ਮੰਤਰੀ ਵਿੱਤੀ ਬਿੱਲ ਪੇਸ਼ ਕਰਦਾ ਹੈ ਜਿਸ ਵਿਚ ਕਿ ਸਰਕਾਰ ਵਲੋਂ ਤਜਵੀਜ਼ ਕੀਤੀਆਂ ਕਰ ਯੋਜਨਾਵਾਂ ਹੁੰਦੀਆਂ ਹਨ।[5] ਇਸ ਪਿਛੋਂ ਸਦਨ ਉੱਠ ਜਾਂਦਾ ਹੈ ਤੇ ਬੱਜਟ ਪੇਸ਼ ਕੀਤੇ ਜਾਣ ਵਾਲੇ ਦਿਨ ਇਸ 'ਤੇ ਕੋਈ ਬਹਿਸ ਨਹੀਂ ਕੀਤੀ ਜਾਂਦੀ।[6]

**(ਅ) ਬੱਜਟ 'ਤੇ ਬਹਿਸ :** ਸੰਸਦ ਮੁੱਢਲੇ ਤੌਰ ਤੇ ਇਕ ਵਿਚਾਰਕ ਸੰਸਥਾ ਹੈ। ਬੱਜਟ ਨੂੰ ਸੰਸਦ ਦੇ ਦੋਹਾਂ ਹੀ ਸਦਨਾਂ ਵਿਚ ਡੂੰਘੇ ਵਿਚਾਰ-ਵਟਾਂਦਰੇ ਤੋਂ ਬਾਅਦ ਹੀ ਸਹੀ ਸ਼ਕਲ ਦਿੱਤੀ ਜਾਂਦੀ ਹੈ। ਬੱਜਟ 'ਤੇ ਬਹਿਸ ਇਸ ਦੀ ਪੇਸ਼ਕਾਰੀ ਤੋਂ ਕੁਝ ਦਿਨਾਂ ਬਾਅਦ ਸ਼ੁਰੂ ਹੁੰਦੀ ਹੈ।[7] ਇਸ ਨਾਲ ਮੈਂਬਰਾਂ ਨੂੰ ਬੱਜਟ ਦਾ ਖਰੜਾ ਪੜ੍ਹਨ ਲਈ ਲੋੜੀਂਦਾ ਸਮਾਂ ਮਿਲ ਜਾਂਦਾ ਹੈ ਤੇ ਆਪਸ ਵਿਚ ਵਿੱਤੀ ਤਜਵੀਜ਼ਾਂ ਬਾਰੇ ਵਿਚਾਰ ਕਰਨ ਦਾ ਵੀ ਸਮਾਂ ਮਿਲ ਜਾਂਦਾ ਹੈ। ਬੱਜਟ 'ਤੇ ਬਹਿਸ ਦੋ ਪੜਾਵੀ ਹੁੰਦੀ ਹੈ — 'ਆਮ ਬਹਿਸ'

ਜਿਸ ਵਿਚ ਕਿ ਮਾਇਕ ਮੰਗਾਂ ਬਾਰੇ ਬਹਿਸ ਅਤੇ ਵੋਟਿੰਗ ਹੁੰਦੀ ਹੈ। ਇਸ ਤੋਂ ਛੁੱਟ ਵਿੱਤੀ, ਤਜਵੀਜ਼ਾਂ ਬਾਰੇ ਬਹਿਸ ਅਤੇ ਵੋਟਿੰਗ ਹੁੰਦੀ ਹੈ। ਇਸ ਤੋਂ ਛੁੱਟ ਵਿੱਤੀ ਤਜਵੀਜ਼ਾਂ ਬਾਰੇ ਹੋਰ ਬਹਿਸ ਦਾ ਅਵਸਰ ਮਿਲਦਾ ਹੈ ਕਿਉਂਕਿ ਇਸ ਸਮੇਂ ਬੱਜਟ ਅਤੇ ਵਿੱਤੀ ਬਿੱਲ ਬਹਿਸ ਤੋਂ ਬਾਅਦ ਪਾਸ ਕੀਤੇ ਜਾਂਦੇ ਹਨ।

(1) **ਆਮ ਬਹਿਸ :** ਬੱਜਟ ਤੇ ਬਹਿਸ ਆਮ ਸੋਚ ਵਿਚਾਰ ਤੋਂ ਆਰੰਭ ਹੋ ਕੇ ਸੰਸਦ ਦੇ ਦੋਹਾਂ ਹੀ ਸਦਨਾਂ ਵਿਚ ਤਿੰਨ ਜਾਂ ਚਾਰ ਦਿਨ ਤਕ ਜਾਰੀ ਰਹਿੰਦੀ ਹੈ। ਆਮ ਰਵਾਇਤ ਇਹ ਹੈ ਕਿ ਮੈਂਬਰ ਸਰਕਾਰ ਦੇ ਸਿਰਫ਼ ਆਰਥਿਕ ਤੇ ਮਾਇਕ ਨੀਤੀ ਦੇ ਆਮ ਪੱਖ ਨੂੰ ਹੀ ਛੂਹਦੇ ਹਨ ਤੇ ਕਰ-ਨਿਰਧਾਰਣ ਅਤੇ ਖ਼ਰਚੇ ਦੇ ਵੇਰਵਿਆਂ ਵਿਚ ਨਹੀਂ ਪੈਂਦੇ। ਇਸ ਤਰ੍ਹਾਂ ਆਮ ਬਹਿਸ ਨਾਲ ਦੋਹਾਂ ਹੀ ਸਦਨਾਂ ਦੇ ਆਮ ਰੌਅ ਦਾ ਪਤਾ ਲੱਗਦਾ ਹੈ। ਸਰਕਾਰ ਇਸ ਨਾਲ ਅਗਵਾਈ ਵੀ ਪ੍ਰਾਪਤ ਕਰ ਲੈਂਦੀ ਹੈ ਕਿ ਖ਼ਾਸ ਤਜਵੀਜ਼ ਨੂੰ ਅਗਲੇਰੇ ਪੜਾਵਾਂ ਤੇ ਕਿਸ ਤਰ੍ਹਾਂ ਅੱਗੇ ਤੋਰਨਾ ਹੈ। ਇਹ ਧਿਆਨ ਵਿਚ ਰੱਖਣਾ ਪਏਗਾ ਕਿ ਰਾਜ ਸਭਾ ਦਾ ਆਪਣੇ ਅਧਿਕਾਰ ਕਾਰਨ, ਬੱਜਟ ਨਾਲ ਕੋਈ ਸਰੋਕਾਰ ਨਹੀਂ ਹੁੰਦਾ। ਸਿਵਾਏ ਆਮ ਬਹਿਸ ਦੇ ਮੰਗਾਂ ਬਾਰੇ ਵੋਟਿੰਗ ਦਾ ਅਧਿਕਾਰ ਖ਼ਾਸ ਤੌਰ ਤੇ ਲੋਕ ਸਭਾ ਕੋਲ ਹੀ ਹੈ।

(2) **ਗਰਾਂਟਾਂ ਦੀਆਂ ਮੰਗਾਂ ਬਾਰੇ ਬਹਿਸ :** ਕਾਰਵਾਈ ਦਾ ਦੂਜਾ ਭਾਗ ਗਰਾਂਟਾਂ ਦੀਆਂ ਮੰਗਾਂ ਬਾਰੇ ਵਿਚਾਰ ਅਤੇ ਵੋਟਿੰਗ ਹੁੰਦਾ ਹੈ। ਆਮ ਤੌਰ 'ਤੇ ਹਰ ਮੰਤਰਾਲੇ ਵਾਸਤੇ ਗਰਾਂਟਾਂ ਦੀਆਂ ਮੰਗਾਂ ਵੱਖ ਵੱਖ ਹੁੰਦੀਆਂ ਹਨ। ਇਹ ਮੰਗਾਂ ਬੱਜਟ ਦੇ ਖ਼ਰਚ ਪੱਖ ਨਾਲ ਸੰਬੰਧਿਤ ਹੁੰਦੀਆਂ ਹਨ ਤੇ ਕਾਰਜਕਾਰਨੀ ਵਲੋਂ ਲੋਕ ਸਭਾ ਅੱਗੇ ਬੇਨਤੀ ਕਰਨ ਵਾਂਗ ਹੁੰਦੀਆਂ ਹਨ ਕਿ ਉਨ੍ਹਾਂ ਨੂੰ ਮੰਗੀ ਹੋਈ ਰਕਮ ਖ਼ਰਚਣ ਦੀ ਪ੍ਰਵਾਨਗੀ ਦਿੱਤੀ ਜਾਏ। ਚਾਹੀਦਾ ਇਹ ਹੈ ਕਿ ਮੰਗਾਂ ਇਕ ਪ੍ਰਸਤਾਵ ਦੇ ਰੂਪ ਵਿਚ ਰੱਖੀਆਂ ਜਾਣ ਪਰ ਜਿਵੇਂ ਕਿ ਪਰਪਾਟੀ ਹੈ ਸਮਝ ਇਹ ਲਿਆ ਜਾਂਦਾ ਹੈ ਕਿ ਇਹ ਸਪੀਕਰ ਵਲੋਂ ਪੇਸ਼ ਅਤੇ ਤਜਵੀਜ਼ ਕਰ ਦਿੱਤੀਆਂ ਗਈਆਂ ਹਨ ਤੇ ਇਉਂ ਸਦਨ ਦਾ ਸਮਾਂ ਬਚ ਜਾਂਦਾ ਹੈ।

ਮੰਗਾਂ 'ਤੇ ਬਹਿਸ ਦੌਰਾਨ ਮੰਤਰਾਲੇ ਦੀ ਨੀਤੀ, ਸਰਗਰਮੀ ਅਤੇ ਕਾਰਜ-ਕੁਸ਼ਲਤਾ ਦੀ ਭਰਪੂਰ ਘੋਖ ਕੀਤੀ ਜਾਂਦੀ ਹੈ। ਹਰ ਮੰਤਰਾਲੇ ਦੀਆਂ ਆਪਣੀਆਂ ਮੰਗਾਂ ਬਾਰੇ ਵਿਚਾਰ-ਵਟਾਂਦਰੇ ਲਈ ਸਮਾਂ ਨਿਸਚਿਤ ਕੀਤਾ ਜਾਂਦਾ ਹੈ। ਮੈਂਬਰਾਂ ਨੂੰ ਖੁੱਲ੍ਹ ਹੁੰਦੀ ਹੈ ਕਿ ਉਹ ਉਸ ਮੰਤਰਾਲੇ ਵਲੋਂ ਅਪਣਾਈ ਗਈ ਨੀਤੀ ਨੂੰ ਰੱਦ ਕਰ ਦੇਣ ਜਾਂ ਪ੍ਰਬੰਧਕੀ ਕੰਮ ਵਿਚ ਮਾਇਕ ਸੰਜਮ ਵਰਤਣ ਲਈ ਸੁਝਾਅ ਦੇਣ ਜਾਂ ਕਿਸੇ ਖ਼ਾਸ ਸਥਾਨਕ ਸ਼ਿਕਾਇਤ ਬਾਰੇ ਮੰਤਰਾਲੇ ਦਾ ਧਿਆਨ ਇਸ ਪਾਸੇ ਦੁਆਣ। ਮੈਂਬਰ ਇਸ ਸੰਬੰਧੀ ਗਰਾਂਟਾਂ ਦੀਆਂ ਮੰਗਾਂ ਬਾਰੇ ਮੁਖ ਪ੍ਰਸਤਾਵ ਵਾਸਤੇ ਸਹਾਇਕ ਪ੍ਰਸਤਾਵ ਪੇਸ਼ ਕਰਦੇ ਹਨ। ਇਹ ਸਹਾਇਕ ਪ੍ਰਸਤਾਵ ਸੰਸਦੀ ਭਾਸ਼ਾ ਵਿਚ 'ਕੱਟ ਪ੍ਰਸਤਾਵ' ਕਹਾਉਂਦੇ ਹਨ।[8] ਤਿੰਨ ਕਿਸਮਾਂ ਦੇ ਕੱਟ ਪ੍ਰਸਤਾਵ ਆਮ ਵਰਤੇ ਜਾਂਦੇ ਹਨ। ਸਭ ਤੋਂ ਵੱਡਾ ਕੱਟ ਪ੍ਰਸਤਾਵ 'ਨੀਤੀ ਰੱਦ ਕੱਟ' ਹੁੰਦਾ ਹੈ ਜਿਸ ਦਾ ਭਾਵ ਇਹ ਹੁੰਦਾ ਹੈ ਕਿ "ਮੰਗ ਦੀ ਰਕਮ

ਨੂੰ ਘਟਾ ਕੇ ਇਕ ਰੁਪਿਆ ਕਰ ਦਿੱਤਾ ਜਾਏ" । ਇਸ ਦਾ ਭਾਵ ਇਹ ਹੁੰਦਾ ਹੈ ਕਿ ਪੇਸ਼ਕਾਰ ਇਸ ਮੰਗ ਦੇ ਪਿਛੋਕੜ ਵਿਚਲੀ ਨੀਤੀ ਨੂੰ ਰੱਦ ਕਰਦਾ ਹੈ। ਫਿਰ 'ਆਰਥਿਕ ਕੱਟ' ਹੁੰਦੀ ਹੈ ਜੋ ਮੰਗ ਦੀ ਰਕਮ ਨੂੰ ਇਕ ਖ਼ਾਸ ਹੱਦ ਤੱਕ ਘਟਾ ਦੇਂਦੀ ਹੈ ਤਾਂ ਕਿ ਖਰਚੇ ਵਿਚ ਸੰਜਮ ਹੋ ਸਕੇ। ਇਸ ਪ੍ਰਸਤਾਵ ਦਾ ਰੂਪ ਇਹ ਹੁੰਦਾ ਹੈ "ਕਿ ਇਸ ਮੰਗ ਦੀ ਰਕਮ ਘਟਾ ਕੇ — ਰੁਪਏ (ਇਕ ਖ਼ਾਸ ਰਕਮ) ਕੀਤੀ ਜਾਂਦੀ ਹੈ। ਅਖ਼ੀਰਲੀ ਕੱਟ ਟੋਕਨ ਕੱਟ ਹੁੰਦੀ ਹੈ ਜਿਸ ਦਾ ਅਰਥ ਹੁਦਾ ਹੈ ਕਿ ਮੰਗ ਦੀ ਰਾਸ਼ੀ ਘਟਾ ਕੇ 100/- ਰੁਪਿਆ ਕਰ ਦਿੱਤੀ ਜਾਏ ।" ਇਸ ਪ੍ਰਸਤਾਵ ਦਾ ਮੰਤਵ ਜੋ ਕਿ ਵਧੇਰੇ ਕਰਕੇ 'ਕੱਟ ਪ੍ਰਸਤਾਵ' ਵਜੋਂ ਵਰਤਿਆ ਜਾਂਦਾ ਹੈ, ਕਿਸੇ ਖ਼ਾਸ ਸ਼ਿਕਾਇਤ ਬਾਰੇ ਆਵਾਜ਼ ਉਠਾਉਣਾ ਹੁੰਦਾ ਹੈ ਜਿਸ ਬਾਰੇ ਕਿ ਭਾਰਤ ਸਰਕਾਰ ਦੀ ਜ਼ਿੰਮੇਦਾਰੀ ਹੁੰਦੀ ਹੈ ।

ਸਹੂਲਤ ਵਾਸਤੇ ਮੰਗ ਦਾ ਮੁਖ ਪ੍ਰਸਤਾਵ ਅਤੇ ਸੰਬੰਧਿਤ ਕੱਟ ਪ੍ਰਸਤਾਵ ਸਦਨ ਵਿਚ ਇਕੱਠੇ ਹੀ ਪੇਸ਼ ਕਰ ਦਿੱਤੇ ਜਾਂਦੇ ਹਨ ਤੇ ਵਿਚਾਰੇ ਜਾਂਦੇ ਹਨ। ਇਸ ਤਰ੍ਹਾਂ ਕੱਟ ਪ੍ਰਸਤਾਵ ਗਰਾਂਟਾਂ ਦੀਆਂ ਮੰਗਾਂ ਬਾਰੇ ਬਹਿਸ ਸ਼ੁਰੂ ਕਰਨ ਦਾ ਢੰਗ ਹੈ। ਬਹਿਸ ਪਿੱਛੋਂ, ਸਭ ਤੋਂ ਪਹਿਲਾਂ ਕੱਟ ਪ੍ਰਸਤਾਵ ਨਜਿੱਠੇ ਜਾਂਦੇ ਹਨ ਤੇ ਇਸ ਪਿੱਛੋਂ ਗਰਾਂਟਾਂ ਦੀਆਂ ਮੰਗਾਂ ਬਾਰੇ ਸਦਨ ਵਿਚ ਵੋਟਿੰਗ ਹੁੰਦੀ ਹੈ । ਅਸਲ ਵਿਚ ਕੱਟ ਪ੍ਰਸਤਾਵ ਚਿੰਨ੍ਹਾਤਮਿਕ ਕੀਮਤ ਦੇ ਹੁੰਦੇ ਹਨ ਕਿਉਂਕਿ ਇਨ੍ਹਾਂ ਨੂੰ ਪਾਸ ਕੀਤੇ ਜਾਣ ਦਾ ਕੋਈ ਅਵਸਰ ਨਹੀਂ ਹੁੰਦਾ ਸਿਵਾਏ ਓਦੋਂ ਜਦੋਂ ਸਰਕਾਰ ਸਦਨ ਵਿਚ ਆਪਣਾ ਬਹੁਮਤ ਗੁਆ ਦੇਵੇ। ਕੱਟ ਪ੍ਰਸਤਾਵ ਆਮ ਕਰਕੇ ਵਿਰੋਧੀ ਧਿਰ ਦੇ ਮੈਂਬਰਾਂ ਵਲੋਂ ਪੇਸ਼ ਕੀਤੇ ਜਾਂਦੇ ਹਨ, ਜੇ ਇਹ ਦਾਖ਼ਲ ਕਰ ਲਏ ਜਾਣ ਤਾਂ ਇਹ ਸਰਕਾਰ ਦੀ ਖਿੱਚ ਧੂਹ ਦਾ ਕਾਰਣ ਬਣਦੇ ਹਨ। ਅਜਿਹੇ ਮੌਕੇ 'ਤੇ ਸਰਕਾਰ ਨੂੰ ਇਹ ਸੋਚਣਾ ਪੈਂਦਾ ਹੈ ਕਿ ਉਹ ਸੱਤਾ ਵਿਚ ਰਹੇ ਜਾਂ ਨਾ ।

ਕਾਰਜ ਸਲਾਹਕਾਰ ਸੰਮਤੀ ਕਿਸੇ ਇਕ ਖ਼ਾਸ ਮੰਗ ਜਾਂ ਸਾਰੀਆਂ ਹੀ ਬੱਜਟ ਦੀਆਂ ਗਰਾਂਟਾਂ ਦੀਆਂ ਮੰਗਾਂ ਬਾਰੇ ਵੋਟਿੰਗ ਦਾ ਸਮਾਂ ਨਿਸਚਿਤ ਕਰਦੀ ਹੈ। ਜਦ ਕਿਸੇ ਮੰਗ ਦੀ ਸੀਮਾ ਦਾ ਸਮਾਂ ਮੁਕਦਾ ਹੈ ਤਾਂ ਤੁਰਤ ਹੀ ਬਹਿਸ ਦੀ ਸਮਾਪਤੀ ਦਾ ਐਲਾਨ ਕਰਕੇ ਉਸਤੇ ਵੋਟਿੰਗ ਕਰਵਾਈ ਜਾਂਦੀ ਹੈ ।[9] ਇਸੇ ਤਰ੍ਹਾਂ, ਸਾਰੀਆਂ ਹੀ ਮੰਗਾਂ ਬਾਰੇ ਨਿਸਚਿਤ ਅਖ਼ੀਰਲੇ ਦਿਨ 'ਤੇ ਜੋ ਮੰਗਾਂ ਹਾਲੇ ਤਕ ਨਜਿੱਠੀਆਂ ਨਾ ਗਈਆਂ ਹੋਣ,ਉਨ੍ਹਾਂ ਬਾਰੇ ਬਹਿਸ ਹੋਵੇ ਜਾਂ ਨਾ, ਵੋਟਾਂ ਪਾਈਆਂ ਜਾਂਦੀਆਂ ਹਨ। ਇਸ ਕਾਰਵਾਈ ਨੂੰ ਬਹਿਸ ਦੇ ਅੰਤ ਵਜੋਂ ਜਾਣਿਆਂ ਜਾਂਦਾ ਹੈ। ਇਸ ਨਾਲ ਗਰਾਂਟਾਂ ਦੀਆਂ ਮੰਗਾਂ ਬਾਰੇ ਬਹਿਸ ਦਾ ਅੰਤ ਹੋ ਜਾਂਦਾ ਹੈ ।[10]

**(ੲ) ਉਪਯੋਗੀ ਬਿੱਲ :** ਸੰਵਿਧਾਨ ਅਨੁਸਾਰ ਕੋਈ ਵੀ ਮਾਇਕ ਬਿੱਲ ਭਾਰਤ ਦੇ ਪੱਕੇ ਫੰਡ ਵਿਚੋਂ ਕਢਾਇਆ ਨਹੀਂ ਜਾ ਸਕਦਾ, ਜਦ ਤਕ ਕਿ ਸੰਸਦ ਇਸ ਬਾਰੇ ਕਾਨੂੰਨ ਨਹੀਂ ਬਣਾਉਂਦੀ। ਇਸ ਸੰਬੰਧ ਵਿਚ ਗਰਾਂਟਾਂ ਦੀਆਂ ਹੀ ਮੰਗਾਂ ਜਿਨ੍ਹਾਂ ਬਾਰੇ ਕਿ ਲੋਕ ਸਭਾ ਵਿਚ ਵੋਟਿੰਗ ਹੋ ਗਈ ਹੁੰਦੀ ਹੈ, ਬਾਰੇ ਇਕ ਸੰਮਿਲਤ ਬਿੱਲ ਲੋਕ ਸਭਾ

ਵਿਚ ਪੇਸ਼ ਕੀਤਾ ਜਾਂਦਾ ਹੈ ਜਿਸ ਵਿਚ ਕਿ ਪੱਕੇ ਫੰਡ ਤੋਂ ਲਈ ਜਾਣ ਵਾਲੀ ਰਾਸ਼ੀ ਦਰਜ਼ ਹੁੰਦੀ ਹੈ। ਇਸ ਬਿੱਲ ਨੂੰ ਉਪਯੋਗੀ ਬਿੱਲ ਕਿਹਾ ਜਾਂਦਾ ਹੈ। ਇਹ ਬਿੱਲ ਜਿਵੇਂ ਕਿ ਇਸ ਦੇ ਨਾਂ ਤੋਂ ਹੀ ਸਪਸ਼ਟ ਹੁੰਦਾ ਹੈ, ਸਰਕਾਰ ਨੂੰ ਇਹ ਕਾਨੂੰਨੀ ਅਧਿਕਾਰ ਪ੍ਰਦਾਨ ਕਰਦਾ ਹੈ ਕਿ ਉਹ ਪੱਕੇ ਫੰਡ ਵਿਚੋਂ ਖ਼ਰਚੇ ਦਾ ਉਪਯੋਗ ਕਰ ਸਕੇ।

ਉਪਯੋਗੀ ਬਿੱਲ ਵੀ ਓਸੇ ਢੰਗ ਨਾਲ ਪਾਸ ਕੀਤਾ ਜਾਂਦਾ ਹੈ ਜਿਸ ਨਾਲ ਕਿ ਬਾਕੀ ਦੇ ਬਿੱਲ, ਸਿਵਾਏ ਇਸ ਦੇ ਕਿ ਬਹਿਸ ਨੂੰ ਸਿਰਫ਼ ਉਨ੍ਹਾਂ ਹੀ ਮੁੱਦਿਆਂ ਤੇ ਕੇਂਦ੍ਰਿਤ ਕੀਤਾ ਜਾਂਦਾ ਹੈ ਜੋ ਕਿ ਮੰਗਾਂ ਬਾਰੇ ਬਹਿਸ ਦੌਰਾਨ ਛੇੜੇ ਨਹੀਂ ਗਏ ਅਤੇ ਕੋਈ ਵੀ ਤਰਮੀਮ ਨਹੀਂ ਕੀਤੀ ਜਾ ਸਕਦੀ।[11] ਲੋਕ ਸਭਾ ਵਲੋਂ ਇਹ ਬਿੱਲ ਪਾਸ ਕੀਤੇ ਜਾਣ ਬਾਅਦ, ਸਪੀਕਰ ਇਸ ਦੇ ਵਿੱਤੀ ਬਿੱਲ ਹੋਣ ਬਾਰੇ ਤਸਦੀਕ ਕਰਦਾ ਹੈ ਤੇ ਇਸ ਨੂੰ ਰਾਜ ਸਭਾ ਵਲ ਘੱਲ ਦੇਂਦਾ ਹੈ। ਰਾਜ ਸਭਾ ਕੋਲ ਇਸ ਬਿੱਲ ਨੂੰ ਤਰਮੀਮ ਕਰਨ ਜਾ ਰੱਦ ਕਰਨ ਦਾ ਅਧਿਕਾਰ ਨਹੀਂ; ਉਸ ਨੂੰ ਇਸ ਬਾਰੇ ਸਹਿਮਤੀ ਦੇਣੀ ਪੈਂਦੀ ਹੈ। ਇਸ ਪਿੱਛੋਂ ਇਹ ਬਿੱਲ ਰਾਸ਼ਟਰਪਤੀ ਦੀ ਮਨਜ਼ੂਰੀ ਲਈ ਪੇਸ਼ ਕੀਤਾ ਜਾਂਦਾ ਹੈ।

**(ਸ) ਵਿੱਤ ਬਿੱਲ :** ਆ ਰਹੇ ਸਾਲ ਵਾਸਤੇ ਸਰਕਾਰ ਦੀਆਂ ਸਾਰੀਆਂ ਵਿੱਤੀ ਤਜਵੀਜ਼ਾਂ ਇਕ ਬਿੱਲ ਵਿਚ ਸੰਮਿਲਤ ਕੀਤੀਆਂ ਜਾਂਦੀਆਂ ਹਨ ਜੋ ਕਿ ਵਿੱਤ ਬਿੱਲ ਕਹਾਉਂਦਾ ਹੈ ਤੇ ਇਹ ਹਰ ਸਾਲ ਬੱਜਟ ਦੇ ਪੇਸ਼ ਕੀਤੇ ਜਾਣ ਤੋਂ ਤੁਰਤ ਬਾਅਦ ਲੋਕ ਸਭਾ ਵਿਚ ਪੇਸ਼ ਕੀਤਾ ਜਾਂਦਾ ਹੈ। ਇਹ ਸਰਕਾਰ ਦੀਆਂ ਵਿੱਤੀ ਤਜਵੀਜ਼ਾਂ ਨੂੰ ਲਾਗੂ ਕਰਦਾ ਹੈ ਤੇ ਕਿਸੇ ਸਮੇਂ ਵਾਸਤੇ ਪੂਰਕ ਵਿੱਤੀ ਤਜਵੀਜ਼ਾਂ ਬਾਰੇ ਵੀ ਕੰਮ ਆਉਂਦਾ ਹੈ।[12]

ਵਿੱਤ ਬਿੱਲ ਪੇਸ਼ ਕਰਨ ਵਾਸਤੇ ਆਗਿਆ ਦੇ ਪ੍ਰਸਤਾਵ ਦੀ ਵਿਰੋਧਤਾ ਨਹੀਂ ਕੀਤੀ ਜਾ ਸਕਦੀ ਤੇ ਇਸ 'ਤੇ ਸਿੱਧੀ ਹੀ ਵੋਟਿੰਗ ਕਰਵਾਈ ਜਾਂਦੀ ਹੈ।[13] ਇਸ ਬਿੱਲ ਤੇ ਬਹਿਸ ਦੌਰਾਨ ਕੇਂਦਰੀ ਸਰਕਾਰ ਦੇ ਦਾਇਰੇ ਵਿਚ ਆਉਂਦੀਆਂ ਜ਼ਿੰਮੇਦਾਰੀਆਂ ਨਾਲ ਸੰਬੰਧਿਤ ਆਮ ਪ੍ਰਬੰਧਕੀ ਤੇ ਸਥਾਨਕ ਸ਼ਿਕਾਇਤਾਂ ਬਾਰੇ ਬਹਿਸ ਕੀਤੀ ਜਾਂਦੀ ਹੈ।[14] ਸਰਕਾਰ ਦੀ ਨੀਤੀ ਬਾਰੇ ਆਮ ਆਲੋਚਨਾ ਦੀ ਆਗਿਆ ਹੁੰਦੀ ਹੈ ਜਦ ਕਿ ਇਸ ਦੇ ਖ਼ਾਸ ਖ਼ਾਸ ਅਨੁਮਾਨਾਂ ਬਾਰੇ ਵੇਰਵੇ ਸਹਿਤ ਬਹਿਸ ਦੀ ਆਗਿਆ ਨਹੀਂ ਹੁੰਦੀ। ਸੰਖੇਪ ਰੂਪ ਵਿਚ ਇਹ ਕਿ ਸਮੁੱਚੀ ਪ੍ਰਬੰਧਕੀ-ਪ੍ਰਣਾਲੀ ਉਤੇ ਹੀ ਨਜ਼ਰਸਾਨੀ ਕੀਤੀ ਜਾ ਸਕਦੀ ਹੈ ਪਰ ਉਹ ਮਸਲੇ ਜਿਨ੍ਹਾਂ ਬਾਰੇ ਪਹਿਲਾਂ ਹੀ ਵਿਚਾਰ ਹੋ ਚੁੱਕੀ ਹੁੰਦੀ ਹੈ, ਛੇੜੇ ਨਹੀਂ ਜਾ ਸਕਦੇ। ਇਸ ਬਿੱਲ ਨੂੰ ਸੰਸਦ ਦੀ ਵਿਚਾਰ ਅਤੇ ਪ੍ਰਵਾਨਗੀ ਤੋਂ ਬਾਅਦ, 75 ਦਿਨਾਂ ਦੇ ਵਿਚ ਰਾਸ਼ਟਰਪਤੀ ਦੀ ਮਨਜ਼ੂਰੀ ਵਾਸਤੇ ਘੱਲ ਦਿੱਤਾ ਜਾਂਦਾ ਹੈ।[15]

## ਲੇਖਾ ਅਨੁਦਾਨ

ਲੋਕ ਰਾਜੀ ਬਣਤਰ ਵਿਚ ਸਰਕਾਰ ਸੰਸਦ ਨੂੰ ਪੂਰਾ ਮੌਕਾ ਪ੍ਰਦਾਨ ਕਰਦੀ ਹੈ ਕਿ ਉਹ ਬੱਜਟ ਦੀਆਂ ਧਾਰਾਵਾਂ ਅਤੇ ਕਰ ਤਜਵੀਜ਼ਾਂ ਬਾਰੇ ਬਹਿਸ ਕਰ ਸਕੇ।

ਬੱਜਟ ਦੀ ਕਾਰਵਾਈ ਇਸ ਦੀ ਪੇਸ਼ਕਾਰੀ ਨਾਲ ਸ਼ੁਰੂ ਹੁੰਦੀ ਹੈ ਤੇ ਬਹਿਸ ਦੇ ਨਾਲ ਨਾਲ ਗਰਾਂਟਾਂ ਦੀਆਂ ਮੰਗਾਂ ਬਾਰੇ ਵੋਟਿੰਗ ਅਤੇ ਉਪਯੋਗ ਬਿੱਲ ਸਮੇਤ ਵਿੱਤ ਬਿੱਲਾਂ ਦੇ ਪਾਸ ਹੋ ਜਾਣ ਨਾਲ ਸਮਾਪਤ ਹੋ ਜਾਂਦੀ ਹੈ । ਆਮ ਤੌਰ ਤੇ ਇਹ ਕਾਰਵਾਈ ਵਿੱਤੀ ਸਾਲ ਦੇ ਆਰੰਭ ਤੋਂ ਪਹਿਲਾਂ ਪਹਿਲਾਂ ਕਰ ਲਈ ਜਾਂਦੀ ਹੈ। ਇਹ ਜ਼ਰੂਰੀ ਹੈ ਕਿ ਸਰਕਾਰ ਆਪਣੇ ਕੋਲ ਕਾਫੀ ਧੰਨ-ਰਾਸ਼ੀ ਰੱਖੇ ਤਾਂ ਕਿ ਦੇਸ਼ ਦੀ ਪ੍ਰਬੰਧਕੀ-ਪ੍ਰਣਾਲੀ ਚਾਲੂ ਰਹਿ ਸਕੇ ਜਦ ਤਕ ਕਿ ਸੰਸਦ ਮੰਗਾਂ ਬਾਰੇ ਵੋਟਿੰਗ ਨਹੀਂ ਕਰ ਲੈਂਦੀ। ਇਸ ਲਈ, ਇਕ ਅਸਾਧਾਰਣ ਸੁਵਿਧਾ ਪੈਦਾ ਕੀਤੀ ਗਈ ਹੈ ਜਿਸ ਨੂੰ ਕਿ ਲੇਖਾ ਅਨੁਦਾਨ (Vote on Account) ਕਿਹਾ ਜਾਂਦਾ ਹੈ, ਇਹ ਲੋਕ ਸਭਾ ਨੂੰ ਅਧਿਕਾਰ ਦੇਂਦੀ ਹੈ ਕਿ ਬੱਜਟ ਦੀ ਕਾਰਵਾਈ ਦੇ ਮੁਕੰਮਲ ਹੋਣ ਤਕ ਦੇ, ਵਿੱਤੀ ਸਾਲ ਦੇ ਕਿਸੇ ਵੀ ਭਾਗ ਲਈ ਹਰ ਤਰ੍ਹਾਂ ਦੀ ਗਰਾਂਟ ਅਗਾਊਂ ਹੀ ਪ੍ਰਦਾਨ ਕਰ ਸਕੇ ।[16]

ਆਮ ਤੌਰ ਤੇ ਲੇਖਾ ਅਨੁਦਾਨ ਦੋ ਮਹੀਨਿਆਂ ਵਾਸਤੇ ਹੁੰਦਾ ਹੈ ਤੇ ਵੱਖ ਵੱਖ ਗਰਾਂਟਾਂ ਦੀਆਂ ਮੰਗਾਂ ਅਧੀਨ ਆਉਂਦੇ ਸਾਰੇ ਸਾਲ ਦੇ ਖ਼ਰਚੇ ਦੇ ਛੇਵੇਂ ਹਿੱਸੇ ਦੇ ਬਰਾਬਰ ਧੰਨ-ਰਾਸ਼ੀ ਦਾ ਹੁੰਦਾ ਹੈ। ਚੋਣ ਦੇ ਵਰ੍ਹੇ ਦੌਰਾਨ, ਇਹ ਲੇਖਾ ਅਨੁਦਾਨ ਕੁਝ ਜ਼ਿਆਦਾ ਅਰਸੇ ਵਾਸਤੇ ਵੀ ਹੋ ਸਕਦਾ ਹੈ ਜਿਵੇਂ ਕਿ ਤਿੰਨ ਤੋਂ ਚਾਰ ਮਹੀਨੇ ਦਾ। ਇਹ ਗੱਲ ਉਦੋਂ ਹੀ ਸੰਭਵ ਹੈ ਜਦ ਕਿ ਮੁੱਖ ਮੰਗਾਂ ਅਤੇ ਉਪਯੋਗੀ ਬਿੱਲ ਦੇ ਸਦਨ ਤੋਂ ਪਾਸ ਹੋਣ ਵਿਚ ਦੋ ਮਹੀਨੇ ਤੋਂ ਵੱਧ ਸਮਾਂ ਲੱਗਣ ਦਾ ਅਨੁਮਾਨ ਹੋਵੇ । ਰਿਵਾਇਤ ਵਜੋਂ ਲੇਖਾ ਅਨੁਦਾਨ ਨੂੰ ਇਕ ਰਸਮੀ ਜਿਹੀ ਕਾਰਵਾਈ ਸਮਝਿਆ ਜਾਂਦਾ ਹੈ ਤੇ ਲੋਕ ਸਭਾ ਵਲੋਂ ਇਸ ਨੂੰ ਬਿਨਾਂ ਕਿਸੇ ਬਹਿਸ ਦੇ ਹੀ ਪਾਸ ਕਰ ਦਿੱਤਾ ਜਾਂਦਾ ਹੈ। ਬੱਜਟ 'ਤੇ ਆਮ ਬਹਿਸ ਦੀ ਸਮਾਪਤੀ ਤੋਂ ਬਾਅਦ ਤੇ ਗਰਾਂਟਾਂ ਦੀਆਂ ਮੰਗਾਂ ਉਤੇ ਬਹਿਸ ਦੇ ਆਰੰਭ ਤੋਂ ਪਹਿਲਾਂ ਲੇਖਾ ਅਨੁਦਾਨ ਪਾਸ ਕੀਤਾ ਜਾਂਦਾ ਹੈ। ਰੇਲਵੇ ਬੱਜਟ ਦੇ ਸੰਬੰਧ ਵਿਚ, ਜੋ ਕਿ 31 ਮਾਰਚ ਤੋਂ ਪਹਿਲਾਂ ਪਹਿਲਾਂ ਹੀ ਪਾਸ ਕਰ ਦਿੱਤਾ ਜਾਂਦਾ ਹੈ, ਲੇਖਾ ਅਨੁਦਾਨ ਨਹੀਂ ਵਰਤਿਆ ਜਾਂਦਾ ਸਿਵਾਏ ਕਿਸੇ ਚੋਣ ਵਰ੍ਹੇ ਦੇ, ਉਹ ਵੀ ਜੇ ਲੋੜ ਪਏ ਤਾਂ ।

## ਗਰਾਂਟਾਂ ਵਾਸਤੇ ਪੂਰਕ ਤੇ ਵਧਵੀਆਂ ਮੰਗਾਂ[17]

ਕੋਈ ਵੀ ਖ਼ਰਚੇ ਦੀ ਰਕਮ ਜੋ ਕਿ ਸੰਸਦ ਦੀਆਂ ਪਾਸ ਕੀਤੀਆਂ ਰਕਮਾਂ ਤੋਂ ਵਧਵੀਂ ਹੋਵੇ, ਉਹ ਬਗ਼ੈਰ ਮਨਜ਼ੂਰੀ ਦੇ ਨਹੀਂ ਲਈ ਜਾ ਸਕਦੀ। ਜੇ ਕਿਸੇ ਖ਼ਾਸ ਸੇਵਾ ਵਾਸਤੇ ਮਨਜ਼ੂਰ ਕੀਤਾ ਗਿਆ ਧਨ ਉਸ ਸਾਲ ਦੇ ਮੰਤਵਾਂ ਵਾਸਤੇ ਘੱਟ ਜਾਪੇ ਜਾਂ ਚਾਲੂ ਵਿੱਤੀ ਸਾਲ ਦੌਰਾਨ ਪੂਰਕ ਜਾਂ ਵਾਧੂ ਖ਼ਰਚੇ ਦੀ ਲੋੜ ਪੈ ਜਾਏ, ਜੋ ਕਿਸੇ ਉਸ ਨਵੀਂ ਸੇਵਾ ਵਾਸਤੇ ਹੋਵੇ ਜੋ ਕਿ ਉਹ ਸਾਲ ਦੇ ਬੱਜਟ ਵਿਚ ਨਾ ਦਰਜ਼ ਹੋਵੇ ਤਾਂ ਰਾਸ਼ਟਰਪਤੀ ਸੰਸਦ ਦੇ ਦੋਹਾਂ ਹੀ ਸਦਨਾਂ ਅੱਗੇ ਇਕ ਹੋਰ ਬਿਆਨ ਪੇਸ਼ ਕਰਦਾ ਹੈ—ਗਰਾਂਟਾਂ ਵਾਸਤੇ ਪੂਰਕ ਮੰਗਾਂ—ਇਸ ਵਿਚ ਉਸ ਖ਼ਰਚੇ ਦੀ ਅਨੁਮਾਨਿਤ ਲਾਗਤ ਦਰਸਾਈ ਹੁੰਦੀ ਹੈ ।

ਜੇ ਕਿਸੇ ਵਿੱਤੀ ਵਰ੍ਹੇ ਦੌਰਾਨ ਕਿਸੇ ਸੇਵਾ ਉਤੇ ਉਸ ਸਾਲ ਦੇ ਪ੍ਰਵਾਨਿਤ ਖ਼ਰਚੇ

ਨਾਲੋਂ ਵੱਧ ਖ਼ਰਚਾ ਹੋ ਗਿਆ ਹੋਵੇ ਤਾਂ ਰਾਸ਼ਟਰਪਤੀ ਇਸ ਵਾਧੂ ਖ਼ਰਚੇ ਵਾਸਤੇ ਲੋਕ ਸਭਾ ਵਿਚ ਮੰਗ ਪੇਸ਼ ਕਰਦਾ ਹੈ । ਅਜਿਹੇ ਵਾਧੂ ਖ਼ਰਚਿਆਂ ਵਾਲੇ ਸਾਰੇ ਨੁਕਤੇ ਕੰਟ੍ਰੋਲਰ ਜਨਰਲ ਆਫ਼ ਇੰਡੀਆ ਉਪਯੋਗੀ ਹਿਸਾਬ-ਕਿਤਾਬ ਦੀ ਰਿਪੋਰਟ ਦੁਆਰਾ ਸੰਸਦ ਦੇ ਧਿਆਨ ਵਿਚ ਲਿਆਉਂਦਾ ਹੈ। ਇਨ੍ਹਾਂ ਵਾਧੂ ਖ਼ਰਚਿਆਂ ਨੂੰ ਪਬਲਿਕ ਅਕਾਊਂਟਸ ਕਮੇਟੀ ਜਾਂਚਦੀ ਤੋਲਦੀ ਹੈ ਤੇ ਫਿਰ ਸਦਨ ਨੂੰ ਇਨ੍ਹਾਂ ਦੇ ਨਿਰੰਤਰੀਕਰਣ ਲਈ ਸਿਫ਼ਾਰਿਸ਼ਾਂ ਕਰਦੀ ਹੈ।

ਵਿੱਤੀ ਵਰ੍ਹੇ ਦੇ ਖ਼ਾਤਮੇ ਤੋਂ ਪਹਿਲਾਂ ਸਦਨ ਨੂੰ ਗਰਾਂਟਾਂ ਦੀਆਂ ਪੂਰਕ ਮੰਗਾਂ ਪੇਸ਼ ਕਰਕੇ ਪਾਸ ਕਰਵਾਈਆਂ ਜਾਂਦੀਆਂ ਹਨ ਜਦ ਕਿ ਵਾਧੂ ਖ਼ਰਚੇ ਦੀਆਂ ਮੰਗਾਂ ਅਸਲ ਖ਼ਰਚਾ ਹੋ ਚੁਕਣ ਪਿਛੋਂ ਵਿੱਤੀ ਵਰ੍ਹੇ ਤੋਂ ਬਾਅਦ, ਜਿਸ ਨਾਲ ਕਿ ਉਹ ਸੰਬੰਧਿਤ ਹੋਣ ਤੇ ਉਹ ਸਾਲ ਲੰਘ ਗਿਆ ਹੋਵੇ, ਪੇਸ਼ ਤੇ ਪਾਸ ਕੀਤੀਆਂ ਜਾਂਦੀਆਂ ਹਨ।

ਗਰਾਂਟਾਂ ਵਾਸਤੇ ਪੂਰਕ ਮੰਗਾਂ ਤੇ ਬਹਿਸ ਇਸ ਨਾਲ ਸੰਬੰਧਿਤ ਮੁੱਦਿਆਂ ਤਕ ਹੀ ਸੀਮਤ ਰਖੀ ਜਾਂਦੀ ਹੈ ਤੇ ਅਸਲੀ ਗਰਾਂਟਾਂ ਬਾਰੇ ਬਹਿਸ ਨਹੀਂ ਛੇੜੀ ਜਾਂਦੀ ਤੇ ਨਾ ਹੀ ਉਨ੍ਹਾਂ ਦੇ ਪਿਛੋਕੜ ਦੀ ਨੀਤੀ ਬਾਰੇ ਵਿਚਾਰ ਕੀਤੀ ਜਾਂਦੀ ਹੈ ।[18] ਮੁੱਖ ਬੱਜਟ ਵਿਚ ਪਹਿਲਾਂ ਹੀ ਪ੍ਰਵਾਣਿਤ ਵਿਉਂਤਾਂ ਬਾਰੇ ਕੋਈ ਬਹਿਸ ਜਾਂ ਸਿਧਾਂਤ ਅਤੇ ਨੀਤੀ ਦੇ ਕਿਸੇ ਸਵਾਲ ਬਾਰੇ ਕੋਈ ਬਹਿਸ ਨਹੀਂ ਕੀਤੀ ਜਾ ਸਕਦੀ। ਉਨ੍ਹਾਂ ਮੰਗਾਂ ਬਾਰੇ ਜਿਨ੍ਹਾਂ ਬਾਰੇ ਕਿ ਕੋਈ ਪ੍ਰਵਾਨਗੀ ਨਹੀਂ ਲਈ ਗਈ, ਉਨ੍ਹਾਂ ਬਾਰੇ ਨੀਤੀ ਦੇ ਸਵਾਲ ਨੂੰ ਖ਼ਰਚ ਦੇ ਮੁੱਦਿਆਂ ਤਕ ਹੀ ਸੀਮਿਤ ਰਖਿਆ ਜਾਂਦਾ ਹੈ ਤੇ ਇਸ ਬਾਰੇ ਸਦਨ ਦੀ ਵੋਟਿੰਗ ਪ੍ਰਾਪਤ ਕੀਤੀ ਜਾਂਦੀ ਹੈ। ਕਿਸੇ ਪੂਰਕ ਗਰਾਂਟ ਦੀ ਬਹਿਸ ਦੌਰਾਨ ਆਮ ਸ਼ਿਕਾਇਤਾਂ 'ਤੇ ਮਸਲੇ ਨਹੀਂ ਉਠਾਏ ਜਾਂਦੇ। ਮੈਂਬਰ ਸਿਰਫ਼ ਇਹ ਨੁਕਤਾ ਹੀ ਉਠਾ ਸਕਦਾ ਹੈ ਕਿ ਪੂਰਕ ਮੰਗ ਲੋੜੀਂਦੀ ਹੈ ਜਾਂ ਨਹੀਂ।

ਗਰਾਂਟਾਂ ਦੀਆਂ ਵਾਧੂ ਮੰਗਾਂ ਦੀ ਬਹਿਸ ਦੌਰਾਨ ਮੈਂਬਰ ਇਹ ਨੁਕਤਾ ਉਠਾ ਸਕਦੇ ਹਨ ਕਿ ਪੈਸਾ ਫ਼ਜ਼ੂਲ ਹੀ ਖ਼ਰਚਿਆ ਗਿਆ ਹੈ ਜਾਂ ਇਹ ਇਸ ਤਰ੍ਹਾਂ ਨਹੀਂ ਸੀ ਹੋਣਾ ਚਾਹੀਦਾ।

ਇਸ ਪੜਾਅ 'ਤੇ, ਇਸ ਤੋਂ ਅੱਗੇ ਆਮ ਬਹਿਸ ਜਾਂ ਸ਼ਿਕਾਇਤਾਂ ਉਠਾਣ ਦੀ ਕੋਈ ਗੁੰਜਾਇਸ਼ ਨਹੀਂ ਹੈ।

## ਉਧਾਰ ਦੀ ਵੋਟ ਤੇ ਅਸਾਧਾਰਣ ਗਰਾਂਟਾਂ[19]

ਕਿਸੇ ਰਾਸ਼ਟਰੀ ਆਪਾਤ ਸਥਿਤੀ ਕਾਰਣ ਸਰਕਾਰ ਨੂੰ ਕਿਸੇ ਅਚਾਨਕ ਪਏ ਖ਼ਰਚੇ ਦੀ ਪੂਰਤੀ ਲਈ ਧਨ ਦੀ ਲੋੜ ਪੈਂਦੀ ਹੈ ਜਿਸ ਬਾਰੇ ਕਿ ਵੇਰਵੇ ਸਹਿਤ ਖ਼ਰਚੇ ਦੇ ਅਨੁਮਾਨ ਦੇਣੇ ਸੰਭਵ ਨਹੀਂ ਹੁੰਦੇ। ਅਜਿਹੀ ਸਥਿਤੀ ਵਿਚ ਸਦਨ ਬਿਨਾਂ ਕਿਸੇ ਵੇਰਵੇ ਦੇ ਉਧਾਰ ਦੀ ਵੋਟ ਸਦਕਾ ਇਕ ਵੱਡੀ ਰਕਮ ਪ੍ਰਵਾਨ ਕਰ ਸਕਦਾ ਹੈ।

ਅਸਾਧਾਰਣ ਗਰਾਂਟ ਕਿਸੇ ਅਸਾਧਾਰਣ ਅਤੇ ਵਿਸ਼ੇਸ਼ ਮੰਤਵ ਦੀ ਪੂਰਤੀ ਲਈ ਹੁੰਦੀ ਹੈ ਤੇ ਇਹ ਵਿੱਤੀ ਵਰ੍ਹੇ ਦੇ ਸਾਧਾਰਣ ਖ਼ਰਚ ਦਾ ਭਾਗ ਨਹੀਂ ਬਣਦੀ। ਉਸ ਸਥਿਤੀ ਵਿਚ ਸਦਨ ਵੱਖਰੇ ਤੌਰ ਤੇ ਉਸ ਵਿਸ਼ੇਸ਼ ਮੰਤਵ ਵਾਸਤੇ ਧਨ ਜੁਟਾ ਸਕਦਾ

ਹੈ ਭਾਵੇਂ ਕਿ ਅੱਜ ਤਕ ਕੋਈ ਵੀ ਅਜਿਹੀ ਮੰਗ ਸੰਸਦ ਅੱਗੇ ਪੇਸ਼ ਨਹੀਂ ਹੋਈ।

ਇਸ ਤੋਂ ਛੁੱਟ, ਕੇਂਦਰੀ ਸ਼ਾਸਤ ਇਲਾਕਿਆਂ ਅਤੇ ਰਾਜਾਂ ਦੇ ਬੱਜਟ ਜੋ ਰਾਸ਼ਟਰਪਤੀ ਦੇ ਅਧਿਕਾਰ ਹੇਠ ਹੁੰਦੇ ਹਨ, ਵੀ ਲੋਕ ਸਭਾ ਅੱਗੇ ਪੇਸ਼ ਕੀਤੇ ਜਾਂਦੇ ਹਨ। ਕੇਂਦਰੀ ਸਰਕਾਰ ਦੇ ਬੱਜਟ ਦੀ ਕਾਰਵਾਈ ਅਜਿਹੀਆਂ ਸਥਿਤੀਆਂ ਵਿਚ ਸਪੀਕਰ ਜਿਸ ਤਰ੍ਹਾਂ ਵੀ ਚਾਹੇ ਕੁਝ ਫ਼ਰਕ ਜਾਂ ਸੁਧਾਰਾਂ ਸਹਿਤ ਕੀਤੀ ਜਾਂਦੀ ਹੈ।[20]

## ਹਵਾਲੇ

1. ਆਰਟੀਕਲ 112, 113, 265 ਤੇ ਨਿਯਮ 204 ਵਿਚ 'ਬੱਜਟ' ਸ਼ਬਦ ਸੰਵਿਧਾਨ ਵਿਚ ਕਿਧਰੇ ਵੀ ਨਜ਼ਰ ਨਹੀਂ ਆਉਂਦਾ। ਇਹ ਸਾਲਾਨਾ ਵਿੱਤੀ ਬਿਆਨ ਦਾ ਪ੍ਰਸਿੱਧ ਨਾਂ ਹੈ।
2. ਆਰਟੀਕਲ 226, ਇਸ ਤੋਂ ਛੁੱਟ ਇਕ ਕੰਟੀਜੈਂਸੀ ਫੰਡ ਵੀ ਹੁੰਦਾ ਜੋ ਜ਼ਰੂਰੀ ਅਤੇ ਅਚਾਨਕ ਪਏ ਖ਼ਰਚਿਆਂ ਦੀ ਪੂਰਤੀ ਵਾਸਤੇ ਹੁੰਦਾ ਹੈ ਤੇ ਇਹ ਖ਼ਰਚੇ ਰਾਸ਼ਟਰਪਤੀ ਦੀ ਮਨਜ਼ੂਰੀ ਵਾਸਤੇ ਪਏ ਹੁੰਦੇ ਹਨ (ਆਰਟੀਕਲ 267) ਰਾਸ਼ਟਰਪਤੀ ਇਸ ਦੀ ਵਰਤੋਂ ਵੀ ਕਰ ਸਕਦਾ ਹੈ।
3. ਆਰਟੀਕਲ 113
4. ਆਰਟੀਕਲ 114(I)
5. ਨਿਯਮ 219
6. ਨਿਯਮ 205
7. ਨਿਯਮ 207
8. ਨਿਯਮ 209
9. ਨਿਯਮ 362
10. ਨਿਯਮ 208
11. ਨਿਯਮ 218
12. ਨਿਯਮ 219(I)
13. ਨਿਯਮ 72(II ਪ੍ਰੋਵੀਸੋ-Second Proviso)
14. ਨਿਯਮ 219(5)
15. ਪ੍ਰੋਵਿਜ਼ਨਲ ਕਲੈਕਸ਼ਨ ਆਫ਼ ਟੈਕਸਜ਼ (ਸੰਸ਼ੋਧਨ) ਐਕਟ, 1964 ਅਨੁਸਾਰ।
16. ਆਰਟੀਕਲ 116(I) (ੳ) ਅਤੇ (ਅ)
17. ਆਰਟੀਕਲ 115
18. ਨਿਯਮ 216
19. ਆਰਟੀਕਲ 116
20. ਤਾਜ਼ਾ ਅਧਿਐਨ ਦੇ ਲਈ ਦੇਖੋ, ਸੁਭਾਸ਼ ਸੀ. ਕੇਸ਼ਯਪ, ਏ ਕੇਸ ਫਾਰ ਬੱਜਟ ਕਮੇਟੀਜ਼, **ਨੈਸ਼ਨਲ ਹੈਰਲਡ,** 16 ਨਵੰਬਰ, 1990 ਅਤੇ ਬੱਜਟ ਐਂਡ ਪਾਰਲੀਮੈਂਟ-ਨੀਡ ਫ਼ਾਰ ਈਨੋਵੇਸ਼ਨ, **ਇਕਨਾਮਿਕ ਟਾਈਮਜ਼,** 3 ਮਾਰਚ, 1991

# 10

# ਵਿਧਾਨਿਕ ਪ੍ਰਕ੍ਰਿਆ

## ਕਾਨੂੰਨ ਕਿਵੇਂ ਬਣਾਏ ਜਾਂਦੇ ਹਨ

ਤੱਤ ਸਾਰ ਵਿਚ ਕਾਨੂੰਨ ਨਿਰਣਿਆਂ ਜਾਂ ਵਿਧਾਨਿਕ ਉਪਜਾਂ ਦਾ ਹਵਾਲਾ ਦੇਂਦਾ ਹੈ ਜੋ ਵਿਵਹਾਰ ਦੇ ਸਲੀਕਿਆਂ ਨੂੰ ਸਪਸ਼ਟ ਕਰਦਾ ਹੈ। ਇਹ ਲੋਕਾਂ ਨੂੰ ਕੁਝ ਗੱਲਾਂ ਕਰਨ ਜਾਂ ਨਾ ਕਰਨ ਲਈ ਕਹਿੰਦਾ ਹੈ ਜਾਂ ਕੁਝ ਗੱਲਾਂ ਕਰਨ ਦਾ ਸਲੀਕਾ ਨਿਸਚਿਤ ਕਰਦਾ ਹੈ ਜਿਸ ਨਾਲ ਕਿ ਉਹ ਗੱਲਾਂ ਕਰਨੀਆਂ ਚਾਹੀਦੀਆਂ ਹਨ। ਹਰ ਕਾਨੂੰਨ ਨੂੰ ਸੰਸਦ ਦੀ ਮਨਜ਼ੂਰੀ ਹੋਣੀ ਚਾਹੀਦੀ ਹੈ ਕਿਉਂਕਿ ਸੰਸਦ ਹੀ ਇਕੱਲੇ ਤੌਰ ਤੇ ਲੋਕਾਂ ਦੀ ਆਮ ਇੱਛਾ ਦੀ ਪ੍ਰਤਿਨਿਧਤਾ ਕਰਦੀ ਹੈ। ਲੋਕਾਂ ਪ੍ਰਤੀ ਆਪਣੇ ਕਰਤੱਵਾਂ ਦੀ ਪੂਰਤੀ ਲਈ ਇਸ ਨੂੰ ਉਨ੍ਹਾਂ ਮਸਲਿਆਂ ਬਾਰੇ ਕਾਨੂੰਨ ਬਣਾਉਣੇ ਪੈਂਦੇ ਹਨ ਜੋ ਕਿ ਉਨ੍ਹਾਂ ਦੀਆਂ ਉਮੀਦਾਂ ਅਤੇ ਇਰਾਦਿਆਂ ਦੀ ਤਰਜਮਾਨੀ ਕਰਦੇ ਹੋਏ ਉਨ੍ਹਾਂ ਦੀਆਂ ਸਮਾਜਿਕ ਅਤੇ ਆਰਥਿਕ ਲੋੜਾਂ ਦੀ ਪੂਰਤੀ ਕਰਦੇ ਹਨ।

ਕਾਨੂੰਨ-ਸਿਰਜਣਾ ਹੁਣ ਤਕ ਵੀ ਸੰਸਦ ਦੀ ਇਕ ਪ੍ਰਮੁੱਖ ਪ੍ਰਕ੍ਰਿਆ ਸਮਝੀ ਜਾਂਦੀ ਹੈ ਭਾਵੇਂ ਕਿ ਅੱਜ ਕੱਲ੍ਹ ਸੰਸਦ ਦਾ ਸਿਰਫ਼ ਇਹੋ ਹੀ ਕੰਮ ਨਹੀਂ ਹੈ ਤੇ ਨਾ ਹੀ ਸੰਸਦ ਕਾਨੂੰਨ-ਸਿਰਜਣਾ ਦੇ ਕੰਮ ਵਿਚ ਇਕੋ ਇਕ ਸਿਰਜਕ ਹੈ। ਅੱਜ ਕੱਲ੍ਹ ਵਿਧਾਨ-ਮੰਡਲ ਦਾ ਬਹੁਤ ਥੋੜ੍ਹਾ ਸਮਾਂ ਹੀ ਇਸ ਕਾਨੂੰਨ-ਸਿਰਜਣਾ ਦੇ ਕਾਰਜ ਨੂੰ ਦਿੱਤਾ ਜਾਂਦਾ ਹੈ ਤੇ ਮੁੱਢਲੇ ਰੂਪ ਵਿਚ ਕਾਨੂੰਨ-ਸਿਰਜਣਾ ਵਧੇਰੇ ਕਰਕੇ ਕਾਰਜ-ਪਾਲਿਕਾ ਦਾ ਹੀ ਕੰਮ ਹੈ।[1] ਇਕ ਪਰਪਾਟੀ ਵਜੋਂ, ਸਰਕਾਰ ਵਿਧਾਨਿਕ ਤਜਵੀਜ਼ਾਂ ਬਣਾਉਂਦੀ ਹੈ ਤੇ ਸੰਸਦ ਵਿਚਾਰ-ਵਟਾਂਦਰੇ ਅਤੇ ਬਹਿਸ ਤੋਂ ਬਾਅਦ ਇਸ 'ਤੇ ਆਪਣੀ ਪ੍ਰਵਾਨਗੀ ਦੀ ਮੋਹਰ ਲਾਉਂਦੀ ਹੈ। ਸੰਸਦ ਇਸ ਕਾਰਜ ਨੂੰ ਨਿਭਾਉਣ ਲਈ ਕਾਰਵਾਈਆਂ ਦੀ ਇਕ ਲੜੀ ਵਿਚੋਂ ਗੁਜ਼ਰਦੀ ਹੈ।

ਸਾਰੀਆਂ ਵਿਧਾਨਿਕ ਤਜਵੀਜ਼ਾਂ ਦੀ ਸ਼ੁਰੂਆਤ ਸੰਸਦ ਵਿਚ ਬਿੱਲਾਂ ਦੇ ਰੂਪ ਵਿਚ ਹੁੰਦੀ ਹੈ। ਬਿੱਲ ਕਿਸੇ ਵਿਧਾਨਿਕ ਤਜਵੀਜ਼ ਦਾ ਹੀ ਖਰੜਾ ਹੁੰਦਾ ਹੈ। ਇਸ ਨੂੰ ਸਰਕਾਰ ਜਾਂ ਕਿਸੇ ਵਿਅਕਤੀਗਤ ਮੈਂਬਰ ਵਲੋਂ ਸੰਸਦ ਦੇ ਕਿਸੇ ਵੀ ਸਦਨ ਵਿਚ ਸ਼ੁਰੂ ਕੀਤਾ ਜਾ ਸਕਦਾ ਹੈ। ਇਸ ਤਰ੍ਹਾਂ ਬਿੱਲ ਸਪੱਸ਼ਟ ਤੌਰ ਤੇ ਦੋ ਸ਼੍ਰੇਣੀਆਂ ਵਿਚ ਆ

ਜਾਂਦੇ ਹਨ (ੳ) ਸਰਕਾਰੀ ਬਿੱਲ ਅਤੇ (ਅ) ਮੈਂਬਰਾਂ ਦੇ ਵਿਅਕਤੀਗਤ ਬਿੱਲ। ਭਾਵੇਂ ਕਿ ਅਕਸਰ ਵਧੇਰੇ ਕਾਨੂੰਨ ਜੋ ਲਿਖਤੀ ਪੁਸਤਕ ਵਿਚ ਥਾਂ ਪਾਉਂਦੇ ਹਨ, ਸਰਕਾਰੀ ਬਿੱਲਾਂ ਦੁਆਰਾ ਹੀ ਹੁੰਦੇ ਹਨ ਅਤੇ ਮੈਂਬਰਾਂ ਦੇ ਵਿਅਕਤੀਗਤ ਬਿੱਲ ਜੋ ਕਾਨੂੰਨ ਦਾ ਰੂਪ ਧਾਰਦੇ ਹਨ ਬਹੁਤ ਘੱਟ ਹੁੰਦੇ ਹਨ। ਇਨ੍ਹਾਂ ਬਿੱਲਾਂ ਦੁਆਰਾ ਵੀ ਇਕ ਚੰਗਾ ਮੰਤਵ ਹਾਸਿਲ ਹੁੰਦਾ ਹੈ ਕਿਉਂਕਿ ਇਹ ਸਰਕਾਰ ਅਤੇ ਲੋਕਾਂ ਦਾ ਧਿਆਨ ਕਿਸੇ ਵਰਤਮਾਨ ਕਾਨੂੰਨ ਨੂੰ ਤਰਮੀਮਣ ਵਲ ਖਿੱਚਦਾ ਹੈ ਜੋ ਕਿ ਬਦਲੀਆਂ ਹਾਲਤਾਂ ਦੀ ਰੋਸ਼ਨੀ ਵਿਚ ਹੁੰਦਾ ਹੈ ਜਾਂ ਕਾਨੂੰਨ-ਸਿਰਜਣਾ ਦੁਆਰਾ ਕੋਈ ਲੋੜੀਂਦਾ ਕਾਨੂੰਨ ਘੜਨਾ ਹੁੰਦਾ ਹੈ।

ਵਿਸ਼ਾ-ਵਸਤੂ ਦੇ ਆਧਾਰ 'ਤੇ ਅੱਗੋਂ ਜਾ ਕੇ ਬਿੱਲਾਂ ਦਾ ਇਸ ਤਰ੍ਹਾਂ ਵਰਗੀਕਰਣ ਕੀਤਾ ਜਾਂਦਾ ਹੈ :

ਅਸਲ ਬਿੱਲ ਜਿਨ੍ਹਾਂ ਵਿਚ ਨਵੀਆਂ ਤਜਵੀਜ਼ਾਂ, ਵਿਚਾਰ ਅਤੇ ਨੀਤੀਆਂ ਹੁੰਦੀਆਂ ਹਨ;
ਤਰਮੀਮੀ ਬਿੱਲ 'ਚੋਂ ਵਰਤਮਾਨ ਐਕਟਾਂ ਨੂੰ ਸੰਸ਼ੋਧਨ ਜਾਂ ਤਰਮੀਮਣ ਲਈ ਹੁੰਦੇ ਹਨ;
ਮਿਆਦ ਪੁੱਗਾ ਰਹੇ ਐਕਟਾਂ ਨੂੰ ਜਾਰੀ ਰੱਖਣ ਦੀ ਇੱਛਾ ਦੇ ਬਿੱਲ;
ਪੱਕੀਕਰਣ ਦੇ ਬਿੱਲ ਜੋ ਕਿਸੇ ਇਲਾਕੇ ਵਿਚ ਵਰਤਮਾਨ ਕਾਨੂੰਨਾਂ ਨੂੰ ਪੱਕਿਆਂ ਕਰਨ ਲਈ ਹੁੰਦੇ ਹਨ,
ਬਿੱਲ ਜੋ ਰਾਸ਼ਟਰਪਤੀ ਵਲੋਂ ਦਿੱਤੇ ਗਏ ਆਰਡੀਨੈਂਸਾਂ ਦੀ ਥਾਂ ਲੈਂਦੇ ਹਨ; ਅਤੇ ਸੰਵਿਧਾਨ (ਸੰਸ਼ੋਧਨ) ਬਿੱਲ,

ਇਸ ਤਰ੍ਹਾਂ ਬਿੱਲਾਂ ਨੂੰ ਸਪਸ਼ਟ ਤੌਰ ਤੇ ਇਸ ਤਰ੍ਹਾਂ ਸ਼੍ਰੇਣੀਬੱਧ ਕੀਤਾ ਜਾ ਸਕਦਾ ਹੈ :

ਸਾਧਾਰਣ ਬਿੱਲ,
ਮਾਇਕ ਬਿੱਲ ਜੋ ਮਾਇਕ ਮਸਲਿਆਂ ਸੰਬੰਧੀ ਆਪਣੀਆਂ ਧਾਰਾਵਾਂ 'ਤੇ ਆਧਾਰਿਤ ਹੁੰਦੇ ਹਨ; ਅਤੇ
ਸੰਵਿਧਾਨ ਸੰਸ਼ੋਧਨ ਬਿੱਲ।

## ਸਾਧਾਰਣ ਬਿੱਲ

ਉਹ ਸਾਰੇ ਬਿੱਲ ਜੋ ਸੰਵਿਧਾਨ ਤਰਮੀਮ ਬਿੱਲ ਅਤੇ ਮਾਇਕ ਬਿੱਲ ਹਨ, ਸਾਧਾਰਣ ਬਿੱਲ ਕਹਾਉਂਦੇ ਹਨ। ਇਸ ਤਰ੍ਹਾਂ ਇਨ੍ਹਾਂ ਦੀ ਸਾਧਾਰਣ ਕਾਨੂੰਨ-ਸਿਰਜਣਾ ਵਾਸਤੇ ਤਜਵੀਜ਼ਾਂ ਘੜੀਆਂ ਜਾਂਦੀਆਂ ਹਨ।

## ਸਾਧਾਰਣ ਬਿੱਲਾਂ ਸੰਬੰਧੀ ਵਿਧਾਨਿਕ ਅਮਲ

(i) **ਬਿੱਲ ਤਿਆਰ ਕਰਨੇ :** ਕਾਨੂੰਨ-ਸਿਰਜਣਾ ਦੇ ਸੁਝਾਅ ਦੇ ਪੱਕਦਿਆਂ ਹੀ ਸੰਬੰਧਿਤ ਮੰਤ੍ਰਾਲਾ ਇਸ ਦੀਆਂ ਰਾਜਸੀ, ਪ੍ਰਬੰਧਕੀ, ਮਾਇਕ ਅਤੇ ਹੋਰ ਸੀਮਾਵਾਂ ਦਾ ਵੇਰਵਾ ਤਿਆਰ ਕਰਦਾ ਹੈ। ਜੇ ਇਸ ਨਾਲ ਹੋਰਨਾਂ ਮੰਤ੍ਰਾਲਿਆਂ ਜਾਂ ਰਾਜ ਸਰਕਾਰਾਂ

ਦਾ ਵੀ ਸੰਬੰਧ ਹੋਵੇ ਤਾਂ ਉਨ੍ਹਾਂ ਦੀ ਰਾਏ ਵੀ ਪ੍ਰਾਪਤ ਕੀਤੀ ਜਾਂਦੀ ਹੈ। ਕਾਨੂੰਨੀ ਅਤੇ ਸੰਵਿਧਾਨਿਕ ਪੱਖਾਂ ਲਈ ਕਾਨੂੰਨ ਮੰਤ੍ਰਾਲਾ ਅਤੇ ਭਾਰਤ ਦੇ ਅਟਾਰਨੀ ਜਨਰਲ ਨਾਲ ਸਲਾਹ-ਮਸ਼ਵਰਾ ਕੀਤਾ ਜਾਂਦਾ ਹੈ। ਵਪਾਰੀਆਂ ਸਮੇਤ ਵੱਖ ਵੱਖ ਹਿੱਤ ਰੱਖਣ ਵਾਲੀਆਂ ਟੋਲੀਆਂ ਜਿਵੇਂ ਕਿ ਵਪਾਰ, ਮਜ਼ਦੂਰੀ, ਖੇਤੀਬਾੜੀ ਅਤੇ ਦਸਤਕਾਰੀ, ਜੇ ਲੋੜ ਪਏ ਤਾਂ, ਦੇ ਨਾਲ ਵੀ ਸੰਪਰਕ ਕੀਤਾ ਜਾਂਦਾ ਹੈ। ਸੁਝਾਅ ਨੂੰ ਹਰ ਪੱਖੋਂ ਪੂਰੀ ਤਰ੍ਹਾਂ ਜਾਂਚਣ-ਪਰਖਣ ਤੋਂ ਬਾਅਦ ਇਹ ਮੰਤਰੀ-ਮੰਡਲ ਦੀ ਮਨਜ਼ੂਰੀ ਵਾਸਤੇ ਪੇਸ਼ ਕੀਤਾ ਜਾਂਦਾ ਹੈ। ਮੰਤਰੀ-ਮੰਡਲ ਵਲੋਂ ਮਨਜ਼ੂਰੀ ਦੇ ਬਾਅਦ, ਸਰਕਾਰੀ ਖਰਚੜਾ-ਨਵੀਸ (Government Draftsman) ਇਸ ਨੂੰ ਮਹਿਕਮਾਨਾ ਮਾਹਿਰਾਂ ਅਤੇ ਅਧਿਕਾਰੀਆਂ ਦੀ ਮਦਦ ਨਾਲ ਬਿੱਲ ਦਾ ਰੂਪ ਦੇਂਦਾ ਹੈ। ਫਿਰ ਇਸ ਬਿੱਲ ਨੂੰ ਵੇਰਵੇ ਸਹਿਤ ਪ੍ਰਬੰਧਕੀ ਮੰਤ੍ਰਾਲੇ ਵਲੋਂ ਸੰਬੰਧਿਤ ਹੋਰ ਧਿਰਾਂ ਨਾਲ ਸਲਾਹ-ਮਸ਼ਵਰੇ ਤੋਂ ਬਾਅਦ ਜਾਂਚਿਆ ਜਾਂਦਾ ਹੈ ਤੇ ਇਸ ਨੂੰ ਅੰਤਮ ਰੂਪ ਦਿੱਤਾ ਜਾਂਦਾ ਹੈ।

ਇਹ ਸਭ ਕੁਝ ਕਰਨ ਤੋਂ ਬਾਅਦ, ਬਿੱਲ ਸਦਨ ਅੱਗੇ ਪੇਸ਼ ਕਰਨ ਲਈ ਤਿਆਰ ਹੁੰਦਾ ਹੈ। ਇਸ ਨੂੰ ਸੰਬੰਧਿਤ ਮੰਤਰੀ ਵਲੋਂ ਸੰਸਦ ਦੇ ਕਿਸੇ ਵੀ ਸਦਨ ਵਿਚ ਪੇਸ਼ ਕੀਤਾ ਜਾ ਸਕਦਾ ਹੈ। ਇਸ ਵਾਸਤੇ ਉਸ ਮੰਤਰੀ ਨੂੰ ਸੱਤਾਂ ਦਿਨਾਂ ਦਾ ਨੋਟਿਸ ਦੇਣਾ ਪਏਗਾ ਤਾਂ ਕਿ ਉਹ ਇਜਾਜ਼ਤ ਪ੍ਰਾਪਤ ਕਰਕੇ ਬਿੱਲ ਨੂੰ ਪੇਸ਼ ਕਰ ਸਕੇ।[2] ਇਸ ਦੇ ਨਾਲ ਹੀ ਬਿੱਲ ਦੀਆਂ ਦੋ ਸੋਧੀਆਂ ਨਕਲਾਂ ਸੰਬੰਧਿਤ ਸਦਨ ਦੇ ਸਕੱਤਰ-ਜਨਰਲ ਨੂੰ ਭੇਜਣੀਆਂ ਪੈਂਦੀਆਂ ਹਨ। ਸਕੱਤਰੇਤ ਵਲੋਂ ਬਿੱਲ ਦੇ ਸਭਨਾਂ ਪੱਖਾਂ ਤੋਂ ਮੁਕੰਮਲ ਪਾਏ ਜਾਣ 'ਤੇ ਇਸ ਨੂੰ ਨਿਸਚਿਤ ਦਿਨ ਦੇ ਕੰਮ ਦੀ ਸੂਚੀ ਵਿਚ ਸ਼ਾਮਿਲ ਕਰ ਲਿਆ ਜਾਂਦਾ ਹੈ। ਸਥਿਤੀ ਅਨੁਸਾਰ ਸਪੀਕਰ ਜਾਂ ਚੇਅਰਮੈਨ ਇਹ ਕੰਮ ਕਰਦਾ ਹੈ। ਆਮ ਤੌਰ ਤੇ ਬਿੱਲ ਦੇ ਪੇਸ਼ ਕੀਤੇ ਜਾਣ ਤੋਂ ਘੱਟੋ ਘੱਟ ਦੋ ਦਿਨ ਪਹਿਲਾਂ ਬਿੱਲ ਦੀਆਂ ਨਕਲਾਂ ਮੈਂਬਰਾਂ ਦੀ ਲੋੜ ਵਾਸਤੇ ਪ੍ਰਾਪਤ ਹੁੰਦੀਆਂ ਹਨ।

(ii) **ਤਿੰਨ ਪੜ੍ਹਤਾਂ :** ਕਿਸੇ ਵੀ ਬਿੱਲ ਦੇ ਐਕਟ ਬਣਨ ਲਈ ਇਸ ਨੂੰ ਸੰਸਦ ਦੇ ਵੱਖ ਵੱਖ ਪੜਾਵਾਂ 'ਚੋਂ ਗੁਜ਼ਰਨਾ ਪੈਂਦਾ ਹੈ। ਹਰ ਸਦਨ ਵਿਚ ਹਰ ਬਿੱਲ ਦੀਆਂ ਤਿੰਨ ਪੜ੍ਹਤਾਂ ਹੁੰਦੀਆਂ ਹਨ ਜਿਵੇਂ ਕਿ ਪਹਿਲੀ ਪੜ੍ਹਤ, ਦੂਜੀ ਪੜ੍ਹਤ ਅਤੇ ਤੀਜੀ ਪੜ੍ਹਤ।

(ੳ) **ਪਹਿਲੀ ਪੜ੍ਹਤ :** ਕਿਸੇ ਵੀ ਬਿੱਲ ਨੂੰ ਪੇਸ਼ ਕਰਨ ਲਈ ਸਦਨ ਦੀ ਆਗਿਆ ਪ੍ਰਾਪਤ ਕਰਨੀ ਜ਼ਰੂਰੀ ਹੁੰਦੀ ਹੈ। ਨਿਯਤ ਦਿਹਾੜੇ ਸਵਾਲਾਂ ਦੇ ਘੰਟੇ ਤੋਂ ਬਾਅਦ ਬਿੱਲ ਨਾਲ ਸੰਬੰਧਿਤ ਮੰਤਰੀ ਸਪੀਕਰ ਵਲੋਂ ਬੁਲਾਏ ਜਾਣ ਤੇ ਆਪਣੀ ਜਗ੍ਹਾ ਤੇ ਖਲੋ ਕੇ ਕਹਿੰਦਾ ਹੈ "ਸ੍ਰੀਮਾਨ ਜੀਓ ਮੈਨੂੰ ਇਕ ਬਿੱਲ ਪੇਸ਼ ਕਰਨ ਦੀ ਆਗਿਆ ਦਿੱਤੀ ਜਾਏ..."। ਆਮ ਤੌਰ ਤੇ ਜ਼ਬਾਨੀ ਵੋਟ ਨਾਲ ਇਹ ਆਗਿਆ ਦੇ ਦਿੱਤੀ ਜਾਂਦੀ ਹੈ ਤੇ ਬਹੁਤ ਹੀ ਘੱਟ ਇਸ ਦੀ ਵਿਰੋਧਤਾ ਕੀਤੀ ਹੈ। ਮੰਤਰੀ ਫਿਰ ਇਹ ਕਹਿਣ ਲਈ ਉੱਠਦਾ ਹੈ "ਸ੍ਰੀਮਾਨ ਜੀਓ, ਮੈਂ ਬਿੱਲ ਪੇਸ਼ ਕਰਦਾ ਹਾਂ...।"

ਆਮ ਤੌਰ ਤੇ ਬਿੱਲ ਦੀ ਪੇਸ਼ਕਾਰੀ ਜੋ ਕਿਸੇ ਬਿੱਲ ਦੀ 'ਪਹਿਲੀ ਪੜ੍ਹਤ' ਹੁੰਦੀ ਹੈ

ਸਿਰਫ਼ ਇਕ ਉਪਚਾਰਕਤਾ ਵਾਂਗ ਹੀ ਹੈ ਤੇ ਰਵਾਇਤ ਵਜੋਂ ਇਸ ਪੜਾਅ ਤੇ ਕੋਈ ਬਹਿਸ ਨਹੀਂ ਹੁੰਦੀ। ਪਰ ਜੇ ਕਿਸੇ ਬਿੱਲ ਦੀ ਪੇਸ਼ਕਾਰੀ ਤੇ ਇਸ ਕਾਰਣ ਵਿਰੋਧਤਾ ਕੀਤੀ ਜਾਏ ਕਿ ਤਜਵੀਜ਼ਸ਼ੁਦਾ ਵਿਧਾਨਕਾਰੀ ਸੰਸਦ ਦੇ ਘੇਰੇ ਤੋਂ ਬਾਹਰ ਜਾਂਦੀ ਹੈ ਤਾਂ ਸਭਾਪਤੀ ਇਕ ਪੂਰੀ ਬਹਿਸ ਦੀ ਆਗਿਆ ਦੇ ਸਕਦਾ ਹੈ ਜਿਸ ਵਿਚ ਅਟਾਰਨੀ ਜਨਰਲ ਵੀ ਹਿੱਸਾ ਲੈ ਸਕਦਾ ਹੈ।[4] ਇਸ ਤੋਂ ਬਾਅਦ ਇਸ ਸਵਾਲ 'ਤੇ ਸਦਨ ਵਿਚ ਵੋਟਿੰਗ ਹੁੰਦੀ ਹੈ। ਕਿਸੇ ਖ਼ਾਸ ਦਿਨ ਬਿੱਲਾਂ ਦੇ ਪੇਸ਼ ਕਰਨ ਦੀ ਸੰਖਿਆ ਉਤੇ ਕੋਈ ਪਾਬੰਦੀ ਨਹੀਂ ਹੈ। ਮੰਤਰੀ ਚਾਹੇ ਤਾਂ ਜਿੰਨੇ ਮਰਜ਼ੀ ਹੋਣ ਬਿੱਲ ਪੇਸ਼ ਕਰ ਸਕਦਾ ਹੈ।

ਸਦਨ ਵਿਚ ਬਿੱਲ ਦੇ ਪੇਸ਼ ਹੋਣ ਤੋਂ ਬਾਅਦ ਇਸ ਨੂੰ ਭਾਰਤ ਦੇ ਗ਼ਜ਼ਟ ਵਿਚ ਪ੍ਰਕਾਸ਼ਿਤ ਕੀਤਾ ਜਾਂਦਾ ਹੈ।[5] ਪੇਸ਼ਕਾਰੀ ਤੋਂ ਪਹਿਲਾਂ ਵੀ ਕੋਈ ਬਿੱਲ ਸਪੀਕਰ ਜਾਂ ਚੇਅਰਮੈਨ ਦੀ ਆਗਿਆ ਨਾਲ ਗ਼ਜ਼ਟ ਵਿਚ ਛਾਪਿਆ ਜਾ ਸਕਦਾ ਹੈ। ਅਜਿਹੀ ਹਾਲਤ ਵਿਚ ਬਿੱਲ ਪੇਸ਼ ਕਰਨ ਵਾਸਤੇ ਸਦਨ ਦੀ ਆਗਿਆ ਜ਼ਰੂਰੀ ਨਹੀਂ ਹੁੰਦੀ।[6] ਦੂਜੇ ਸ਼ਬਦਾਂ ਵਿਚ ਬਿੱਲ ਨੂੰ ਪੇਸ਼ਕਾਰੀ ਦੇ ਪੜਾਅ ਵਿਚੋਂ ਨਹੀਂ ਗੁਜ਼ਰਨਾ ਪੈਂਦਾ।

**(ਅ) ਦੂਜੀ ਪੜ੍ਹਤ :** ਕਿਸੇ ਬਿੱਲ ਦੀ ਜ਼ਿੰਦਗੀ ਵਿਚ ਦੂਜੀ ਪੜ੍ਹਤ ਇਕ ਅਤਿ ਸ਼ਾਨਦਾਰ ਤੇ ਮਹੱਤਵਪੂਰਨ ਪੜਾਅ ਹੁੰਦਾ ਹੈ ਕਿਉਂਕਿ ਇਹ ਉਸ ਪੜਾਅ ਤੇ ਹੁੰਦਾ ਹੈ ਜਿੱਥੇ ਕਿ ਇਸ ਦੀ ਵੇਰਵੇ ਸਹਿਤ ਭਰਵੀਂ ਜਾਂਚ ਕੀਤੀ ਜਾਂਦੀ ਹੈ। ਦੂਜੀ ਪੜ੍ਹਤ ਜਾਂ ਇਸ ਤੇ ਸੋਚ-ਵਿਚਾਰ ਦਾ ਪੜਾਅ ਦੋ ਤਹੀ ਹੁੰਦਾ ਹੈ ਤੇ ਜਿਨ੍ਹਾਂ ਨੂੰ ਪਹਿਲਾ ਪੜਾਅ ਅਤੇ ਦੂਜਾ ਪੜਾਅ ਕਿਹਾ ਜਾਂਦਾ ਹੈ।

**ਪਹਿਲਾ ਪੜਾਅ :** ਪਹਿਲੇ ਪੜਾਅ ਵਿਚ ਸਮੁੱਚੇ ਬਿੱਲ ਤੇ ਆਮ ਸੋਚ-ਵਿਚਾਰ ਕੀਤੀ ਜਾਂਦੀ ਹੈ ਜਿਥੇ ਕਿ ਬਿੱਲ ਵਿਚ ਪੇਸ਼ ਕੀਤੇ ਸਿਧਾਂਤ ਉਤੇ ਹੀ ਸੋਚ-ਵਿਚਾਰ ਹੁੰਦੀ ਹੈ ਬਿੱਲ ਦੇ ਵੇਰਵਿਆਂ ਤੇ ਨਹੀਂ।[7] ਇਸ ਪੜਾਅ ਤੇ ਸਦਨ ਨੂੰ ਇਹ ਖੁੱਲ੍ਹ ਹੁੰਦੀ ਹੈ ਕਿ ਉਹ ਬਿੱਲ ਨੂੰ ਸਦਨ ਦੀ ਚੋਣ ਕਮੇਟੀ ਜਾਂ ਦੋਹਾਂ ਸਦਨਾਂ ਦੀ ਸਾਂਝੀ ਕਮੇਟੀ ਜਾਂ ਇਸ ਬਾਰੇ ਰਾਏ ਪ੍ਰਾਪਤ ਕਰਨ ਲਈ ਫੇਰੇ ਜਾਂ ਸਿਧਿਆਂ ਹੀ ਇਸ 'ਤੇ ਵਿਚਾਰ ਕਰੇ।[8]

**ਕਮੇਟੀ ਦੇ ਹਵਾਲੇ ਕਰਨਾ :** ਕਿਸੇ ਵੀ ਬਿੱਲ ਨੂੰ ਚੋਣ ਕਮੇਟੀ ਜਾਂ ਸਾਂਝੀ ਕਮੇਟੀ ਦੇ ਹਵਾਲੇ ਕੀਤਾ ਜਾ ਸਕਦਾ ਹੈ। ਚੋਣ ਕਮੇਟੀ ਦੇ ਮੈਂਬਰ ਉਸ ਸਦਨ ਦੇ ਮੈਂਬਰਾਂ ਵਿਚੋਂ ਲਏ ਜਾਂਦੇ ਹਨ ਜਿਸ ਵਿਚ ਬਿੱਲ ਪੇਸ਼ ਕੀਤਾ ਜਾਂਦਾ ਹੈ। ਸਾਂਝੀ ਕਮੇਟੀ ਦੇ ਪ੍ਰਸੰਗ ਵਿਚ ਦੋਹਾਂ ਹੀ ਸਦਨਾਂ ਦੇ ਮੈਂਬਰਾਂ ਦੀ ਪ੍ਰਤਿਨਿਧਤਾ ਹੁੰਦੀ ਹੈ। ਅਜਿਹੀ ਸਥਿਤੀ ਵਿਚ ਲੋਕ ਸਭਾ ਅਤੇ ਰਾਜ ਸਭਾ ਦੇ ਮੈਂਬਰਾਂ ਵਿਚ 2 : 1 ਦਾ ਅਨੁਪਾਤ ਹੁੰਦਾ ਹੈ। ਸਾਂਝੀ ਕਮੇਟੀ ਦੇ ਚੇਅਰਮੈਨ ਦੀ ਨਿਯੁੱਕਤੀ ਬਿੱਲ ਪੇਸ਼ ਕੀਤੇ ਜਾਣ ਵਾਲੇ ਸਦਨ ਦਾ ਮੁੱਖੀ ਕਰਦਾ ਹੈ।[9] ਇਹ ਕਮੇਟੀਆਂ ਆਰਜ਼ੀ ਹੁੰਦੀਆਂ ਹਨ ਜੋ ਕਿ ਉਨ੍ਹਾਂ ਦੇ ਹਵਾਲੇ ਕੀਤੇ ਗਏ ਖ਼ਾਸ ਖ਼ਾਸ ਬਿੱਲ' ਤੇ ਵਿਚਾਰ ਕਰਨ ਲਈ ਨਿਯੁੱਕਤ ਕੀਤੀਆਂ ਜਾਂਦੀਆਂ ਹਨ।

ਇਹ ਕਮੇਟੀ ਬਿੱਲ ਤੇ ਧਾਰਾ ਦਰ ਧਾਰਾ ਵਿਚਾਰ ਕਰਦੀ ਹੈ ਜਿਵੇਂ ਕਿ ਸਦਨ ਕਰਦਾ ਹੈ। ਕਮੇਟੀ ਦੇ ਮੈਂਬਰ ਕਈਆਂ ਧਾਰਾਵਾਂ ਬਾਰੇ ਵੱਖ ਵੱਖ ਤਰਮੀਮਾਂ ਪੇਸ਼ ਕਰ ਸਕਦੇ ਹਨ।[10] ਇਹ ਕਮੇਟੀ ਮਾਹਿਰਾਂ, ਸਹਾਇਕਾਂ ਜਾਂ ਲੋਕ ਸੰਸਥਾਵਾਂ ਦੀ ਮਦਦ ਲੈ ਸਕਦੀ ਹੈ ਜੋ ਇਸ ਕੰਮ ਵਿਚ ਰੁੱਚੀ ਰਖਦੀਆਂ ਹੋਣ।[11] ਧਾਰਾ ਦਰ ਧਾਰਾ, ਸੂਚੀਆਂ ਆਦਿ ਵਿਅਕਤੀਗਤ ਤੌਰ ਤੇ ਵਿਚਾਰੇ ਜਾਣ ਤੋਂ ਬਾਅਦ ਤੇ ਕਮੇਟੀ ਵਲੋਂ ਪ੍ਰਵਾਨ ਕੀਤੇ ਜਾਣ ਬਾਅਦ, ਲੋਕ ਸਭਾ ਦੀ ਸਕੱਤਰੇਤ ਇਸ ਨੂੰ ਸਦਨ ਜਾਂ ਸਦਨਾਂ ਵਿਚ ਪੇਸ਼ ਕਰਨ ਲਈ ਇਕ ਰਿਪੋਰਟ ਤਿਆਰ ਕਰਦੀ ਹੈ[13] ਜੋ ਕਿ ਆਪਣੇ ਤੌਰ ਤੇ ਕਮੇਟੀ ਵਲੋਂ ਰਿਪੋਰਟ ਹੋਏ ਬਿੱਲ ਤੇ ਵਿਚਾਰ ਕਰਦੀ ਹੈ।

**ਰਾਏ ਪ੍ਰਾਪਤ ਕਰਨੀ :** ਜੇ ਕੋਈ ਪ੍ਰਸਤਾਵ ਕਿਸੇ ਬਿੱਲ ਦੇ ਫੇਰੇ ਜਾਣ ਬਾਰੇ ਤੇ ਰਾਏ ਪ੍ਰਾਪਤ ਕਰਨ ਵਾਸਤੇ ਪਾਸ ਕੀਤਾ ਜਾਏ ਤਾਂ ਸਦਨ ਦੀ ਸਕੱਤਰੇਤ ਸਾਰੀਆਂ ਰਾਜ ਸਰਕਾਰਾਂ ਅਤੇ ਕੇਂਦਰੀ ਸ਼ਾਸਤ ਇਲਾਕਿਆਂ ਵਿਚ ਚਿੱਠੀਆਂ ਭੇਜਦੀ ਹੈ ਤੇ ਕਹਿੰਦੀ ਹੈ ਕਿ ਉਹ ਬਿੱਲ ਨੂੰ ਆਪੋ ਆਪਣੇ ਗ਼ਜ਼ਟਾਂ ਵਿਚ ਪ੍ਰਕਾਸ਼ਿਤ ਕਰਕੇ ਸਥਾਨਕ ਸੰਸਥਾਵਾਂ, ਸਭਾਵਾਂ, ਲੋਕਾਂ ਜਾਂ ਬਿੱਲ ਨਾਲ ਸੰਬੰਧਿਤ ਸੰਸਥਾਵਾਂ ਤੋਂ ਇਸ ਬਾਰੇ ਰਾਏ ਪ੍ਰਾਪਤ ਕਰਨ। ਇਹ ਰਾਏ ਪ੍ਰਾਪਤ ਕਰਨ ਦਾ ਸਮਾਂ ਅਕਸਰ ਬਿੱਲ ਬਾਰੇ ਫੇਰੇ ਜਾਣ ਵਾਲੇ ਪ੍ਰਸਤਾਵ ਵਿਚ ਪ੍ਰਗਟਾਇਆ ਗਿਆ ਹੁੰਦਾ ਹੈ ਪਰ ਜਿੱਥੇ ਕੋਈ ਤਰੀਕ ਨਾ ਦਿੱਤੀ ਗਈ ਹੋਵੇ ਤਾਂ ਰਾਜ ਸਰਕਾਰਾਂ ਨੂੰ ਕਿਹਾ ਜਾਂਦਾ ਹੈ ਕਿ ਉਹ ਪ੍ਰਸਤਾਵ ਦੇ ਪ੍ਰਵਾਨ ਹੋਣ ਤੋਂ ਤਿੰਨਾਂ ਮਹੀਨਿਆਂ ਦੇ ਵਿਚ ਵਿਚ ਆਪਣੀਆਂ ਰਾਵਾਂ ਭੇਜ ਦੇਣ।[14] ਰਾਵਾਂ ਦੀ ਪ੍ਰਾਪਤੀ ਤੋਂ ਬਾਅਦ ਇਨ੍ਹਾਂ ਨੂੰ ਸਦਨ ਦੀ ਮੇਜ਼ 'ਤੇ ਰਖਿਆ ਜਾਂਦਾ ਹੈ ਤੇ ਨਾਲ ਹੀ ਉਹ ਪ੍ਰਸਤਾਵ ਵੀ ਜਿਸ ਦੁਆਰਾ ਕਿ ਇਹ ਬਿੱਲ ਚੋਣ ਜਾਂ ਸਾਂਝੀ ਕਮੇਟੀ ਦੇ ਹਵਾਲੇ ਕੀਤਾ ਗਿਆਂ ਸੀ।[15] ਇਸ ਗੱਲ ਦੀ ਇਸ ਪੜਾਅ 'ਤੇ ਸਾਧਾਰਣ ਤੌਰ ਤੇ ਆਗਿਆ ਨਹੀਂ ਦਿੱਤੀ ਜਾਂਦੀ ਕਿ ਬਿੱਲ ਤੇ ਵਿਚਾਰ ਲਈ ਕੋਈ ਪ੍ਰਸਤਾਵ ਪੇਸ਼ ਕੀਤਾ ਜਾਏ। ਇਹ ਬਿੱਲ ਫਿਰ ਕਮੇਟੀ ਦੇ ਪੜਾਅ ਵਿਚੋਂ ਗੁਜਰਦਾ ਹੈ ਤੇ ਰਿਪੋਰਟ ਕੀਤਾ ਬਿੱਲ ਸਦਨ ਅੱਗੇ ਪੇਸ਼ ਕੀਤਾ ਜਾਂਦਾ ਹੈ।

ਕਿਸੇ ਬਿੱਲ ਬਾਰੇ ਚੋਣ ਜਾਂ ਸਾਂਝੀ ਕਮੇਟੀ ਦੀ ਰਿਪੋਰਟ ਨੂੰ ਸਦਨ ਵਿਚ ਪੇਸ਼ ਕਰਨ ਤੋਂ ਬਾਅਦ, ਸੰਬੰਧਿਤ ਮੰਤਰੀ ਇਨ੍ਹਾਂ ਤਿੰਨਾਂ ਪ੍ਰਸਤਾਵਾਂ ਵਿਚੋਂ ਕੋਈ ਇਕ ਪ੍ਰਸਤਾਵ ਕਰ ਸਕਦਾ ਹੈ ਕਿ ਬਿੱਲ ਰਿਪੋਰਟ ਸ਼ੁਦਾ ਵਿਚਾਰ ਅਧੀਨ ਲਿਆਂਦਾ ਜਾਏ ਜਾਂ ਕਿ ਰਿਪੋਰਟ ਹੋਇਆ ਬਿੱਲ ਉਸੇ ਹੀ ਕਮੇਟੀ ਜਾਂ ਕਿਸੇ ਨਵੀਂ ਕਮੇਟੀ ਦੇ ਮੁੜ ਹਵਾਲੇ ਕੀਤਾ ਜਾਏ ਜਾਂ ਕਿ ਬਿੱਲ ਨੂੰ ਸਰਕੂਲੇਟ ਜਾਂ ਮੁੜ ਸਰਕੂਲੇਟ ਕੀਤਾ ਜਾਏ। ਜਿਹੋ ਜਿਹੀ ਵੀ ਸਥਿਤੀ ਹੋਵੇ, ਇਸ ਨੂੰ ਰਾਏ ਪ੍ਰਾਪਤੀ ਵਾਸਤੇ ਫਿਰ ਭੇਜਿਆ ਜਾਏ।[16]

ਜੇ ਕਿਸੇ ਸਥਿਤੀ ਵਿਚ ਮੰਤਰੀ ਇਸ ਗੱਲ ਨੂੰ ਪਹਿਲ ਦੇਵੇ ਕਿ ਰਿਪੋਰਟ ਕੀਤਾ ਗਿਆ ਬਿੱਲ ਵਿਚਾਰ-ਅਧੀਨ ਲਿਆਂਦਾ ਜਾਏ ਤਾਂ ਬਹਿਸ ਦੀ ਆਗਿਆ ਦਿੱਤੀ ਜਾਂਦੀ ਹੈ। ਬਹਿਸ ਦਾ ਵਿਸ਼ਾ ਬਿੱਲ ਤਕ ਹੀ ਸੀਮਿਤ ਰਹਿੰਦਾ ਹੈ, ਕਮੇਟੀ ਵਲੋਂ ਕੀਤੀ ਗਈ

ਰਿਪੋਰਟ ਅਤੇ ਬਿੱਲ ਦਾ ਸਿਧਾਂਤ ਮੁੜ ਨਹੀਂ ਛੇੜਿਆ ਜਾਂਦਾ ਕਿਉਂਕਿ ਸਦਨ ਨੇ ਬਿੱਲ ਦੇ ਸਿਧਾਂਤ ਬਾਰੇ ਸਹਿਮਤੀ ਉਦੋਂ ਹੀ ਕਰ ਦਿੱਤੀ ਹੁੰਦੀ ਹੈ ਜਦ ਕਿ ਬਿੱਲ ਨੂੰ ਕਮੇਟੀ ਦੇ ਹਵਾਲੇ ਕਰਨ ਦਾ ਪ੍ਰਸਤਾਵ ਪਾਸ ਹੋ ਗਿਆ ਹੁੰਦਾ ਹੈ ।

**ਦੂਜਾ ਪੜਾਅ :** ਉਸ ਪ੍ਰਸਤਾਵ ਤੋਂ ਬਾਅਦ ਕਿ ਬਿੱਲ ਜਾਂ ਬਿੱਲ ਜਿਵੇਂ ਕਿ ਚੋਣ ਜਾਂ ਸਾਂਝੀ ਕਮੇਟੀ ਨੇ ਰਿਪੋਰਟ ਭੇਜੀ ਹੋਵੇ, ਨੂੰ ਵਿਚਾਰ-ਅਧੀਨ ਲਿਆਣ ਬਾਰੇ ਪ੍ਰਵਾਨ ਹੋ ਜਾਵੇ ਤਾਂ ਬਿੱਲ ਨੂੰ ਧਾਰਾ ਦਰ ਧਾਰਾ ਸੋਚ-ਵਿਚਾਰ ਲਈ ਪ੍ਰਵਾਨ ਕਰ ਲਿਆ ਜਾਂਦਾ ਹੈ । ਹਰ ਧਾਰਾ ਨੂੰ ਵੱਖਰਿਆਂ ਵੱਖਰਿਆਂ ਸਦਨ ਅੱਗੇ ਬਹਿਸ ਲਈ ਪੇਸ਼ ਕੀਤਾ ਜਾਂਦਾ ਹੈ । ਸਦਨ ਵਿਚ ਧਾਰਾ ਦੇ ਪੇਸ਼ ਹੁੰਦਿਆਂ ਹੀ ਇਸ ਸੰਬੰਧੀ ਤਰਮੀਮਾਂ, ਦਾਖ਼ਲ ਹੋਣ ਦੀ ਯੋਗਤਾ ਸ਼ਰਤਾਂ ਕਾਰਣ ਹੀ ਪੇਸ਼ ਕੀਤੀਆਂ ਜਾ ਸਕਦੀਆਂ ਹਨ ।[17] ਧਾਰਾ ਦਰ ਧਾਰਾ ਸੋਚ-ਵਿਚਾਰ ਦਾ ਢੰਗ ਵਧੇਰੇ ਕਰਕੇ ਲੰਮਾ ਤੇ ਮੁਸ਼ਕਤੀ ਹੁੰਦਾ ਹੈ ਕਿਉਂਕਿ ਹਰ ਧਾਰਾ ਨੂੰ ਆਮ ਤੌਰ ਤੇ ਵੱਖ ਵੱਖ ਅਤੇ ਤਰਮੀਮ ਸਹਿਤ ਵਿਚਾਰਿਆ ਜਾਂਦਾ ਹੈ (ਜੇ ਤਰਮੀਮਾਂ ਵਾਪਸ ਲੈ ਲਈਆਂ ਗਈਆਂ ਹੋਣ ਤਾਂ ਵੱਖਰੀ ਗੱਲ ਹੈ) ਸਦਨ ਵਲੋਂ ਪ੍ਰਵਾਨਿਆ ਜਾਂ ਰੱਦ ਕੀਤਾ ਜਾਂਦਾ ਹੈ । ਪ੍ਰਵਾਣਿਤ ਤਰਮੀਮਾਂ ਬਿੱਲ ਦਾ ਹਿੱਸਾ ਹੀ ਹੋ ਜਾਂਦੀਆਂ ਹਨ ।

**(ੲ) ਤੀਜੀ ਪੜ੍ਹਤ :** ਜਦੋਂ ਬਿੱਲ ਦੀਆਂ ਸਾਰੀਆਂ ਹੀ ਧਾਰਾਵਾਂ ਅਤੇ ਸੂਚੀਆਂ, ਜੇ ਹੋਣ ਤਾਂ, ਵਿਚਾਰ ਕਰਨ ਤੋਂ ਬਾਅਦ ਸਦਨ ਵਲੋਂ ਵੋਟ ਕਰ ਦਿੱਤੀਆਂ ਜਾਂਦੀਆਂ ਹਨ ਤਾਂ ਮੰਤਰੀ ਇਹ ਕਹਿ ਸਕਦਾ ਹੈ ਕਿ ਬਿੱਲ ਨੂੰ ਪਾਸ ਕਰ ਦਿੱਤਾ ਜਾਏ ।[18] ਇਸ ਪੜਾਅ ਤੇ ਬਹਿਸ ਦਲੀਲਾਂ ਤਕ ਹੀ ਸੀਮਿਤ ਹੁੰਦੀ ਹੈ ਜੋ ਕਿ ਬਿੱਲ ਦੇ ਹੱਕ ਜਾਂ ਵਿਰੋਧ ਵਿਚ ਹੋ ਸਕਦੀਆਂ ਹਨ ਤੇ ਲੋੜ ਤੋਂ ਬਿਲਕੁੱਲ ਵੱਧ ਵੇਰਵਿਆਂ ਵਿਚ ਨਹੀਂ ਜਾਇਆ ਜਾ ਸਕਦਾ ।[19] ਸਿਰਫ਼ ਜ਼ਬਾਨੀ, ਰਸਮੀ ਤੇ ਨਿਰਣਾਇਕ ਤਰਮੀਮਾਂ ਹੀ ਇਸ ਪੜਾਅ ਤੇ ਪੇਸ਼ ਹੁੰਦੀਆਂ ਹਨ ।[20] ਕਿਉਂਕਿ ਬਿੱਲ ਦੇ ਆਮ ਸਿਧਾਂਤਾਂ ਬਾਰੇ ਪਹਿਲਾਂ ਹੀ ਸਹਿਮਤੀ ਹੋ ਗਈ ਹੁੰਦੀ ਹੈ ਤੇ ਇਸ ਦੇ ਵੇਰਵਿਆਂ ਦੀ ਵੀ ਜਾਂਚ ਹੋ ਗਈ ਹੁੰਦੀ ਹੈ, ਇਸ ਲਈ ਤੀਜੀ ਪੜ੍ਹਤ ਕਦੇ ਕਦਾਈਂ ਹੀ ਲੰਮੀ ਬਹਿਸ ਦਾ ਵਿਸ਼ਾ ਬਣਦੀ ਹੈ ।

ਕਿਸੇ ਸਾਧਾਰਣ ਬਿੱਲ ਦੇ ਪਾਸ ਹੋਣ ਲਈ ਹਾਜ਼ਰ ਮੈਂਬਰਾਂ ਦਾ ਸਾਧਾਰਣ ਜਿਹਾ ਬਹੁਮਤ ਅਤੇ ਵੋਟਿੰਗ ਹੁੰਦੀ ਹੈ । ਸੰਸਦੀ ਪ੍ਰਣਾਲੀ ਵਿਚ ਬਹੁਮਤ ਵਾਲੀ ਪਾਰਟੀ ਵਲੋਂ ਸਰਕਾਰ ਦੀ ਕਾਇਮੀ ਹੋਣ ਕਾਰਨ, ਕੋਈ ਸਰਕਾਰੀ ਬਿੱਲ ਪਾਸ ਹੋਣ ਲਈ ਬੜੇ ਸੌਖੇ ਢੰਗ ਦੀ ਲਗਭਗ ਯਕੀਨੀ ਸਥਿਤੀ ਵਿਚ ਹੁੰਦਾ ਹੈ ।

**(iii) ਬਿੱਲ ਦਾ ਦੂਜੇ ਸਦਨ ਵਿਚ ਜਾਣਾ :** ਬਿੱਲ ਦੇ ਆਪਣੇ ਸਦਨ ਵਲੋਂ ਪਾਸ ਹੋਣ ਬਾਅਦ ਇਹ ਦੂਜੇ ਸਦਨ ਨੂੰ ਜਾਂਦਾ ਹੈ, ਇਸ ਸੁਨੇਹੇ ਨਾਲ ਕਿ ਇਸ ਨੂੰ ਪਾਸ ਕਰ ਦਿੱਤਾ ਜਾਏ ।[21] ਇਥੇ ਵੀ ਇਹ ਉਨ੍ਹਾਂ ਤਿੰਨਾਂ ਪੜਾਵਾਂ ਵਿਚੋਂ ਗੁਜ਼ਰਦਾ ਹੈ । ਬਿੱਲ ਪ੍ਰਾਪਤ ਕਰਨ ਵਾਲਾ ਸਦਨ ਹੇਠਲੀਆਂ ਕਾਰਵਾਈਆਂ ਵਿਚੋਂ ਕੋਈ ਵੀ ਕਾਰਵਾਈ ਕਰ ਸਕਦਾ ਹੈ ।[22]

(ੳ) ਦੋਹਾਂ ਹੀ ਸਦਨਾਂ ਦਰਮਿਆਨ ਵਿਰੋਧ ਹੋ ਜਾਣ ਦੀ ਸੂਰਤ ਵਿਚ ਇਹ ਸਦਨ ਉਸ ਨੂੰ ਰੱਦ ਕਰ ਸਕਦਾ ਹੈ।

(ਅ) ਇਹ ਬਿੱਲ ਨੂੰ ਉਸੇ ਰੂਪ ਵਿਚ ਜਾਂ ਤਰਮੀਮਾਂ ਸਹਿਤ ਪਾਸ ਕਰ ਸਕਦਾ ਹੈ। ਜੇ ਇਹ ਪਹਿਲੇ ਸਦਨ ਦੁਆਰਾ ਭੇਜੇ ਗਏ ਰੂਪ ਵਿਚ ਉਸ ਨੂੰ ਪਾਸ ਕਰ ਦਿੰਦਾ ਹੈ ਤਾਂ ਇਸ ਨੂੰ ਰਾਸ਼ਟਰਪਤੀ ਦੀ ਪ੍ਰਵਾਨਗੀ ਲਈ ਭੇਜ ਦਿੱਤਾ ਜਾਂਦਾ ਹੈ। ਇਸ ਦੇ ਉਲਟ ਜੇ ਇਸ ਨੂੰ ਤਰਮੀਮਾਂ ਸਹਿਤ ਪਾਸ ਕੀਤਾ ਜਾਂਦਾ ਹੈ ਤਾਂ ਇਸ ਨੂੰ ਪਹਿਲੇ ਸਦਨ ਵਲ ਪਰਤਾ ਦਿੱਤਾ ਜਾਂਦਾ ਹੈ। ਉਥੇ ਇਹ ਤਰਮੀਮ ਸ਼ੁਦਾ ਬਿੱਲ ਸਦਨ ਦੀ ਮੇਜ਼ 'ਤੇ ਰਖਿਆ ਜਾਂਦਾ ਹੈ। ਦੋ ਦਿਨ ਬਾਅਦ, ਸੰਬੰਧਿਤ ਮੰਤਰੀ ਇਹ ਪ੍ਰਸਤਾਵ ਕਰਦਾ ਹੈ ਕਿ ਦੂਜੇ ਸਦਨ ਵਲੋਂ ਕੀਤੀਆਂ ਗਈਆਂ ਤਰਮੀਮਾਂ ਤੇ ਵਿਚਾਰ-ਵਟਾਂਦਰਾ ਕੀਤਾ ਜਾਏ। ਜੇ ਸਦਨ ਦੂਜੇ ਸਦਨ ਵਲੋਂ ਕੀਤੀਆਂ ਗਈਆਂ ਤਰਮੀਮਾਂ ਮੰਨ ਲੈਂਦਾ ਹੈ ਤਾਂ ਬਿੱਲ ਨੂੰ ਤਰਮੀਮਾਂ ਸਹਿਤ ਦੋਹਾਂ ਹੀ ਸਦਨਾਂ ਵੱਲੋਂ ਪਾਸ ਹੋ ਗਿਆ ਸਮਝ ਲਿਆ ਜਾਂਦਾ ਹੈ। ਜੇ ਪਹਿਲਾ ਸਦਨ ਦੂਜੇ ਸਦਨ ਵਲੋਂ ਕੀਤੀਆਂ ਗਈਆਂ ਤਰਮੀਮਾਂ ਨੂੰ ਪ੍ਰਵਾਨ ਨਹੀਂ ਕਰਦਾ ਤਾਂ ਬਿੱਲ ਫੇਰ ਉਸੇ ਸਦਨ ਨੂੰ ਪ੍ਰਵਾਨਗੀ ਲਈ ਭੇਜਿਆ ਜਾਂਦਾ ਹੈ। ਜੇ ਦੂਜਾ ਸਦਨ ਤਰਮੀਮਾਂ ਉਤੇ ਅੜਿਆ ਰਹੇ ਤਾਂ ਸਿੱਟਾ ਰੁਕਾਵਟ ਦੇ ਰੂਪ ਵਿਚ ਨਿਕਲਦਾ ਹੈ।

(ੲ) ਇਹ ਵੀ ਹੋ ਸਕਦਾ ਹੈ ਕਿ ਇਸ ਬਿੱਲ ਉਤੇ ਕੋਈ ਪ੍ਰਤੀਕ੍ਰਿਆ ਨਾ ਕਰੇ ਭਾਵ ਇਹ ਕਿ ਉਸ ਦੀ ਮੇਜ਼ ਤੇ ਹੀ ਪਿਆ ਰਹੇ ਤੇ ਇਸ ਦੇ ਪ੍ਰਾਪਤ ਹੋਣ ਦੀ ਤਰੀਕ ਤੋਂ ਛੇ ਮਹੀਨੇ ਤੋਂ ਵੱਧ ਬੀਤ ਜਾਣ ਤਾਂ ਸਮਝ ਲਿਆ ਜਾਂਦਾ ਹੈ ਕਿ ਰੁਕਾਵਟ ਪੈਦਾ ਹੋ ਗਈ ਹੈ।

(iv) **ਦੋਹਾਂ ਸਦਨਾਂ ਦੀ ਸਾਂਝੀ ਮੀਟਿੰਗ :** ਕਿਸੇ ਬਿੱਲ 'ਤੇ ਦੋਹਾਂ ਹੀ ਸਦਨਾਂ ਦਰਮਿਆਨ ਅਸਹਿਮਤੀ ਕਾਰਣ ਆਈ ਰੁਕਾਵਟ ਦੀ ਸੂਰਤ ਵਿਚ, ਇਕ ਅਨੋਖੀ ਸਥਿਤੀ ਪੈਦਾ ਹੋ ਜਾਂਦੀ ਹੈ ਜਿਸ ਨੂੰ ਦੋਹਾਂ ਹੀ ਸਦਨਾਂ ਦੀ ਸਾਂਝੀ ਬੈਠਕ ਬੁਲਾ ਕੇ ਹਲ ਕੀਤਾ ਜਾਂਦਾ ਹੈ। ਸੰਵਿਧਾਨ ਰਾਸ਼ਟਰਪਤੀ ਨੂੰ ਇਹ ਅਧਿਕਾਰ ਦਿੰਦਾ ਹੈ ਕਿ ਉਹ ਬਿੱਲ 'ਤੇ ਵਿਚਾਰ ਕਰਨ ਅਤੇ ਵੋਟਿੰਗ ਲਈ ਦੋਹਾਂ ਹੀ ਸਦਨਾਂ ਦੀ ਸਾਂਝੀ ਬੈਠਕ ਬੁਲਾਏ ਸਿਵਾਏ ਇਸ ਦੇ ਕਿ ਬਿੱਲ ਲੋਕ ਸਭਾ ਨੂੰ ਭੰਗ ਕੀਤੇ ਜਾਣ ਦੀ ਸੂਰਤ ਵਿਚ ਮਿਆਦ ਨਾ ਪੁਗਾ ਗਿਆ ਹੋਵੇ। ਅਜਿਹੀ ਸਾਂਝੀ ਬੈਠਕ ਦੀ ਪ੍ਰਧਾਨਗੀ ਸਪੀਕਰ ਕਰਦਾ ਹੈ ਤੇ ਲੋਕ ਸਭਾ ਦਾ ਸਕੱਤਰ-ਜਨਰਲ ਉਸ ਦੀ ਸਹਾਇਤਾ ਕਰਦਾ ਹੈ।[23] ਇਹ ਸਾਂਝੀ ਮੀਟਿੰਗ ਲੋਕ ਸਭਾ ਦੇ ਕਾਰਵਾਈ ਨਿਯਮਾਂ ਅਧੀਨ ਕੀਤੀ ਜਾਂਦੀ ਹੈ।[24] ਸਾਂਝੀ ਬੈਠਕ ਵਿਚ ਸਿਰਫ਼ ਉਹ ਤਰਮੀਮਾਂ ਹੀ ਤਜਵੀਜ਼ ਕੀਤੀਆਂ ਜਾਂਦੀਆਂ ਹਨ ਜੋ ਕਿ ਬਿੱਲ ਦੀ ਕਾਰਵਾਈ ਵਿਚ ਦੇਰੀ ਹੋ ਜਾਣ ਕਾਰਣ ਜ਼ਰੂਰੀ ਹੋ ਜਾਣ। ਅਜਿਹੀਆਂ ਬੈਠਕਾਂ ਵਿਚ ਫ਼ੈਸਲੇ ਦੋਹਾਂ ਹੀ ਸਦਨਾਂ ਦੇ ਹਾਜ਼ਰ ਮੈਂਬਰਾਂ ਦੇ ਬਹੁਮਤ ਅਤੇ ਵੋਟਿੰਗ ਦੁਆਰਾ ਕੀਤੇ ਜਾਂਦੇ ਹਨ। ਇਸ ਤਰ੍ਹਾਂ ਲੋਕ ਸਭਾ ਆਪਣੇ ਵਧੇਰੇ ਮੈਂਬਰਾਂ ਦੀ ਸੰਖਿਆ ਕਾਰਣ ਫ਼ੈਸਲਾਕੁਨ ਸਥਿਤੀ ਵਿਚ ਹੋ ਸਕਦੀ ਹੈ। ਹੁਣ ਤੱਕ ਸਿਰਫ਼ ਦੋ ਬਿੱਲ, ਦਾਜ

ਮਨਾਹੀ ਬਿੱਲ, 1961 ਅਤੇ ਬੈਂਕਿੰਗ ਸਰਵਿਸ ਕਮਿਸ਼ਨ ਬਿੱਲ, 1978 ਹੀ ਇਸ ਤਰ੍ਹਾਂ ਸਾਂਝੀਆਂ ਬੈਠਕਾਂ ਵਿਚ ਪਾਸ ਕੀਤੇ ਗਏ ਹਨ।

**ਬਿੱਲਾਂ ਦੀ ਪ੍ਰਵਾਨਗੀ :** ਜਦੋਂ ਕੋਈ ਬਿੱਲ ਇਕਹਿਰੀ ਜਾਂ ਸਾਂਝੀ ਬੈਠਕ ਵਿਚ ਦੋਹਾਂ ਹੀ ਸਦਨਾਂ ਦੁਆਰਾ ਪਾਸ ਕਰ ਦਿੱਤਾ ਜਾਂਦਾ ਹੈ ਤਾਂ ਉਹ ਰਾਸ਼ਟਰਪਤੀ ਦੀ ਪ੍ਰਵਾਨਗੀ ਲਈ ਪੇਸ਼ ਕੀਤਾ ਜਾਂਦਾ ਹੈ। ਜੇ ਰਾਸ਼ਟਰਪਤੀ ਆਪਣੀ ਪ੍ਰਵਾਨਗੀ ਰੋਕ ਲਏ ਤਾਂ ਬਿੱਲ ਦਾ ਅੰਤ ਹੋ ਜਾਂਦਾ ਹੈ। ਜੇ ਰਾਸ਼ਟਰਪਤੀ ਆਪਣੀ ਪ੍ਰਵਾਨਗੀ ਦੇ ਦਏ ਤਾਂ ਇਹ ਬਿੱਲ ਆਪਣੀ ਪ੍ਰਵਾਨਗੀ ਦੇ ਦਿਨ ਤੋਂ ਹੀ ਐਕਟ ਦਾ ਰੂਪ ਧਾਰ ਲੈਂਦਾ ਹੈ। ਰਾਸ਼ਟਰਪਤੀ ਇਨਕਾਰ ਜਾਂ ਪ੍ਰਵਾਨਗੀ ਦੀ ਥਾਂ ਬਿੱਲ ਨੂੰ ਦੋਹਾਂ ਹੀ ਸਦਨਾਂ ਦੇ ਮੁੜ-ਵਿਚਾਰ ਲਈ ਭੇਜ ਸਕਦਾ ਹੈ। ਭਾਵੇਂ ਕਿ ਜੇ ਦੋਵੇਂ ਸਦਨ ਉਸ ਬਿੱਲ ਨੂੰ ਦੂਜੀ ਵਾਰ ਵੀ ਪਾਸ ਕਰ ਦੇਣ, ਤਰਮੀਮਾਂ ਜਾਂ ਬਗੈਰ ਤਰਮੀਮਾਂ ਦੇ, ਤੇ ਇਹ ਬਿੱਲ ਮੁੜ ਰਾਸ਼ਟਰਪਤੀ ਨੂੰ ਪ੍ਰਵਾਨਗੀ ਵਾਸਤੇ ਘੱਲ ਦਿੱਤਾ ਜਾਏ ਤਾਂ ਉਸ ਕੋਲ ਕੋਈ ਅਧਿਕਾਰ ਨਹੀਂ ਕਿ ਉਹ ਬਿੱਲ ਤੇ ਆਪਣੀ ਪ੍ਰਵਾਨਗੀ ਨੂੰ ਰੋਕ ਸਕੇ।[25]

## ਧਨ ਬਿੱਲ

ਸੰਵਿਧਾਨ ਵਿਚ ਇਕ ਧਨ ਬਿੱਲ ਬਾਰੇ ਆਰਟੀਕਲ 110 ਅਧੀਨ ਵਿਸਤਾਰ ਸਹਿਤ ਵਿਆਖਿਆ ਕੀਤੀ ਗਈ ਹੈ। ਇਸ ਆਰਟੀਕਲ ਅਨੁਸਾਰ ਕੋਈ ਬਿੱਲ ਉਦੋਂ ਹੀ ਧਨ ਬਿੱਲ ਕਹਾਉਂਦਾ ਹੈ ਜੇ ਹੇਠਾਂ ਦਿੱਤੇ ਗਏ ਮਸਲਿਆਂ ਜਾਂ ਕਿਸੇ ਇਕ ਮਸਲੇ ਨਾਲ ਸੰਬੰਧਿਤ ਹੋਵੇ :

(ੳ) ਕਿਸੇ ਟੈਕਸ ਨੂੰ ਲਗਾਉਣ, ਹਟਾਉਣ, ਰਿਆਇਤ ਦੇਣ ਅਤੇ ਬਦਲਾਉਣ ਬਾਰੇ;
(ਅ) ਸਰਕਾਰ ਵਲੋਂ ਧਨ ਦਾ ਪ੍ਰਬੰਧ ਕਰਨ ਜਾਂ ਉਧਾਰ ਲੈਣ ਬਾਰੇ;
(ੲ) ਪੱਕੇ ਫੰਡ ਵਿਚੋਂ ਕਢਾਉਣ ਬਾਰੇ ਕਿਸੇ ਹੋਰ ਮੁੱਦੇ ਦਾ ਐਲਾਨ ਤੇ
(ਸ) ਭਾਰਤ ਦੇ ਪੱਕੇ ਜਾਂ ਇਤਫਾਕੀ ਫੰਡਾਂ ਵਿਚ ਧਨ ਜਮ੍ਹਾਂ ਕਰਨ ਜਾਂ ਕਢਾਉਣ ਬਾਰੇ;
(ਹ) ਕੋਈ ਉਹ ਮਸਲਾ ਜੋ ਕਿਸੇ ਤਰ੍ਹਾਂ ਆਰਟੀਕਲ 110(1) ਦੀਆਂ ਉਪ ਖੰਡ (ੲ) ਤੋਂ (ਐਫ) ਵਿਚ ਦਰਜ਼ ਮਸਲਿਆਂ ਨਾਲ ਮੇਲ ਖਾਂਦੇ ਹੋਣ।

ਪਰ ਕੋਈ ਬਿੱਲ ਸਿਰਫ ਕਾਰਣ ਵਜੋਂ ਹੀ ਧਨ ਬਿੱਲ ਨਹੀਂ ਹੋ ਸਕਦਾ ਜੇ ਇਸ ਲਾਇਸੈਂਸ ਵਾਸਤੇ ਫ਼ੀਸਾਂ ਜਾਂ ਦਿੱਤੀ ਗਈ ਸੇਵਾ ਬਦਲੇ ਫ਼ੀਸਾਂ ਜਾਂ ਕਾਰਣ ਵਜੋਂ ਕਿ ਇਕ ਕੋਈ ਕਰ ਲਗਾਇਆ, ਹਟਾਇਆ ਜਾਂ ਲਾਗੂ ਕੀਤਾ ਜਾ ਰਿਹਾ ਹੈ ਤੇ ਸਥਾਨਕ ਸੰਸਥਾ ਜਾਂ ਸਭਾ ਵਲੋਂ ਅਜਿਹਾ ਕੀਤਾ ਜਾ ਰਿਹਾ ਹੈ। ਇਹ ਵੀ ਯਾਦ ਰੱਖਣਾ ਚਾਹੀਦਾ ਹੈ ਕਿ ਜੇ ਕਿਸੇ ਸਮੇਂ ਬਿੱਲ ਬਾਰੇ ਧਨ ਬਿੱਲ ਜਾਂ ਨਾ ਹੋਣ ਬਾਰੇ ਕੋਈ ਵਿਵਾਦ ਖੜਾ ਹੋ ਜਾਏ ਤਾਂ ਸਪੀਕਰ ਦਾ ਫ਼ੈਸਲਾ ਅੰਤਮ ਹੁੰਦਾ ਹੈ।[26]

## ਧਨ ਬਿੱਲਾਂ ਬਾਰੇ ਅਸਾਧਾਰਣ ਕਾਰਵਾਈ

ਕੋਈ ਵੀ ਧਨ ਬਿੱਲ ਰਾਜ ਸਭਾ ਵਿਚ ਪੇਸ਼ ਨਹੀਂ ਕੀਤਾ ਜਾ ਸਕਦਾ।[27] ਇਹ

ਸਿਰਫ ਰਾਸ਼ਟਰਪਤੀ ਦੀ ਸਿਫਾਰਿਸ਼ ਤ ਲੋਕ ਸਭਾ ਵਿਚ ਹੀ ਪੇਸ਼ ਕੀਤਾ ਜਾ ਸਕਦਾ ਹੈ ।[28] ਧਨ ਬਿੱਲ ਲੋਕ ਸਭਾ ਤੋਂ ਪਾਸ ਹੋਣ ਬਾਅਦ ਸਪੀਕਰ ਦੀ ਪੁਸ਼ਟੀ ਨਾਲ ਕਿ ਇਹ ਧਨ ਬਿੱਲ ਹੈ ਰਾਜ ਸਭਾ ਨੂੰ ਸਿਫਾਰਿਸ਼ਾਂ ਵਾਸਤੇ ਘੱਲ ਦਿੱਤਾ ਜਾਂਦਾ ਹੈ । ਰਾਜ ਸਭਾ ਆਪਣੇ ਅਧਿਕਾਰਾਂ ਦੀ ਸੀਮਾ ਕਾਰਣ ਇਸ ਬਿੱਲ ਨੂੰ ਨਾ ਰੱਦ ਕਰਦੀ ਹੈ ਤੇ ਨਾ ਹੀ ਤਰਮੀਮ ਕਰ ਸਕਦੀ ਹੈ । ਰਾਜ ਸਭਾ ਨੂੰ ਇਹ ਬਿੱਲ ਆਪਣੀਆਂ ਸਿਫਾਰਿਸ਼ਾਂ ਸਹਿਤ ਇਸ ਦੀ ਪ੍ਰਾਪਤੀ ਤੋਂ ਚੌਦਾਂ ਦਿਨ ਦੇ ਅੰਦਰ ਅੰਦਰ ਲੋਕ ਸਭਾ ਨੂੰ ਵਾਪਿਸ ਕਰਨਾ ਹੁੰਦਾ ਹੈ । ਇਸ ਪਿਛੋਂ ਲੋਕ ਸਭਾ ਦੀ ਮਰਜ਼ੀ ਹੈ ਕਿ ਉਹ ਰਾਜ ਸਭਾ ਵਲੋਂ ਕੀਤੀਆਂ ਸਾਰੀਆਂ ਜਾਂ ਕਿਸੇ ਵੀ ਸਿਫਾਰਿਸ਼ ਨੂੰ ਪ੍ਰਵਾਣ ਕਰ ਲੈਂਦੀ ਹੈ ਤਾਂ ਇਹ ਬਿੱਲ ਰਾਜ ਸਭਾ ਦੀਆਂ ਕੀਤੀਆਂ ਸਿਫ਼ਾਰਸ਼ਾਂ ਸਮੇਤ ਦੋਹਾਂ ਹੀ ਸਦਨਾਂ ਵਲੋਂ ਪਾਸ ਹੋ ਗਿਆ ਸਮਝਿਆ ਜਾਂਦਾ ਹੈ । ਜੇ ਲੋਕ ਸਭਾ ਰਾਜ ਸਭਾ ਦੀ ਕੋਈ ਵੀ ਸਿਫਾਰਿਸ਼ ਨਹੀਂ ਮੰਨਦੀ ਤਦ ਵੀ ਇਹ ਬਿੱਲ ਲੋਕ ਸਭਾ ਵਲੋਂ ਪਾਸ ਕੀਤੇ ਗਏ ਰੂਪ ਵਿਚ ਦੋਹਾਂ ਹੀ ਸਦਨਾਂ ਵਲੋਂ ਪਾਸ ਹੋ ਗਿਆ ਸਮਝਿਆ ਜਾਂਦਾ ਹੈ (ਰਾਜ ਸਭਾ ਵਲੋਂ ਤਰਮੀਮਣ ਤੋਂ ਪਹਿਲਾਂ) । ਇਸ ਤੋਂ ਅੱਗੇ ਇਹ ਕਿ ਜੇ ਲੋਕ ਸਭਾ ਵਲੋਂ ਰਾਜ ਸਭਾ ਨੂੰ ਭੇਜਿਆ ਗਿਆ ਕੋਈ ਬਿੱਲ 14 ਦਿਨ ਦੇ ਅੰਦਰ ਅੰਦਰ ਲੋਕ ਸਭਾ ਨੂੰ ਵਾਪਸ ਨਹੀਂ ਭੇਜਿਆ ਜਾਂਦਾ ਤਦ ਵੀ ਇਹ 14 ਦਿਨ ਦੀ ਮਿਆਦ ਪੁੱਗਣ ਤੋਂ ਬਾਅਦ ਦੋਹਾਂ ਹੀ ਸਦਨਾਂ ਵਲੋਂ ਪਾਸ ਕੀਤਾ ਗਿਆ ਸਮਝਿਆ ਜਾਏਗਾ । ਕਿਸੇ ਸਾਧਾਰਣ ਬਿੱਲ ਵਾਂਗ ਕਿਸੇ ਧਨ ਬਿੱਲ ਤੇ ਦੋਹਾਂ ਹੀ ਸਦਨਾਂ ਦਰਮਿਆਨ ਕਿਸੇ ਵਿਰੋਧ ਦਾ ਕੋਈ ਅਮਕਾਨ ਨਹੀਂ ਹੈ ਜਦ ਕਿ ਰਾਜ ਸਭਾ ਵੀ ਲੋਕ ਸਭਾ ਦੇ ਬਰਾਬਰ ਅਧਿਕਾਰ ਰਖਦੀ ਹੈ । ਸਿੱਟਾ ਇਹ ਨਿਕਲਿਆ ਕਿ ਧਨ ਬਿੱਲ ਦੇ ਪ੍ਰਸੰਗ ਵਿਚ ਕਿਸੇ ਸਾਂਝੀ ਬੈਠਕ ਦਾ ਕੋਈ ਰਿਵਾਜ਼ ਨਹੀਂ ਹੈ । ਅਸਲ ਵਿਚ ਧਨ ਬਿੱਲ ਬਾਰੇ ਰਾਜ ਸਭਾ ਦੀ ਪ੍ਰਵਾਨਗੀ ਮਹਿਜ਼ ਰਸਮੀ ਤੇ ਆਮ ਕਾਰਵਾਈ ਵਜੋਂ ਹੈ ।

## ਮਾਇਕ ਬਿੱਲ

ਸੰਵਿਧਾਨ ਵਿਚ ਧਨ ਬਿੱਲ ਅਤੇ ਅਤੇ ਮਾਇਕ ਬਿੱਲ ਦਰਮਿਆਨ ਫ਼ਰਕ ਸਮਝਾਇਆ ਗਿਆ ਹੈ ।[29] ਆਮ ਬੋਲਚਾਲ ਵਿਚ ਜਾਪਦੈ ਜਿਵੇਂ ਮਾਇਕ ਬਿੱਲ ਮਾਮਲੇ ਜਾਂ ਖਰਚ ਨਾਲ ਸੰਬੰਧਿਤ ਹੋਵੇ । ਧਨ ਬਿੱਲ ਸੰਵਿਧਾਨ ਵਿਚ ਦਰਜ਼ ਕਿਸੇ ਮਸਲੇ ਦੇ ਨਾਲ ਨਾਲ ਹੋਰਨਾਂ ਮਸਲਿਆਂ ਬਾਰੇ ਵੀ ਹੋ ਸਕਦਾ ਹੈ । ਆਓ ਸਹੂਲਤ ਵਾਸਤੇ ਮਾਇਕ ਬਿੱਲਾਂ ਨੂੰ ਦੋ ਸ਼੍ਰੇਣੀਆਂ ਵਿਚ ਵੰਡ ਲਈਏ :

**ਸ਼੍ਰੇਣੀ ੳ :** ਉਹ ਬਿੱਲ ਜੋ ਆਰਟੀਕਲ 110 ਵਿਚ ਧਨ ਬਿੱਲ ਵਜੋਂ ਦਰਜ਼ ਮਸਲਿਆਂ ਬਾਰੇ ਹੁੰਦੇ ਹਨ ਪਰ ਸਮੁੱਚੇ ਤੌਰ ਤੇ ਉਨ੍ਹਾਂ ਮਸਲਿਆਂ ਨੂੰ ਆਪਣੇ ਘੇਰੇ ਵਿਚ ਨਹੀਂ ਲੈਂਦੇ ਜਿਵੇਂ ਕੋਈ ਬਿੱਲ ਟੈਕਸ ਦੀ ਧਾਰਾ ਬਾਰੇ ਹੋਵੇ ਪਰ ਸਮੁੱਚੇ ਤੌਰ ਤੇ ਟੈਕਸ ਮਸਲੇ ਨਾਲ ਸੰਬੰਧਿਤ ਨਾ ਹੋਵੇ ।

**ਸ਼੍ਰੇਣੀ ਅ :** ਪੱਕੇ ਫੰਡ ਵਿਚ ਖ਼ਰਚ ਕੀਤੇ ਜਾਣ ਦੀਆਂ ਧਾਰਾਵਾਂ ਬਾਰੇ ।

## ਧਨ ਬਿੱਲ ਅਤੇ ਮਾਇਕ ਬਿੱਲ ਵਿਚ ਫ਼ਰਕ

ਸੰਵਿਧਾਨ ਦੇ ਉਲੇਖ ਅਨੁਸਾਰ ਧਨ ਬਿੱਲ ਅਤੇ ਮਾਇਕ ਬਿੱਲ ਦਰਮਿਆਨ ਫ਼ਰਕ ਕੇਵਲ ਤਕਨੀਕੀ ਹੈ। ਅਸਲ ਵਿਚ ਸਾਰੇ ਮਾਇਕ ਬਿੱਲ ਧਨ ਬਿੱਲ ਨਹੀਂ ਹੁੰਦੇ। ਸਿਰਫ਼ ਉਹ ਮਾਇਕ ਬਿੱਲ ਹੀ ਧਨ ਬਿੱਲ ਹੋ ਸਕਦੇ ਹਨ ਜੋ ਕਿ ਸਮੁੱਚੇ ਰੂਪ ਵਿਚ ਸੰਵਿਧਾਨ ਦੇ ਆਰਟੀਕਲ 110 ਵਿਚ ਦਰਜ਼ ਮਸਲੇ ਰਖਦੇ ਹਨ ਤੇ ਜੋ ਸਰਵ ਪ੍ਰਥਮ, ਸਪੀਕਰ ਵਲੋਂ ਧਨ ਬਿੱਲਾਂ ਵਜੋਂ ਤਸਦੀਕ ਸ਼ੁਦਾ ਹਨ।

ਇਸ ਤੋਂ ਛੁੱਟ ਦੋਹਾਂ ਹੀ ਸਦਨਾਂ ਵਿਚ ਧਨ ਬਿੱਲ ਅਤੇ ਮਾਇਕ ਬਿੱਲਾਂ ਵਿਚ ਹੁੰਦੀ ਕੁਝ ਕੁ ਕਾਰਵਾਈ ਦਾ ਵੀ ਫ਼ਰਕ ਹੈ। ਧਨ ਬਿੱਲ ਰਾਸ਼ਟਰਪਤੀ ਦੀ ਸਿਫਾਰਿਸ਼ ਨਾਲ ਸਿਰਫ ਲੋਕ ਸਭਾ ਵਿਚ ਪੇਸ਼ ਕੀਤਾ ਜਾਂਦਾ ਹੈ ਤੇ ਰਾਜ ਸਭਾ ਕੋਲ ਇਸ ਨੂੰ ਰੱਦ ਕਰਨ ਦਾ ਕੋਈ ਅਧਿਕਾਰ ਨਹੀਂ ਹੁੰਦਾ। ੳ—ਸ਼੍ਰੇਣੀ ਦਾ ਮਾਇਕ ਬਿੱਲ ਜਾਂ ਕੋਈ ਵੀ ਬਿੱਲ ਜਿਸ ਵਿਚ ਕਿ ਧਨ ਬਿੱਲ ਵਿਚਲੇ ਕੁਝ ਮਸਲੇ ਆ ਜਾਣ ਪਰ ਖਾਸ ਤੌਰ ਤੇ ਉਹ ਇਨ੍ਹਾਂ ਮਸਲਿਆਂ ਬਾਰੇ ਨਾ ਹੋਵੇ ਤਾਂ ਉਸ ਵਿਚ ਧਨ ਬਿੱਲ ਨਾਲ ਦੋ ਪੱਖ ਰਲਵੇਂ ਹੁੰਦੇ ਹਨ ਜਿਵੇਂ ਕਿ (ੳ) ਇਹ ਰਾਜ ਸਭਾ ਵਿਚ ਪੇਸ਼ ਨਹੀਂ ਕੀਤਾ ਜਾ ਸਕਦਾ ਅਤੇ (ਅ) ਇਹ ਕਿ ਇਹ ਰਾਸ਼ਟਰਪਤੀ ਦੀਆਂ ਸਿਫਾਰਿਸ਼ਾਂ ਤੋਂ ਬਿਨਾਂ ਪੇਸ਼ ਨਹੀਂ ਕੀਤਾ ਜਾ ਸਕਦਾ। ਇਹ ਗੱਲ ਧਨ ਬਿੱਲ ਬਾਰੇ ਨਹੀਂ, ਰਾਜ ਸਭਾ ਨੂੰ ਪੂਰਨ ਅਧਿਕਾਰ ਹੈ ਕਿ ਉਹ ਇਸ ਨੂੰ ਰੱਦ ਜਾਂ ਤਰਮੀਮ ਕਰ ਸਕੇ ਜਿਵੇਂ ਕਿ ਉਹ ਕਿਸੇ ਸਾਧਾਰਣ ਬਿੱਲ ਬਾਰੇ ਕਰਦੀ ਹੈ। ਆਪਣੀਆਂ ਸੀਮਾਵਾਂ ਕਾਰਣ ਕਰ ਵਧਾਉਣ ਅਤੇ ਹਟਾਉਣ ਤੋਂ ਵੱਖਰੀ ਕੋਈ ਤਰਮੀਮ ਕਿਸੇ ਵੀ ਸਦਨ ਵਿਚ ਨਹੀਂ ਕੀਤੀ ਜਾ ਸਕਦੀ ਜਦ ਤਕ ਕਿ ਇਸ ਬਾਰੇ ਰਾਸ਼ਟਰਪਤੀ ਦੀਆਂ ਸਿਫਾਰਿਸ਼ਾਂ ਨਾ ਹੋਣ, ਅਜਿਹਾ ਬਿੱਲ ਕਿਸੇ ਸਾਧਾਰਣ ਬਿੱਲ ਵਾਂਗ ਹੀ ਰਾਜ ਸਭਾ ਦੇ ਸਾਰੇ ਪੜਾਵਾਂ ਵਿਚੋਂ ਗੁਜ਼ਰਦਾ ਹੈ ਤੇ ਦੋਹਾਂ ਹੀ ਸਦਨਾਂ ਵਿਚ ਕਿਸੇ ਅਸਹਿਮਤੀ ਦੇ ਪੈਦਾ ਹੋ ਜਾਣ ਤੇ ਇਸ ਰੁਕਾਵਟ ਨੂੰ ਦੂਰ ਕਰਨ ਲਈ ਦੋਹਾਂ ਹੀ ਸਦਨਾਂ ਦੀ ਸਾਂਝੀ ਬੈਠਕ ਬੁਲਾਈ ਜਾਂਦੀ ਹੈ। ਇਹ ਫਿਰ ਦੁਹਰਾ ਦਿੱਤਾ ਜਾਂਦਾ ਹੈ ਕਿ ਧਨ ਬਿੱਲ ਦੀ ਸੂਰਤ ਵਿਚ ਸਾਂਝੀ ਬੈਠਕ ਦੀ ਧਾਰਾ ਲਾਗੂ ਨਹੀਂ ਹੁੰਦੀ।

ਇਸ ਤੋਂ ਅੱਗੇ ਅ-ਸ਼੍ਰੇਣੀ ਦਾ ਕੋਈ ਮਾਇਕ ਬਿੱਲ ਹੋਰਨਾਂ ਗੱਲਾਂ ਦੇ ਨਾਲ ਨਾਲ ਇਕ ਸੁਝਾਅ ਜਾਂ ਵਧੇਰੇ ਸੁਝਾਅ ਰਖਦਾ ਹੈ ਤੇ ਭਾਰਤ ਦੇ ਪੱਕੇ ਫੰਡ ਵਿਚੋਂ ਖ਼ਰਚ ਨਾਲ ਸੰਬੰਧਿਤ ਹੁੰਦਾ ਹੈ ਅਤੇ ਜੋ ਆਰਟੀਕਲ 110 ਅਧੀਨ ਦਰਜ਼ ਕੋਈ ਮਸਲਾ ਵੀ ਨਹੀਂ ਰੱਖਦਾ, ਇਕ ਸਾਧਾਰਣ ਬਿੱਲ ਸਮਝਿਆ ਜਾਂਦਾ ਹੈ ਤੇ ਸਿੱਟੇ ਵਜੋਂ ਇਸ ਨੂੰ ਕਿਸੇ ਵੀ ਸਦਨ ਵਿਚ ਪੇਸ਼ ਕੀਤਾ ਜਾ ਸਕਦਾ ਹੈ ਤੇ ਰਾਜ ਸਭਾ ਨੂੰ ਇਸ ਬਾਰੇ ਪੂਰਾ ਅਧਿਕਾਰ ਹੁੰਦਾ ਹੈ ਕਿ ਉਹ ਇਸ ਨੂੰ ਚਾਹੇ ਰੱਦ ਕਰ ਦਏ ਚਾਹੇ ਤਰਮੀਮ ਕਰ ਦਏ। ਇਸ ਨੂੰ ਪੇਸ਼ ਕਰਨ ਲਈ ਰਾਸ਼ਟਰਪਤੀ ਦੀ ਸਿਫਾਰਿਸ਼ ਲੋੜੀਂਦੀ ਨਹੀਂ। ਭਾਵੇਂ ਕਿ ਕਿਸੇ ਵੀ ਸਦਨ ਵਲੋਂ ਇਸ ਤੇ ਵਿਚਾਰ ਕਰਨ ਲਈ ਰਾਸ਼ਟਰਪਤੀ ਦੀ ਸਿਫ਼ਾਰਿਸ਼ ਜ਼ਰੂਰੀ ਹੁੰਦੀ ਹੈ। ਦੂਜੇ ਸ਼ਬਦਾਂ ਵਿਚ ਇਹ ਕਿ ਇਸ ਦੀ ਪੇਸ਼ਕਾਰੀ ਵਾਸਤੇ ਧਨ ਬਿੱਲ ਅਤੇ ੳ-ਸ਼੍ਰੇਣੀ ਦੇ ਮਾਇਕ ਬਿੱਲ ਵਾਂਗ ਰਾਸ਼ਟਰਪਤੀ ਦੀ ਸਿਫਾਰਿਸ਼ ਦੀ ਮੁਥਾਜ ਨਹੀਂ।

ਪਰ ਇਸ ਸੂਰਤ ਵਿਚ ਜਦੋਂ ਤੱਕ ਕਿ ਅਜਿਹੀ ਸਿਫਾਰਿਸ਼ ਪ੍ਰਾਪਤ ਨਹੀਂ ਕਰ ਲਈ ਜਾਂਦੀ, ਕੋਈ ਵੀ ਸਦਨ ਇਸ ਬਿੱਲ ਨੂੰ ਪਾਸ ਨਹੀਂ ਕਰ ਸਕਦਾ। ਬਾਕੀ ਦੇ ਹਰ ਪੱਖ ਤੋਂ ਅਜਿਹਾ ਬਿੱਲ ਸਮੇਤ ਦੋਹਾਂ ਹੀ ਸਦਨਾਂ ਦਰਮਿਆਨ ਕਿਸੇ ਅਸਹਿਮਤੀ ਦੇ ਪੈਦਾ ਹੋ ਜਾਣ ਤੇ ਸਾਂਝੀ ਬੈਠਕ ਦੀ ਧਾਰਾ ਦੇ ਕਿਸੇ ਸਾਧਾਰਣ ਬਿੱਲ ਦੀ ਕਾਰਵਾਈ ਵਾਂਗ ਹੀ ਚੱਲਦਾ ਹੈ।

## ਸੰਵਿਧਾਨ (ਤਰਮੀਮ) ਬਿੱਲ

ਭਾਰਤ ਦੇ ਸੰਵਿਧਾਨ ਵਿਚ ਤਰਮੀਮ ਕਰਨ ਦਾ ਢੰਗ ਆਰਟੀਕਲ 368 ਵਿਚ ਦਰਜ਼ ਹੈ। ਸੰਵਿਧਾਨ ਕਿਸੇ ਵੱਖਰੀ ਸੰਵਿਧਾਨਿਕ ਸੰਸਥਾ ਦੀ ਗੱਲ ਨਹੀਂ ਕਰਦਾ ਸਗੋਂ ਇਸ ਸੰਵਿਧਾਨ ਵਿਚ ਤਰਮੀਮ ਕਰਨ ਦਾ ਅਧਿਕਾਰ ਸੰਸਦ ਨੂੰ ਦਿੱਤਾ ਗਿਆ ਹੈ। ਸੰਵਿਧਾਨ ਵਿਚ ਤਰਮੀਮ ਕਰਨ ਲਈ ਸੰਸਦ ਦੇ ਕਿਸੇ ਵੀ ਸਦਨ ਵਿਚ ਬਿੱਲ ਪੇਸ਼ ਕਰਕੇ ਸ਼ੁਰੂਆਤ ਕੀਤੀ ਜਾ ਸਕਦੀ ਹੈ। ਅਜਿਹਾ ਬਿੱਲ ਸਰਕਾਰ ਵਲੋਂ ਜਾਂ ਕਿਸੇ ਵਿਅਕਤੀਗਤ ਮੈਂਬਰ ਵਲੋਂ ਵੀ ਹੋ ਸਕਦਾ ਹੈ। ਆਮ ਤੌਰ ਤੇ ਸੰਵਿਧਾਨ (ਤਰਮੀਮ) ਬਿੱਲ ਲੋਕ ਸਭਾ ਵਿਚ ਮੰਤਰੀਆਂ ਵਲੋਂ ਪੇਸ਼ ਕੀਤੇ ਜਾਂਦੇ ਹਨ। ਕਿਸੇ ਵਿਅਕਤੀਗਤ ਮੈਂਬਰ ਵਲੋਂ ਸੰਵਿਧਾਨ (ਤਰਮੀਮ) ਬਿੱਲ ਦੀ ਸ਼ੁਰੂਆਤ ਲਈ, ਵਿਅਕਤੀਗਤ ਮੈਂਬਰਾਂ ਦੇ ਬਿੱਲ ਤੇ ਲਾਗੂ ਹੁੰਦੇ ਆਮ ਨਿਯਮਾਂ ਤੋਂ ਛੁੱਟ, ਇਸ ਬਾਰੇ ਵਿਅਕਤੀਗਤ ਮੈਂਬਰਾਂ ਦੇ ਬਿੱਲਾਂ ਅਤੇ ਮਤਿਆਂ ਬਾਰੇ ਕਮੇਟੀ ਦੀ ਜਾਂਚ ਤੇ ਸਿਫਾਰਿਸ਼ ਦੀ ਲੋੜ ਪੈਂਦੀ ਹੈ ਫਿਰ ਹੀ ਇਹ ਬਿੱਲ ਸਦਨ ਵਿਚ ਪੇਸ਼ ਕੀਤਾ ਜਾਂਦਾ ਹੈ।[30]

ਤਰਮੀਮ ਕਰਨ ਲਈ ਸੰਵਿਧਾਨ ਦੇ ਆਰਟੀਕਲ ਤਿੰਨਾਂ ਸ਼੍ਰੇਣੀਆਂ ਵਿਚ ਵੰਡੇ ਗਏ ਹਨ :

(ੳ) ਸਾਧਾਰਣ ਬਹੁਮਤ ਨਾਲ ਤਰਮੀਮ ਹੋਣ ਵਾਲੇ ਆਰਟੀਕਲ;
(ਅ) ਅਸਾਧਾਰਣ ਬਹੁਮਤ ਨਾਲ ਤਰਮੀਮ ਹੋਣ ਵਾਲੇ ਆਰਟੀਕਲ; ਅਤੇ
(ੲ) ਉਹ ਆਰਟੀਕਲ ਬਹੁਮਤ ਦੇ ਨਾਲ ਨਾਲ ਰਾਜਾਂ ਦੇ ਅੱਧੇ ਵਿਧਾਨਕਾਰਾਂ ਵਲੋਂ ਪੁਸ਼ਟੀ ਦੀ ਮੰਗ ਕਰਦੇ ਹਨ।

## ਸਾਧਾਰਣ ਬਹੁਮਤ ਨਾਲ ਤਰਮੀਮ

ਸੰਵਿਧਾਨ ਦੀਆਂ ਹੇਠ ਲਿਖੀਆਂ ਧਾਰਾਵਾਂ ਵਿਚ ਤਰਮੀਮ ਕਰਨ ਦੀ ਇੱਛਾ ਰਖਦਾ ਬਿੱਲ ਸਿਰਫ਼ ਸਾਧਾਰਣ ਬਹੁਮਤ ਚਾਹੁੰਦਾ ਹੈ ਤੇ ਅਜਿਹਾ ਬਿੱਲ ਸੰਵਿਧਾਨ (ਤਰਮੀਮ) ਬਿੱਲ ਨਹੀਂ ਸਮਝਿਆ ਜਾਂਦਾ।

(ੳ) ਨਵੇਂ ਰਾਜਾਂ ਦਾ ਦਾਖ਼ਲਾ ਜਾਂ ਸਥਾਪਤੀ, ਨਵੇਂ ਰਾਜਾਂ ਦੀ ਸਿਰਜਨਾ ਅਤੇ ਹੱਦਾਂ ਵਿਚ ਅਦਲਾ ਬਦਲੀ, ਇਲਾਕਿਆਂ ਦੀ ਬਦਲੀ ਤੇ ਨਾਵਾਂ ਦੀ ਬਦਲੀ। (ਆਰਟੀਕਲ, 2,3 ਤੇ 4);
(ਅ) ਕਿਸੇ ਰਾਜ ਵਿਚ ਵਿਧਾਨ ਪ੍ਰੀਸ਼ਦ ਦੀ ਕਾਇਮੀ ਜਾਂ ਇਸ ਨੂੰ ਤੋੜਨਾ (ਆਰਟੀਕਲ 169)
(ੲ) ਸੂਚੀਦਰਜ਼ ਇਲਾਕਿਆਂ ਅਤੇ ਸੂਚੀਦਰਜ਼ ਕਬੀਲਿਆਂ ਦਾ ਪ੍ਰਬੰਧ ਅਤੇ ਨਿਯੰਤ੍ਰਣ (ਪੰਜਵੀਂ ਸੂਚੀ ਦਾ ਸੱਤਵਾਂ ਪੈਰਾ) ਅਤੇ

(ਸ) ਅਸਾਮ, ਮੇਘਾਲਿਆ ਅਤੇ ਮੀਜ਼ੋਰਮ ਰਾਜਾਂ ਵਿਚ ਕਬਾਇਲੀ ਇਲਾਕਿਆਂ ਦਾ ਪ੍ਰਬੰਧ (ਛੇਵੀਂ ਸੂਚੀ ਦਾ ਇਕੀਵਾਂ ਪੈਰਾ)

ਜੋ ਬਿੱਲ ਨਵੇਂ ਰਾਜਾਂ ਦੀ ਸਿਰਜਨਾ, ਇਲਾਕਿਆਂ ਜਾਂ ਸਰਹੱਦਾਂ ਦੀ ਅਦਲਾ ਬਦਲੀ ਜਾਂ ਵਰਤਮਾਨ ਰਾਜਾਂ ਦੇ ਨਾਂ ਤਬਦੀਲ ਕਰਨ ਬਾਰੇ ਹੋਵੇ, ਉਹ ਸੰਸਦ ਦੇ ਕਿਸੇ ਵੀ ਸਦਨ ਵਿਚ ਪੇਸ਼ ਕੀਤਾ ਜਾ ਸਕਦਾ ਹੈ ਪਰ ਇਸ ਵਾਸਤੇ ਰਾਸ਼ਟਰਪਤੀ ਦੀ ਪ੍ਰਵਾਨਗੀ ਜ਼ਰੂਰੀ ਹੈ। ਬਿੱਲ ਦੀ ਸਿਫਾਰਿਸ਼ ਕਰਨ ਤੋਂ ਪਹਿਲਾਂ ਰਾਸ਼ਟਰਪਤੀ ਇਸ ਨੂੰ ਸੰਬੰਧਿਤ ਰਾਜਾਂ ਦੇ ਹਵਾਲੇ ਕਰੇਗਾ ਤਾਂ ਕਿ ਉਹ ਇਸ ਬਾਰੇ ਇਕ ਮਿੱਥੀ ਹੋਈ ਮਿਆਦ ਦੇ ਵਿਚ ਵਿਚ ਰਾਏ ਪ੍ਰਗਟ ਕਰ ਸਕਣ। ਭਾਵੇਂ ਕਿ ਉਹ ਇਸ ਤਰ੍ਹਾਂ ਪ੍ਰਾਪਤ ਕੀਤੀਆਂ ਰਾਵਾਂ ਪ੍ਰਤੀ ਪਾਬੰਦ ਨਹੀਂ ਹੁੰਦਾ।[31]

ਸੰਸਦ ਕਿਸੇ ਵੀ ਰਾਜ ਵਿਚ ਵਿਧਾਨ ਪ੍ਰੀਸ਼ਦ ਕਾਇਮ ਕਰਨ ਜਾਂ ਤੋੜਨ ਵਾਸਤੇ ਕਾਨੂੰਨ ਬਣਾ ਸਕਦੀ ਹੈ ਬਸ਼ਰਤੇ ਕਿ ਉਸ ਰਾਜ ਦੀ ਵਿਧਾਨ ਸਭਾ ਦੇ ਹਾਜ਼ਰ ਮੈਂਬਰਾਂ ਵਿਚ ਦੋ ਤਿਹਾਈ ਦੇ ਮਤ ਨਾਲ ਇਸ ਬਾਰੇ ਮਤਾ ਪਾਸ ਕੀਤਾ ਗਿਆ ਹੋਵੇ ਤੇ ਵੋਟਿੰਗ ਕੀਤੀ ਹੋਵੇ।[32] ਸੰਸਦ ਅਜਿਹੇ ਕਿਸੇ ਮਤੇ ਨੂੰ ਪ੍ਰਵਾਨ ਜਾਂ ਰੱਦ ਵੀ ਕਰ ਸਕਦੀ ਹੈ ਜਾਂ ਇਸ ਬਾਰੇ ਕੋਈ ਕਦਮ ਹੀ ਨਾ ਉਠਾਏ।

## ਵਿਸ਼ੇਸ਼ ਬਹੁਮਤ ਦੁਆਰਾ ਤਰਮੀਮ

ਉਹ ਬਿੱਲ ਜਿਸ ਦੁਆਰਾ ਸੰਵਿਧਾਨ ਦੇ ਕਿਸੇ ਵੀ ਹੋਰ ਹਿੱਸੇ ਵਿਚ ਤਰਮੀਮ ਦੀ ਇੱਛਾ ਹੋਵੇ ਉਸ ਦੇ ਪਾਸ ਹੋਣ ਲਈ ਇਕ ਵਿਸ਼ੇਸ਼ ਬਹੁਮਤ ਲੋੜੀਂਦਾ ਹੈ ਭਾਵ ਇਹ ਕਿ ਉਸ ਸਦਨ ਦੇ ਕੁੱਲ ਮੈਂਬਰਾਂ ਦਾ ਬਹੁਮਤ ਤੇ ਇਹ ਬਹੁਮਤ ਉਸ ਸਦਨ ਦੇ ਹਾਜ਼ਰ ਮੈਂਬਰਾਂ ਦੇ ਦੋ ਤਿਹਾਈ ਤੋਂ ਘੱਟ ਨਹੀਂ ਹੋਣਾ ਚਾਹੀਦਾ ਅਤੇ ਇਸੇ ਅਨੁਸਾਰ ਵੋਟਿੰਗ ਵੀ। ਅਸਲ ਵਿਚ, ਵਿਸ਼ੇਸ਼ ਬਹੁਮਤ ਸਿਰਫ਼ ਬਿੱਲ ਦੀ ਤੀਜੀ ਪੜ੍ਹਤ ਸਮੇਂ ਲੋੜੀਂਦਾ ਹੈ ਪਰ ਇਸ ਬਾਰੇ ਪੂਰਨ ਭਾਂਤ ਸੁਚੇਤ ਹੋਣ ਲਈ ਸਦਨਾਂ ਦੇ ਨਿਯਮਾਂ ਵਿਚ ਵਿਸ਼ੇਸ਼ ਬਹੁਮਤ ਦਾ ਪ੍ਰਬੰਧ ਗਿਆ ਹੈ ਕਿ ਇਹ ਬਿੱਲ ਦੀਆਂ ਹਰ ਪ੍ਰਭਾਵੀ ਅਵਸਥਾਵਾਂ ਦੇ ਸੰਬੰਧ ਵਿਚ ਹੋਣਾ ਚਾਹੀਦਾ ਹੈ।[33]

## ਵਿਸ਼ੇਸ਼ ਬਹੁਮਤ ਦੁਆਰਾ ਤਰਮੀਮ ਅਤੇ ਰਾਜਾਂ ਵਲੋਂ ਪੁਸ਼ਟੀਕਰਣ

ਸੰਵਿਧਾਨ ਦੀਆਂ ਹੇਠ ਲਿਖੀਆਂ ਧਾਰਾਵਾਂ ਵਿਚ ਤਰਮੀਮ ਚਾਹੁੰਦਾ ਬਿੱਲ ਸੰਸਦ ਦੇ ਦੋਹਾਂ ਸਦਨਾਂ ਦੇ ਵਿਸ਼ੇਸ਼ ਬਹੁਮਤ ਦੁਆਰਾ ਪਾਸ ਹੋਣਾ ਚਾਹੀਦਾ ਹੈ ਅਤੇ ਰਾਜਾਂ ਦੇ ਅੱਧੇ ਵਿਧਾਨਕਾਰਾਂ ਵਲੋਂ ਮਤਿਆਂ ਦੁਆਰਾ ਇਸ ਦੀ ਪੁਸ਼ਟੀ ਕੀਤੀ ਗਈ ਹੋਣੀ ਚਾਹੀਦੀ ਹੈ ਤੇ ਇਹ ਪੁਸ਼ਟੀ ਬਿੱਲ ਦੇ ਰਾਸ਼ਟਰਪਤੀ ਨੂੰ ਪ੍ਰਵਾਨਗੀ ਲਈ ਪੇਸ਼ ਹੋਣ ਤੋਂ ਪਹਿਲਾਂ ਹੋਣੀ ਚਾਹੀਦੀ ਹੈ।[34]

(ੳ) ਰਾਸ਼ਟਰਪਤੀ ਦੀ ਚੋਣ (ਆਰਟੀਕਲ 54 ਤੇ 55);

(ਅ) ਕੇਂਦਰ ਅਤੇ ਰਾਜਾਂ ਦੀਆਂ ਕਾਰਜਕਾਰੀ ਸ਼ਕਤੀਆਂ ਦਾ ਵਿਸਤਾਰ (ਆਰਟੀਕਲ 73 ਤੇ 162);

(ੲ) ਸਰਵ-ਉੱਚ ਅਦਾਲਤ ਅਤੇ ਉੱਚ ਅਦਾਲਤਾਂ (ਆਰਟੀਕਲ 241, ਭਾਗ 5 ਦਾ ਅਧਿਆਇ 4 ਅਤੇ 6 ਦਾ ਅਧਿਆਇ 5);

(ਸ) ਕੇਂਦਰ ਅਤੇ ਰਾਜਾਂ ਦਰਮਿਆਨ ਵਿਧਾਨਿਕ ਅਧਿਕਾਰਾਂ ਦੀ ਵੰਡ (ਸੰਵਿਧਾਨ ਦੇ ਭਾਗ 11 ਦਾ ਅਧਿਆਇ 1 ਅਤੇ ਸੱਤਵੀਂ ਸੂਚੀ);

(ਹ) ਸੰਸਦ ਵਿਚ ਰਾਜਾਂ ਦੀ ਪ੍ਰਤਿਨਿਧਤਾ; ਜਾਂ

(ਕ) ਸੰਵਿਧਾਨ ਦੀ ਆਪਣੀ ਤਰਮੀਮ ਦਾ ਢੰਗ (ਆਰਟੀਕਲ 368)

ਸੰਵਿਧਾਨ ਵਿਚ ਸਮੇਂ ਦੀ ਉਸ ਸੀਮਾ ਦਾ ਕੋਈ ਹਵਾਲਾ ਨਹੀਂ ਦਿੱਤਾ ਗਿਆ ਜਿਸ ਦੇ ਵਿਚ ਕਿ ਰਾਜਾਂ ਨੂੰ ਸੰਵਿਧਾਨ (ਤਰਮੀਮ) ਬਿੱਲ ਦੀ ਪੁਸ਼ਟੀ ਕਰ ਹੀ ਦੇਣੀ ਚਾਹੀਦੀ ਹੈ ਜੋ ਉਨ੍ਹਾਂ ਨੂੰ ਇਸ ਮੰਤਵ ਵਾਸਤੇ ਭੇਜਿਆ ਗਿਆ ਹੈ ।

## ਵਿਅਕਤੀਗਤ ਮੈਂਬਰਾਂ ਦੇ ਬਿੱਲ

ਲੋਕਾਂ ਦੇ ਪ੍ਰਤਿਨਿਧਾਂ ਨੂੰ ਜਨਤਕ ਮਹੱਤਵ ਦੇ ਵੱਖ ਵੱਖ ਮਸਲਿਆਂ ਬਾਰੇ ਆਪਣੇ ਵਿਚਾਰ ਪ੍ਰਗਟ ਕਰਨ ਦਾ ਮੌਕਾ ਦੇਣ ਲਈ ਤੇ ਸਰਕਾਰ 'ਤੇ ਇਹ ਜ਼ੋਰ ਦੇਣ ਲਈ ਕਿ ਉਹ ਪ੍ਰੋਗਰਾਮ ਅਤੇ ਨੀਤੀਆਂ ਤਿਆਰ ਕਰੇ, ਸੰਸਦੀ ਨਿਯਮ ਅਤੇ ਕਾਰਵਾਈਆਂ ਵਿਅਕਤੀਗਤ ਮੈਂਬਰਾਂ ਨੂੰ ਵੀ ਕਾਨੂੰਨ ਘੜਨ ਦੀ ਸ਼ੁਰੂਆਤ ਕਰਨ ਦਾ ਮੌਕਾ ਪ੍ਰਦਾਨ ਕਰਦੇ ਹਨ ।

ਵਿਅਕਤੀਗਤ ਮੈਂਬਰਾਂ ਵਲੋਂ ਪੇਸ਼ ਕੀਤੇ ਜਾਂਦੇ ਬਿੱਲਾਂ ਉਤੇ ਬਹਿਸ ਸਦਨ ਨੂੰ ਇਹ ਮੌਕਾ ਦੇਂਦੀ ਹੈ ਕਿ ਉਹ ਉਸ ਸਮੱਸਿਆ ਨੂੰ ਸਮਝਣ ਲਈ ਇਨ੍ਹਾਂ ਸਾਰੇ ਪੱਖਾਂ ਤੇ ਵਿਚਾਰ ਕਰੇ । ਸਦਨ ਦੀਆਂ ਵੱਖ ਵੱਖ ਵਿਚਾਰਾਂ ਤੋਂ ਸਰਕਾਰ ਜਾਣੂ ਹੁੰਦੀ ਹੈ, ਇਸ ਗੱਲ ਦਾ ਕੋਈ ਫ਼ਰਕ ਨਹੀਂ ਪੈਂਦਾ ਕਿ ਕੋਈ ਬਿੱਲ ਪਾਸ ਹੁੰਦਾ ਹੈ ਜਾਂ ਨਹੀਂ । ਬਿੱਲ ਵਿਚ ਪੇਸ਼ ਕਿਸੇ ਖਾਸ ਸੁਝਾਅ ਵੱਲ ਲੋਕਾਂ ਅਤੇ ਸਰਕਾਰ ਦਾ ਧਿਆਨ ਖਿਚਿਆ ਜਾਂਦਾ ਹੈ। ਸਰਕਾਰ ਇਸ ਬਿੱਲ ਦੇ ਵਿਸ਼ੇ ਬਾਰੇ ਆਪਣਾ ਨੀਤੀ ਫ਼ੈਸਲਾ ਲੈਂਦੀ ਹੈ ਤੇ ਸਦਨ ਅੱਗੇ ਆਪਣਾ ਨਜ਼ਰੀਆ ਪੇਸ਼ ਕਰਦੀ ਹੈ । ਇਸ ਬਹਿਸ ਨਾਲ ਇਸ ਵਿਸ਼ੇ ਬਾਰੇ ਜੇ ਲੋੜ ਪਏ ਤਾਂ ਸਰਕਾਰ ਕੋਈ ਮੁਕੰਮਲ ਸਰਕਾਰੀ ਬਿੱਲ ਲਿਆ ਸਕਦੀ ਹੈ ।

ਹਰ ਦੂਜੇ ਸ਼ੁਕਰਵਾਰ ਬੈਠਕ ਦੌਰਾਨ ਵਿਅਕਤੀਗਤ ਮੈਂਬਰਾਂ ਦੇ ਬਿੱਲਾਂ ਨਾਲ ਸੰਬੰਧਿਤ ਕੰਮ ਦੀ ਕਾਰਵਾਈ ਬਾਰੇ ਢਾਈ ਘੰਟੇ ਦਿੱਤੇ ਜਾਂਦੇ ਹਨ, ਦੂਜਾ ਸ਼ੁਕਰਵਾਰ ਵਿਅਕਤੀਗਤ ਮੈਂਬਰਾਂ ਦੇ ਮਤਿਆਂ ਨੂੰ ਸਮਰਪਤ ਹੁੰਦਾ ਹੈ ।

ਜਿਥੋਂ ਤਕ ਸਦਨ ਵਿਚ ਕਿਸੇ ਵਿਅਕਤੀਗਤ ਮੈਂਬਰ ਦੇ ਬਿੱਲ ਦੇ ਪੜਾਵਾਂ ਅਤੇ ਆਮ ਕਾਰਵਾਈ ਦਾ ਸੰਬੰਧ ਹੈ, ਇਸ ਵਿਚ ਸਰਕਾਰੀ ਬਿੱਲਾਂ ਅਤੇ ਵਿਅਕਤੀਗਤ ਮੈਂਬਰਾਂ ਦੇ ਬਿੱਲਾਂ ਦਰਮਿਆਨ ਕੋਈ ਫ਼ਰਕ ਨਹੀਂ । ਵਿਅਕਤੀਗਤ ਮੈਂਬਰ ਦਾ ਬਿੱਲ ਵੀ ਉਨ੍ਹਾਂ ਰਾਹਾਂ ਤੇ ਤੁਰਦਾ ਹੈ ਜਿਨ੍ਹਾਂ ਤੇ ਕਿ ਸਰਕਾਰੀ ਬਿੱਲ । ਫਿਰ ਵੀ ਵਿਅਕਤੀਗਤ ਮੈਂਬਰਾਂ ਦੇ ਬਿੱਲਾਂ ਨਾਲ ਸੰਬੰਧਿਤ ਕੁਝ ਅਸਾਧਾਰਣ ਕਾਰਵਾਈ ਦੇ ਪੱਖ ਹਨ ਜਿਵੇਂ ਕਿ ਪੇਸ਼ ਕਰਨ ਲਈ ਨੋਟਿਸ ਦੀ ਮਿਆਦ, ਇਕ ਮੈਂਬਰ ਵਲੋਂ ਇਕ ਸੈਸ਼ਨ ਵਿਚ

ਪੇਸ਼ ਕੀਤੇ ਜਾਣ ਵਾਲੇ ਬਿੱਲਾਂ ਦੀ ਸੰਖਿਆ ਤੇ ਪਾਬੰਦੀ, ਸੰਵਿਧਾਨ ਵਿਚ ਤਰਮੀਮ ਚਾਹੁੰਦੇ ਬਿੱਲ ਅਤੇ ਇਨ੍ਹਾਂ ਨਾਲ ਸੰਬੰਧਿਤ ਬਹਿਸ ਆਦਿ ।

ਜੋ ਮੈਂਬਰ ਬਿੱਲ ਪੇਸ਼ ਕਰਨਾ ਚਾਹੁੰਦਾ ਹੈ ਉਸ ਨੂੰ ਇਕ ਮਹੀਨੇ ਦਾ ਨੋਟਿਸ ਦੇਣਾ ਪੈਂਦਾ ਹੈ, ਨਹੀਂ ਤਾਂ ਜਿਸ ਤਰ੍ਹਾਂ ਦੀ ਸਥਿਤੀ ਹੋਵੇ, ਸਪੀਕਰ ਜਾਂ ਚੇਅਰਮੈਨ ਘੱਟ ਸਮੇਂ ਦੇ ਨੋਟਿਸ ਤੇ ਹੀ ਬਿੱਲ ਪੇਸ਼ ਕਰਨ ਦੀ ਆਗਿਆ ਦੇ ਦੇਂਦਾ ਹੈ । ਨੋਟਿਸ ਦੇ ਨਾਲ ਬਿੱਲ ਦੀ ਨਕਲ ਹੋਣੀ ਚਾਹੀਦੀ ਹੈ ਤੇ ਮੰਤਵਾਂ ਅਤੇ ਕਾਰਣਾਂ ਦਾ ਧਿਆਨ ਵੀ । ਜਿੱਥੇ ਕੋਈ ਬਿੱਲ, ਜੇ ਪਾਸ ਹੋ ਜਾਏ ਤਾਂ, ਉਸ ਨੂੰ ਜਨਤਕ ਫ਼ੰਡਾਂ ਵਿਚੋਂ ਖ਼ਰਚੇ ਦੀ ਲੋੜ ਪੈਂਦੀ ਹੈ, ਮੈਂਬਰ ਵਲੋਂ ਇਸ ਸੰਬੰਧੀ ਆਉਣ ਵਾਲੇ ਖ਼ਰਚੇ ਦੀ ਅਨੁਮਾਨਿਤ ਲਾਗਤ ਦਾ ਮੈਮੋਰੈਂਡਮ ਵੀ ਨਾਲ ਹੀ ਦੇਣਾ ਪੈਂਦਾ ਹੈ । ਜਦੋਂ ਬਿੱਲ ਵਿਚ ਕਾਨੂੰਨ ਘੜਨ ਦਾ ਸੁਝਾਅ ਦਿੱਤਾ ਗਿਆ ਹੋਵੇ ਤਾਂ ਇਸ ਸਬੰਧੀ ਵੇਰਵਾ ਵੀ ਬਿੱਲ ਦੇ ਨਾਲ ਦੇਣਾ ਪੈਂਦਾ ਹੈ ।[35]

ਉਹ ਸਾਰੇ ਬਿੱਲ ਜੋ ਕਿਸੇ ਖ਼ਾਸ ਦਿਨ ਵਿਅਕਤੀਗਤ ਮੈਂਬਰਾਂ ਦੇ ਬਿੱਲਾਂ ਵਜੋਂ ਪੇਸ਼ ਕਰਨ ਵਾਲੇ ਹੁੰਦੇ ਹਨ, ਉਸ ਦਿਨ ਦੇ ਵਿਅਕਤੀਗਤ ਮੈਂਬਰਾਂ ਦੇ ਕੰਮ ਦੀ ਸੂਚੀ ਵਿਚ ਸ਼ਾਮਿਲ ਕਰ ਲਏ ਜਾਂਦੇ ਹਨ ।[36]

ਭਾਵੇਂ ਕਿ ਲੋਕ ਸਭਾ ਵਿਚ ਸੰਵਿਧਾਨ ਦੀ ਤਰਮੀਮ ਵਾਲੇ ਬਿੱਲ, ਜਿਨ੍ਹਾਂ ਤੇ ਕਿ ਵਿਅਕਤੀਗਤ ਮੈਂਬਰਾਂ ਦੇ ਬਿੱਲਾਂ ਤੇ ਲਾਗੂ ਹੁੰਦੇ ਆਮ ਨਿਯਮਾਂ ਦੇ ਲਾਗੂ ਹੋਣ ਦੇ ਨਾਲ ਨਾਲ, ਅਜਿਹੇ ਬਿੱਲ ਸਦਨ ਦੀ ਇਕ ਕਮੇਟੀ ਵਲੋਂ ਜਾਚੇ ਜਾਂਦੇ ਹਨ, ਜਿਵੇਂ ਕਿ, ਵਿਅਕਤੀਗਤ ਮੈਂਬਰਾਂ ਦੇ ਬਿੱਲਾਂ ਦੀ ਕਮੇਟੀ[37], ਤੇ ਸਿਰਫ ਉਹ ਬਿੱਲ ਹੀ ਜੋ ਇਸ ਕਮੇਟੀ ਵਲੋਂ ਸਿਫਾਰਸ਼ੇ ਜਾਂਦੇ ਹਨ, ਪੇਸ਼ ਕਰਨ ਵਾਸਤੇ ਕੰਮ ਦੀ ਸੂਚੀ ਵਿਚ ਦਰਜ਼ ਕਰ ਲਏ ਜਾਂਦੇ ਹਨ ।

ਰਿਵਾਇਤ ਇਹ ਹੈ ਕਿ ਕਿਸੇ ਵੀ ਵਿਅਕਤੀਗਤ ਮੈਂਬਰ ਦਾ ਬਿੱਲ ਪੇਸ਼ ਕਰਨ ਲਈ ਆਗਿਆ ਦੇ ਪ੍ਰਸਤਾਵ ਦੀ ਵਿਰੋਧਤਾ ਨਹੀਂ ਕੀਤੀ ਜਾਂਦੀ । ਜੇ ਕੋਈ ਪ੍ਰਸਤਾਵ ਕਿੰਤੂ ਹੋ ਜਾਏ ਤਾਂ ਵਿਰੋਧਤਾ ਕਰਨ ਵਾਲੇ ਤੇ ਬਿੱਲ ਪੇਸ਼ ਕਰਨ ਵਾਲੇ ਦੋਹਾਂ ਹੀ ਮੈਂਬਰਾਂ ਦੇ ਸੰਖੇਪ ਬਿਆਨ ਲੈ ਕੇ ਸਦਨ ਦਾ ਮੁਖੀ ਪ੍ਰਸਤਾਵ ਨੂੰ ਸਦਨ ਦੇ ਅੱਗੇ ਫ਼ੈਸਲੇ ਲਈ ਪੇਸ਼ ਕਰ ਦੇਂਦਾ ਹੈ । ਜਦੋਂ ਕਿਸੇ ਬਿੱਲ 'ਤੇ ਇਸ ਬਿਨਾ ਤੇ ਕਿੰਤੂ ਕੀਤਾ ਜਾਏ ਕਿ ਬਿੱਲ ਵਿਚ ਕਾਨੂੰਨ ਘੜਨ ਦੀ ਮੰਗ ਹੈ ਤੇ ਸਦਨ ਇਸ ਸੰਬੰਧੀ ਕਾਨੂੰਨ ਘੜਨ ਦੀ ਸਮਰੱਥਾ ਨਹੀਂ ਰੱਖਦਾ ਤਾਂ ਮੁਖੀ ਇਸ ਤੇ ਪੂਰੀ ਵਿਚਾਰ ਕਰਨ ਦੀ ਆਗਿਆ ਦੇ ਸਕਦਾ ਹੈ ਤੇ ਇਸ ਤੋਂ ਬਾਅਦ ਇਹ ਪ੍ਰਸਤਾਵ ਸਦਨ ਦੇ ਫ਼ੈਸਲੇ ਲਈ ਪੇਸ਼ ਕਰ ਦਿੱਤਾ ਜਾਂਦਾ ਹੈ । ਜੇ ਪ੍ਰਸਤਾਵ ਪਾਸ ਹੋ ਜਾਏ ਤਾਂ ਬਿੱਲ ਪੇਸ਼ ਕਰਨ ਵਾਲਾ ਮੈਂਬਰ ਬਿੱਲ ਪੇਸ਼ ਕਰਦਾ ਹੈ । ਸਾਧਾਰਣ ਤੌਰ ਤੇ ਇਕ ਮੈਂਬਰ ਇਕ ਸੇਸ਼ਨ ਵਿਚ ਚਾਰ ਬਿੱਲ ਪੇਸ਼ ਕਰ ਸਕਦਾ ਹੈ ।

ਲੋਕ ਸਭਾ ਵਿਚ, ਬਿੱਲ ਪੇਸ਼ ਹੋਣ ਤੋਂ ਬਾਅਦ ਅਤੇ ਸਦਨ ਵਿਚ ਇਸ 'ਤੇ ਵਿਚਾਰ ਕੀਤੇ ਜਾਣ ਤੋਂ ਪਹਿਲਾਂ, ਵਿਅਕਤੀਗਤ ਮੈਂਬਰਾਂ ਦੇ ਮਤਿਆਂ ਅਤੇ ਬਿੱਲਾਂ ਬਾਰੇ ਕਮੇਟੀ ਬਿੱਲ ਦੀ ਕਿਸਮ ਅਨੁਸਾਰ ਬਿੱਲ ਦਾ ਵਰਗੀਕਰਣ ਕਰਦੀ ਹੈ । ਤੁਰਤ ਲੋੜ ਅਤੇ

ਮਹਾਨਤਾ ਦੀਆਂ ਦੋ ਸ਼੍ਰੇਣੀਆਂ ਵਿਚ, ਜਿਵੇਂ ਕਿ ਸ਼੍ਰੇਣੀ (ੳ) ਅਤੇ ਸ਼੍ਰੇਣੀ (ਅ)। ਇਨ੍ਹਾਂ ਉਤੇ ਵਿਚਾਰ ਦਾ ਸਮਾਂ ਵੀ ਕਮੇਟੀ ਹੀ ਦੇਂਦੀ ਹੈ। ਜਿਨ੍ਹਾਂ ਬਿੱਲਾਂ ਦਾ ਵਰਗੀਕਰਣ ਸ਼੍ਰੇਣੀ (ੳ) ਵਿਚ ਕੀਤਾ ਜਾਂਦਾ ਹੈ ਉਹ ਸ਼੍ਰੇਣੀ (ਅ) ਵਿਚ ਵਰਗੀਕ੍ਰਿਤ ਕੀਤੇ ਗਏ ਬਿੱਲਾਂ ਨਾਲੋਂ ਪਹਿਲ ਰੱਖਦੇ ਹਨ ਤੇ ਸਦਨ ਵਿਚ ਪਹਿਲਾਂ ਹੀ ਵਿਚਾਰੇ ਜਾਂਦੇ ਹਨ। ਲੋਕ ਸਭਾ ਵਿਚ ਕਿਸੇ ਸ਼੍ਰੇਣੀ ਦੇ ਬਿੱਲਾਂ ਦੀ ਪਹਿਲ ਦਾ ਮਸਲਾ ਵੋਟਿੰਗ ਦੁਆਰਾ ਕੀਤਾ ਜਾਂਦਾ ਹੈ। ਵੋਟਿੰਗ ਦੁਆਰਾ ਪ੍ਰਾਪਤ ਕੀਤੇ ਪਹਿਲ ਦੇ ਕਰਮ ਅਨੁਸਾਰ ਹੀ ਬਿੱਲ ਕੰਮ ਦੀ ਸੂਚੀ ਵਿਚ ਦਰਜ਼ ਕੀਤੇ ਜਾਂਦੇ ਹਨ।[38] ਹੋਰ ਸਾਰੇ ਪੱਖੋਂ ਇਹ ਬਿੱਲ ਵੀ ਸਰਕਾਰੀ ਬਿੱਲਾਂ ਵਾਂਗ ਹੀ ਪੜਾਵਾਂ ਵਿਚੋਂ ਗੁਜ਼ਰਦੇ ਹਨ।

## ਅਧੀਨ ਕਾਨੂੰਨ-ਸਿਰਜਣਾ (Subordinate Legislation)

ਆਧੁਨਿਕ ਸਭਿਆਚਾਰ ਦੀਆਂ ਗੁੰਝਲਾਂ ਅਤੇ ਵਿਸ਼ਾਲ ਸਨਅਤੀਕਰਣ ਨੇ ਰਾਜ ਵਾਸਤੇ ਇਹ ਜ਼ਰੂਰੀ ਬਣਾ ਦਿੱਤਾ ਹੈ ਕਿ ਉਹ ਸਿਰਫ਼ ਆਪਣੇ ਰਾਜ ਦੇ ਸੰਕਲਪ ਤੋਂ ਬਦਲ ਕੇ ਸਮਾਜਿਕ ਭਲਾਈ ਦੇ ਸੰਕਲਪ 'ਤੇ ਵਧੇਰੇ ਜ਼ੋਰ ਦਏ। ਸਿੱਟੇ ਵਜੋਂ ਰਾਜ ਵੱਧ ਤੋਂ ਵੱਧ ਸਮਾਜਿਕ ਅਤੇ ਆਰਥਿਕ ਤਬਦੀਲੀ ਦਾ ਧੁਰਾ ਹੋ ਨਿੱਬੜਿਆ ਹੈ। ਸਰਕਾਰ ਵਲੋਂ ਕੀਤੀ ਕਾਨੂੰਨ ਸਿਰਜਣਾ ਏਨੀ ਵਿਸ਼ਾਲ ਅਤੇ ਵਿਸਤ੍ਰਿਤ ਹੈ ਕਿ ਇਹ ਮਨੁੱਖੀ ਉੱਦਮ ਦੇ ਹਰ ਪੱਖ ਨੂੰ ਛੋਂਹਦੀ ਹੈ। ਇਹ ਵੀ ਕਿ ਕਾਨੂੰਨ ਸਿਰਜਣਾ ਦਾ ਕਾਰਜ ਤੇਜ਼ੀ ਨਾਲ ਗੁੰਝਲਦਾਰ ਅਤੇ ਤਕਨੀਕੀ ਹੁੰਦਾ ਜਾ ਰਿਹਾ ਹੈ, ਹੁਣ ਇਹ ਕੋਈ ਅਸਾਨ ਕੰਮ ਨਹੀਂ ਰਿਹਾ। ਇਕ ਹਾਲਤ ਵਿਚ ਵਿਧਾਨਕਾਰ ਕੋਲ ਪੇਸ਼ ਕਰਨ, ਵਿਚਾਰ ਕਰਨ ਅਤੇ ਸਾਰੇ ਹੀ ਜ਼ਰੂਰੀ ਕਾਨੂੰਨ ਪਾਸ ਕਰਨ ਲਈ ਨਾ ਤਾਂ ਲੋੜੀਂਦਾ ਸਮਾਂ ਹੈ ਤੇ ਨਾ ਹੀ ਇਨ੍ਹਾਂ ਨੂੰ ਤਕਨੀਕੀ ਵੇਰਵਿਆਂ ਅਤੇ ਕਾਰਵਾਈਆਂ ਸਹਿਤ ਘੜਨ ਲਈ ਲੋੜੀਂਦੀ ਮਾਹਿਰ ਸਮਰਥਾ ਹੈ। ਆਮ ਤੌਰ 'ਤੇ ਸੰਸਦ ਸਾਲ ਵਿਚ ਛੇਆਂ ਤੋਂ ਸੱਤਾਂ ਮਹੀਨਿਆਂ ਤਕ ਜੁੜਦੀ ਹੈ, ਕਾਨੂੰਨ ਸਿਰਜਣਾ ਦਾ ਇਕ ਭੰਡਾਰ ਹਮੇਸ਼ਾ ਹੀ ਪਿੱਛੇ ਪਿਆ ਰਹਿੰਦਾ ਹੈ। ਇਸ ਗੱਲ ਦੀ ਸਹੂਲਤ ਪੈਦਾ ਕੀਤੀ ਗਈ ਹੈ ਕਿ ਵਿਧਾਨਕਾਰ ਕਾਨੂੰਨ ਸਿਰਜਣਾ ਦਾ ਆਪਣਾ ਕੁਝ ਅਧਿਕਾਰ ਕਿਸੇ ਅਧੀਨ ਸੰਸਥਾ ਨੂੰ ਸੌਂਪ ਸਕੇ। ਸਿੱਟੇ ਵਜੋਂ ਵਿਧਾਨਕਾਰ ਆਮ ਮੁੱਦਿਆਂ ਬਾਰੇ ਹੀ ਕਾਨੂੰਨ ਸਿਰਜਦੇ ਹਨ ਅਤੇ ਵੇਰਵੇ ਸਹਿਤ ਨਿਯਮਾਂ ਅਤੇ ਕਾਨੂੰਨਾਂ ਦਾ ਕਾਰਜ ਸਰਕਾਰ ਨੂੰ ਹੀ ਸੌਂਪ ਦਿੱਤਾ ਜਾਂਦਾ ਹੈ ਤੇ ਇਸ ਬਾਰੇ ਸੀਮਾਵਾਂ ਨਿਸਚਿਤ ਕੀਤੀਆਂ ਜਾਂਦੀਆਂ ਹਨ। ਇਸ ਤਰ੍ਹਾਂ ਕਾਨੂੰਨ ਸਿਰਜਣਾ ਦੇ ਉਨ੍ਹਾਂ ਮੰਤਵਾਂ ਅਤੇ ਅਚਨਚੇਤੀ ਪੈਦਾ ਹੋਈਆਂ ਹਾਲਤਾਂ ਨਾਲ ਨਜਿੱਠਣ ਲਈ ਸਮਾਂ ਮਿਲ ਜਾਂਦਾ ਹੈ ਤੇ ਪੂਰਣਤਾ ਹਾਸਿਲ ਹੋ ਜਾਂਦੀ ਹੈ। ਅਜਿਹੇ ਨਿਯਮ ਅਤੇ ਕਾਨੂੰਨ ਜੋ ਕਿਸੇ ਅਧੀਨ ਸੰਸਥਾ ਵਲੋਂ ਬਣਾਏ ਜਾਂਦੇ ਹਨ ਤੇ ਜੋ ਉਸ ਦੇ ਅਧਿਕਾਰ ਵਿਚ ਹੁੰਦੇ ਹਨ ਤੇ ਵਿਧਾਨਕਾਰ ਵਲੋਂ ਸੌਂਪੇ ਗਏ ਹੁੰਦੇ ਹਨ, ਉਨ੍ਹਾਂ ਨੂੰ ਅਧੀਨ ਕਾਨੂੰਨ ਸਿਰਜਣਾ ਕਿਹਾ ਜਾਂਦਾ ਹੈ। ਇਸ ਨੂੰ ਕਿਸੇ ਸਮੇਂ ਸੌਂਪੀ ਕਾਨੂੰਨ ਸਿਰਜਣਾ (delegated legislation) ਵੀ ਕਿਹਾ ਜਾਂਦਾ ਰਿਹਾ ਹੈ।

ਭਾਰਤ ਵਿਚ ਸਮੁੱਚੇ ਤੌਰ ਤੇ ਸੌਂਪਣ ਦਾ ਇਹ ਅਧਿਕਾਰ ਕਾਨੂੰਨ ਸਿਰਜਣਾ ਦੀ

ਸ਼ਕਤੀ ਦਾ ਇਕ ਅੰਗ ਰੂਪੀ ਤੱਤ ਹੈ। ਵਿਧਾਨਕਾਰ ਨੂੰ ਇਹ ਹੱਕ ਨਹੀਂ ਕਿ ਉਹ ਕਾਰਜਕਾਰਨੀ ਜਾਂ ਕਿਸੇ ਹੋਰ ਸੰਸਥਾ ਨੂੰ ਆਪਣੇ ਜ਼ਰੂਰੀ ਕਾਨੂੰਨ ਸਿਰਜਕ ਕਾਰਜ ਸੌਂਪ ਸਕੇ ਜਿਵੇਂ ਕਿ ਕਾਨੂੰਨ ਸਿਰਜਕ ਨੀਤੀ ਦੀ ਪੁਸ਼ਟੀ ਅਤੇ ਵਿਵਹਾਰ ਦੇ ਨਿਯਮਾਂ ਸਦੀ ਘਾੜਤ। ਜਦੋਂ ਵਿਧਾਨਿਕ ਨੀਤੀ ਅਤੇ ਸਿਧਾਂਤ ਸਹੀ ਰੂਪ ਵਿਚ ਸਪਸ਼ਟ ਕਰ ਦਿਤੇ ਜਾਣ ਤਾਂ ਇਸ ਦੀ ਆਗਿਆ ਦਿੱਤੀ ਜਾ ਸਕਦੀ ਹੈ ਅਤੇ ਇਹ ਸੌਂਪਣੀ ਸਿਰਫ਼ ਸਹਾਇਕ ਨੀਤੀ ਨੂੰ ਲਾਗੂ ਕਰਨ ਵਾਸਤੇ ਹੀ ਹੁੰਦੀ ਹੈ ਤੇ ਉਹ ਵੀ ਵਿਧਾਨਕਾਰ ਵਲੋਂ ਦਿੱਤੀ ਗਈ ਅਗਵਾਈ ਦੀ ਸੇਧ ਦੇ ਦਾਇਰੇ ਦੇ ਅੰਦਰ ਹੀ ਹੁੰਦੀ ਹੈ। ਦੂਜੇ ਸ਼ਬਦਾਂ ਵਿਚ ਇਹ ਦੂਜੀਆਂ ਸੰਸਥਾਵਾਂ ਜਾਂ ਸਮਰਥਾਵਾਂ ਕੇਵਲ ਤਦ ਹੀ ਵਰਤ ਸਕਦੀਆਂ ਹਨ ਜੇ ਇਹ ਲੋੜੀਂਦੇ ਸਿਧਾਂਤਾਂ ਦੇ ਦਿਤੇ ਗਏ ਦਾਇਰੇ ਅਨੁਸਾਰ ਹੀ ਵੇਰਵੇ ਤਿਆਰ ਕਰਨ।

ਅਧੀਨ ਕਾਨੂੰਨ ਸਿਰਜਣਾ ਕਈ ਵਾਰੀ ਇਸ ਆਧਾਰ ਤੇ ਉੱਕਾ ਹੀ ਰੱਦ ਕਰ ਦਿੱਤੀ ਜਾਂਦੀ ਹੈ ਕਿ ਇਹ ਪ੍ਰਬੰਧਕੀ-ਪ੍ਰਣਾਲੀ ਸੰਸਦ ਦੀਆਂ ਕਾਨੂੰਨੀ ਸ਼ਕਤੀਆਂ ਦੀ ਦੁਰ-ਵਰਤੋਂ ਕਰ ਸਕਦੀ ਹੈ ਤੇ ਇਉਂ ਨਾਗਰਿਕ ਅਧਿਕਾਰੀਆਂ ਵਲੋਂ ਇਕ ਨਵੀਂ ਕਿਸਮ ਦੀ 'ਲੁੱਟ-ਖਸੁੱਟ' ਸ਼ੁਰੂ ਹੋ ਜਾਂਦੀ ਹੈ ਜੋ ਕਿ ਸੰਸਦ ਜਾਂ ਸਿੱਧੇ ਤੌਰ ਤੇ ਲੋਕਾਂ ਪ੍ਰਤੀ ਜਵਾਬਦੇਹ ਨਹੀਂ ਹੁੰਦੇ। ਅਜਿਹੀ ਨਾਵਾਜਬ ਸਮਰੱਥਾ ਪ੍ਰਤੱਖ ਤੌਰ ਤੇ ਨੌਕਰ-ਸ਼ਾਹੀ ਨੂੰ ਧਾਂਦਲੀ ਮਚਾਉਣ ਦਾ ਮੌਕਾ ਦੇ ਸਕਦੀ ਹੈ। ਦੂਜੇ ਪਾਸੇ ਅੱਜ ਕੱਲ੍ਹ ਇਹ ਵੀ ਅਸੰਭਵ ਹੈ ਕਿ ਅਧੀਨ ਕਾਨੂੰਨ-ਸਿਰਜਣਾ ਨੂੰ ਪੂਰੀ ਤਰ੍ਹਾਂ ਨਕਾਰ ਹੀ ਦਿੱਤਾ ਜਾਏ। ਇਸ ਲਈ ਜੋ ਕੁਝ ਅਤਿ ਜ਼ਰੂਰੀ ਹੈ ਉਹ ਹੈ ਨਿਰੰਤਰ ਸੰਸਦੀ ਨਜ਼ਰਸਾਨੀ ਅਤੇ ਅਧੀਨ ਕਾਨੂੰਨ ਸਿਰਜਣਾ ਦੇ ਅਧਿਕਾਰ ਦੀ ਵਰਤੋਂ ਤੇ ਲੋੜੀਂਦਾ ਨਿਯੰਤ੍ਰਣ।

ਇਸ ਅਧਿਕਾਰ ਦੀ ਸੰਭਵ ਦੁਰਵਰਤੋਂ ਰੋਕਣ ਲਈ ਕਈ ਕਦਮ ਚੁੱਕੇ ਗਏ ਹਨ। ਉਦਾਹਰਣ ਵਜੋਂ, ਇਹ ਸਪੱਸ਼ਟ ਕਰ ਦਿੱਤਾ ਗਿਆ ਹੈ ਕਿ "ਜੋ ਬਿੱਲ ਕਾਨੂੰਨੀ ਅਧਿਕਾਰ ਦੀ ਸੌਂਪਣਾ ਦੀਆਂ ਤਜਵੀਜ਼ਾਂ ਨਾਲ ਸੰਬੰਧ ਰਖਦਾ ਹੈ, ਉਸ ਦੇ ਨਾਲ ਇਕ ਯਾਦ-ਪੱਤਰ ਵੀ ਦੇਣਾ ਪਏਗਾ ਜੋ ਕਿ ਉਨ੍ਹਾਂ ਦੇ ਦਾਇਰੇ ਪ੍ਰਤੀ ਧਿਆਨ ਆਕਰਸ਼ਤ ਕਰਦਾ ਹੋਏਗਾ ਤੇ ਇਹ ਵੀ ਦੱਸਦਾ ਹੋਏਗਾ ਕਿ ਉਹ ਆਮ ਜਾਂ ਵਿਲੱਖਣ ਸਰੂਪ ਰੱਖਦਾ ਹੈ।"[39] ਇਸ ਤੋਂ ਅੱਗੇ ਇਹ ਵੀ ਵਿਵਸਥਾ ਕੀਤੀ ਗਈ ਹੈ ਕਿ ਉਹ ਕਾਨੂੰਨ ਸਦਨ ਅੱਗੇ ਪੇਸ਼ ਕੀਤੇ ਜਾਂਦੇ ਹਨ ਜਿੱਥੇ ਕਿ ਤਰਮੀਮਾਂ ਵੀ ਕੀਤੀਆਂ ਜਾ ਸਕਦੀਆਂ ਹਨ। ਇਸ ਤਰ੍ਹਾਂ ਸੰਸਦ ਇਨ੍ਹਾਂ ਪੜਾਵਾਂ ਤੇ ਆਪਣਾ ਯੋਗਦਾਨ ਪਾ ਕੇ ਜਾਂਚ ਪੜਤਾਲ ਅਤੇ ਨਿਯੰਤ੍ਰਣ ਦੀ ਭੂਮਿਕਾ ਨਿਭਾਉਂਦੀ ਹੈ। ਇਸ ਤੋਂ ਛੁੱਟ ਇਹ ਸਾਰੇ ਕਾਨੂੰਨ ਅਤੇ ਨਿਯਮ ਸੰਵਿਧਾਨ ਦੀ ਧਾਰਾਵਾਂ ਦੀਆਂ ਉਲੰਘਣਾ ਦੀ ਦਲੀਲ ਤੇ ਅਦਾਲਤਾਂ ਵਿਚ ਵੰਗਾਰਨ ਯੋਗ ਹੁੰਦੇ ਹਨ। ਸਭ ਤੋਂ ਉਤੇ ਇਹ ਕਿ ਸੰਸਦ ਦੇ ਹਰ ਸਦਨ ਵਿਚ ਇਕ ਅਧੀਨ ਕਾਨੂੰਨ ਸਿਰਜਣਾ ਸੰਬੰਧੀ ਕਮੇਟੀ ਹੈ ਜੋ ਸਦਨ ਦੇ ਮੈਂਬਰਾਂ ਵਿਚੋਂ ਹੀ ਹੁੰਦੀ ਹੈ। ਉਹ ਇਸ ਬਾਰੇ ਹਰ ਤਰ੍ਹਾਂ ਘੋਖ-ਪੜਤਾਲ ਕਰਕੇ ਕਿਸੇ ਵੀ ਸਦਨ ਨੂੰ ਆਪਣੀ ਰਿਪੋਰਟ ਪੇਸ਼ ਕਰਦੀ ਹੈ ਕਿ ਸੰਸਦ ਵਲੋਂ ਸੌਂਪੇ ਗਏ ਅਧਿਕਾਰਾਂ ਦੀ ਢੁੱਕਵੀਂ ਵਰਤੋਂ ਕੀਤੀ ਗਈ ਹੈ ਜਾਂ ਨਹੀਂ ਤੇ ਇਹ ਸੌਂਪੇ ਗਏ ਅਧਿਕਾਰਾਂ ਦੇ ਅੰਦਰ ਅੰਦਰ

ਹੀ ਰਹੀ ਹੈ। ਇਹ ਅਧੀਨ ਕਾਨੂੰਨ ਸਿਰਜਣਾ ਸੰਬੰਧੀ ਕਮੇਟੀ ਹੀ ਹੈ ਜੋ ਅਸਲ ਵਿਚ ਪ੍ਰਬੰਧਕੀ-ਪ੍ਰਣਾਲੀ ਵਲੋਂ ਸ਼ਾਲਸੀ ਅਧਿਕਾਰਾਂ ਦੀ ਸੰਭਵ ਕੁਵਰਤੋਂ ਦੇ ਖ਼ਿਲਾਫ਼ ਢੁੱਕਵੀਂ ਤਾੜੂ ਨਿਗਾਹ ਰੱਖਦੀ ਹੈ। ਇਸ ਕੋਲ ਇਹ ਅਧਿਕਾਰ ਵੀ ਹੁੰਦਾ ਹੈ ਕਿ ਉਹ ਇਸ ਤਰ੍ਹਾਂ ਬਣਾਏ ਗਏ ਸਾਰੇ ਕਾਇਦੇ ਕਾਨੂੰਨਾਂ ਨੂੰ ਬਿਨਾਂ ਕਿਸੇ ਦੇਰੀ ਦੇ ਸੰਸਦ ਸਾਹਮਣੇ ਹੀ ਨਾ ਰੱਖੇ ਸਗੋਂ ਸੰਸਦ ਕੋਲ ਵੀ ਇਕ ਕਾਨੂੰਨੀ ਅਧਿਕਾਰ ਹੈ ਕਿ ਉਹ ਇਨ੍ਹਾਂ ਨੂੰ ਰੱਦ ਕਰ ਸਕੇ ਜਾਂ ਸੁਧਾਰ ਸਕੇ।

## ਹਵਾਲੇ


1. ਦੇਖੋ ਕਾਂਡ 3
2. ਨਿਰਦੇਸ਼ 19 ਏ
3. ਨਿਰਦੇਸ਼ 19 ਬੀ
4. ਨਿਯਮ 72
5. ਨਿਯਮ 73
6. ਨਿਯਮ 64
7. ਨਿਯਮ 75
8. ਨਿਯਮ 74
9. ਨਿਯਮ 258
10. ਨਿਰਦੇਸ਼ 77
11. ਨਿਯਮ 302
12. ਨਿਯਮ 300(2)
13. ਨਿਰਦੇਸ਼ 68
14. ਨਿਰਦੇਸ਼ 20(1) ਤੇ (3) ਅਤੇ 21
15. ਨਿਰਦੇਸ਼ 24 ਤੇ 26
16. ਨਿਯਮ 77
17. ਨਿਯਮ 79 ਅਤੇ 80
18. ਨਿਯਮ 93(1)
19. ਨਿਯਮ 94
20. ਨਿਯਮ 93(3)
21. ਨਿਯਮ 96(1)
22. ਆਰਟੀਕਲ 108(1)
23. ਆਰਟੀਕਲ 118(4) ਅਤੇ ਸੰਸਦ ਦੇ ਸਦਨ (ਸਾਂਝੀ ਬੈਠਕ ਅਤੇ ਸੰਚਾਰ) ਨਿਯਮ, ਨਿਯਮ 2

24. ਉਹੀ ਨਿਯਮ 7
25. ਆਰਟੀਕਲ 111 ਤੇ ਨਿਯਮ 128
26. ਆਰਟੀਕਲ 110
27. ਆਰਟੀਕਲ 109
28. ਆਰਟੀਕਲ 117(1)
29. ਆਰਟੀਕਲ 117
30. ਨਿਯਮ 294
31. ਆਰਟੀਕਲ 3
32. ਨਿਯਮ 169
33. ਨਿਯਮ 157, 158 ਤੇ 159
34. ਆਰਟੀਕਲ 368(2)
35. ਨਿਯਮ 65, 69 ਤੇ 70
36. ਨਿਯਮ 27(1)
37. ਰਾਜ ਸਭਾ ਵਿਚ, ਵਿਅਕਤੀਗਤ ਮੈਂਬਰਾਂ ਦੇ ਮਤਿਆਂ ਅਤੇ ਬਿਲਾਂ ਬਾਰੇ ਕੋਈ ਕਮੇਟੀ ਨਹੀਂ ਹੈ।
38. ਨਿਰਦੇਸ਼ 3 ਤੇ 7
39. ਨਿਯਮ 70

# 11

# ਸੰਸਦੀ ਕਮੇਟੀਆਂ

## ਬਣਤਰ, ਕਾਰਜ ਅਤੇ ਪ੍ਰਭਾਵ

ਕਿਸੇ ਵੀ ਸੰਸਦੀ ਪ੍ਰਣਾਲੀ ਵਿਚ ਵਿਧਾਨ ਮੰਡਲ ਨੂੰ ਸਰਕਾਰੀ ਨੀਤੀਆਂ ਨਿਰਧਾਰਿਤ ਕਰਨੀਆਂ, ਕਾਨੂੰਨ ਸਿਰਜਣੇ ਅਤੇ ਪ੍ਰਬੰਧਕੀ ਪ੍ਰਣਾਲੀ ਦਾ ਧਿਆਨ ਰੱਖਣਾ ਪੈਂਦਾ ਹੈ। ਪਰ ਅਧੁਨਿਕ ਰਾਜ ਦੇ ਵਿਸ਼ਾਲ ਘੇਰੇ ਅਤੇ ਕਾਨੂੰਨ ਸਿਰਜਣਾ ਦੀਆਂ ਪੇਚੀਦਗੀਆਂ ਅਤੇ ਪ੍ਰਬੰਧਕੀ ਕਾਰਜਾਂ ਨੇ ਇਹ ਗੱਲ ਲਗਭਗ ਅਸੰਭਵ ਵੀ ਬਣਾ ਦਿੱਤੀ ਹੈ ਕਿ ਵਿਧਾਨ ਮੰਡਲ ਸਹੀ ਢੰਗ ਨਾਲ ਵਿਧਾਨਿਕ ਤਜਵੀਜ਼ਾਂ ਅਤੇ ਪ੍ਰਬੰਧਕੀ ਕਾਰਜਸ਼ੀਲਤਾ ਦੀ ਦੇਖ-ਭਾਲ ਕਰ ਸਕੇ। ਬੇਸ਼ੱਕ ਸਰਕਾਰ ਕੋਲ ਵਿਸ਼ਾਲ ਅਤੇ ਅਤਿ ਆਧੁਨਿਕ ਪ੍ਰਬੰਧਕੀ ਕਾਰਜ-ਕੁਸ਼ਲਤਾ ਅਤੇ ਮਾਹਿਰਾਂ ਦੀ ਸਰਪ੍ਰਸਤੀ ਹੇਠ ਕੰਮ ਕਰਦੀਆਂ ਸੰਸਥਾਵਾਂ ਵਿਸ਼ੇਸ਼ਗ ਅਤੇ ਹੰਢੇ ਵਰਤੇ ਨਾਗਰਿਕ ਅਧਿਕਾਰੀ ਹੁੰਦੇ ਹਨ ਜੋ ਕਿ ਪੇਚੀਦਾ ਕੰਮਾਂ ਨੂੰ ਆਪਣੇ ਹੱਥਾਂ ਵਿਚ ਲੈਂਦੇ ਹਨ। ਪਰ ਇਸ ਪੱਖੋਂ ਵਿਧਾਨਕਾਰ ਆਪਣੇ ਆਪ ਨੂੰ ਬੁਰੀ ਤਰ੍ਹਾਂ ਅਸਮਰਥ ਸਮਝਦੇ ਹਨ। ਸਵਾਲਾਂ ਅਤੇ ਬਹਿਸਾਂ ਵਰਗੇ ਸੰਸਦੀ ਢੰਗਾਂ ਤਰੀਕਿਆਂ ਦੁਆਰਾ ਇਹ ਇਸ ਸਮਰਥ ਨਹੀਂ ਕਿ ਉਹ ਪ੍ਰਬੰਧਕੀ ਪ੍ਰਣਾਲੀ ਦੀ ਸਰਸਰੀ ਜਿਹੀ ਨਿਗਰਾਨੀ ਤੋਂ ਵੱਧ ਕੁਝ ਕਰ ਸਕੇ। ਸੰਸਦੀ ਨਿਗਰਾਨੀ ਨੂੰ ਵਧੇਰੇ ਅਸਰਦਾਇਕ ਅਰਥ ਭਰਪੂਰ ਬਨਾਉਣ ਲਈ ਸੰਸਦ ਨੂੰ ਆਪਣੀ ਕਿਸੇ ਸੰਸਥਾ ਦੀ ਲੋੜ ਹੈ ਜਿਸ ਵਿਚ ਕਿ ਸਮੁੱਚੇ ਸਦਨ ਨੂੰ ਭਰੋਸਾ ਹੋਵੇ। ਸੰਸਦ ਹੋਰਨਾਂ ਗੱਲਾਂ ਦੇ ਨਾਲ ਇਸ ਮੰਤਵ ਦੀ ਪ੍ਰਾਪਤੀ ਸੰਸਦੀ ਕਮੇਟੀਆਂ ਦੁਆਰਾ ਕਰਦੀ ਹੈ। ਜੋ ਕਿ ਉਸਦੇ ਹੀ ਥੋੜ੍ਹੇ ਥੋੜ੍ਹੇ ਮੈਂਬਰਾਂ ਨਾਲ ਬਣਦੀਆਂ ਹਨ। ਭਾਰਤ ਵਿਚ ਖਾਸ ਤੌਰ ਤੇ ਇਸ ਤਰ੍ਹਾਂ ਹੀ ਹੈ।

ਪ੍ਰਬੰਧਕੀ ਪ੍ਰਣਾਲੀ ਦੀ ਕਾਰਜਸ਼ੀਲਤਾ ਅਤੇ ਨਜ਼ਰਸਾਨੀ ਕਰਨ ਲਈ ਅਤੇ ਅਣਗਿਣਤ ਤੇ ਪੇਚੀਦਾ ਵਿਧਾਨਿਕ ਤਜਵੀਜ਼ਾਂ ਦੀ ਜਾਂਚ ਲਈ ਅਤੇ ਅਧੀਨ ਕਾਨੂੰਨ ਸਿਰਜਣਾ ਇਕ ਮਾਹਿਰਾਨਾ ਤੇ ਡੂੰਘੀ ਪੜਤਾਲ ਦੀ ਮੰਗ ਕਰਦੀ ਹੈ ਜੋ ਲੋਕ ਸਭਾ ਵਿਚ ਸੰਭਵ ਨਹੀਂ ਹਨ ਕਿਉਂਕਿ ਇਹ 545 ਮੈਂਬਰਾਂ ਦੀ ਦੇਖ-ਭਾਲ ਕਰਦੀ ਹੈ। ਦੂਜੀ ਗੱਲ ਇਹ ਕਿ ਸਦਨ ਦਾ ਕਾਰਜ ਭਾਰ ਵਧੇਰੇ ਹੈ। ਇਸ ਕੋਲ ਸਮਾਂ ਹੀ ਨਹੀਂ ਹੈ

ਕਿ ਇਹ ਵੇਰਵੇ ਸਹਿਤ ਔਖਾਂ ਜਾਂ ਏਥੋਂ ਤਕ ਕਿ ਹਰ ਮਸਲੇ ਬਾਰੇ ਲੰਮੀ ਬਹਿਸ ਵੀ ਨਹੀਂ ਕਰ ਸਕਦੀ। ਕਮੇਟੀਆਂ ਤਕਨੀਕੀ ਅਤੇ ਹੋਰਨਾਂ ਮਸਲਿਆਂ ਦੀ ਪੂਰੀ ਤਰ੍ਹਾਂ ਅਤੇ ਵਧੇਰੇ ਪੁਖਤਾ ਜਾਂਚ ਨੂੰ ਯਕੀਨੀ ਬਣਾਉਂਦੀਆਂ ਹਨ ਤੇ ਸਿੱਟੇ ਵਜੋਂ ਸਦਨ ਨੂੰ ਜ਼ਰੂਰੀ ਮਸਲਿਆਂ ਬਾਰੇ ਹੋਰ ਬਹਿਸ ਦਾ ਸਮਾਂ ਮਿਲ ਜਾਂਦਾ ਹੈ ਅਤੇ ਇਉਂ ਸਦਨ ਨੂੰ ਵੇਰਵਿਆਂ ਦੀ ਘੁੰਮਣਘੇਰੀ ਤੋਂ ਬਚਾ ਲਿਆ ਜਾਂਦਾ ਹੈ ਤੇ ਇਸ ਤਰ੍ਹਾਂ ਨੀਤੀ ਮਸਲਿਆਂ ਅਤੇ ਲੰਮੇ ਚੌੜੇ ਸਿਧਾਂਤਾਂ 'ਤੇ ਉਸ ਦੀ ਪਕੜ ਢਿੱਲੀ ਪੈ ਜਾਂਦੀ ਹੈ। ਤੀਜਾ ਇਹ ਕਿ ਉਹ ਮਸਲੇ ਜੋ ਕਮੇਟੀਆਂ ਦੁਆਰਾ ਸੁਲਝਾਏ ਜਾਂਦੇ ਹਨ, ਅਕਸਰ ਉਹ ਬੜੀ ਡੂੰਘਾਈ ਨਾਲ ਵਿਚਾਰ ਕਰਨ ਵਾਲੇ ਹੁਦੇ ਹਨ। ਪ੍ਰਸਿੱਧੀ ਦੀ ਚਮਕ ਦਮਕ ਤੋਂ ਪਰੇ ਰਹਿ ਕੇ ਹੁਸ਼ਿਆਰੀ ਅਤੇ ਤੇਜ਼ੀ ਨਾਲ, ਸ਼ਾਂਤ ਅਤੇ ਜਿਥੋਂ ਤੱਕ ਹੋ ਸਕੇ, ਬਿਨ੍ਹਾਂ ਕਿਸੇ ਵਿਤਕਰੇ ਵਾਲੇ ਮਾਹੌਲ ਵਿਚ ਵੱਖ ਵੱਖ ਤਰ੍ਹਾਂ ਦਿਆਂ ਵਿਚਾਰਾਂ ਦੀ ਰੋਸ਼ਨੀ ਵਿਚ ਦੋਹਾਂ ਹੀ ਧਿਰਾਂ ਨੂੰ ਪ੍ਰਵਾਨ ਸਮਝੌਤੇ ਕਰਨੇ ਹੁੰਦੇ ਹਨ। ਇਹ ਸਮਝੌਤੇ ਕਮੇਟੀ ਦੇ ਮਾਹੌਲ ਵਿਚ ਵਧੇਰੇ ਸਰਲਤਾ ਨਾਲ ਮੁਕੰਮਲ ਕੀਤੇ ਜਾਂਦੇ ਹਨ। ਪਰ ਏਦਾਂ ਸਦਨ ਵਿਚ ਘਟ ਹੀ ਹੋ ਸਕਦਾ ਹੈ। ਮੈਂਬਰ ਕਿਸੇ ਨਾ ਕਿਸੇ ਹੱਦ ਤੱਕ ਪਾਰਟੀ ਵਫ਼ਾਦਾਰੀਆਂ ਅਤੇ ਲੋਕਾਂ ਵਿਚ ਆਪਣਾ ਪ੍ਰਭਾਵ ਪੈਦਾ ਕਰਨ ਦੀ ਰੁਚੀ ਨਾਲ ਸੰਬੰਧਿਤ ਹੁੰਦੇ ਹਨ। ਚੋਥਾ ਇਹ ਕਿ ਭਾਰਤੀ ਸੰਸਦ ਦੇ ਹੋਹਾਂ ਸਦਨਾ ਦੀ ਅਸਲ ਬਣਤਰ ਵਿਚ ਕੋਈ ਬਹੁਤਾ ਅੰਤਰ ਨਹੀਂ ਹੈ। ਰਾਜ ਸਭਾ ਲਗਭਗ ਬਰਾਬਰ ਦਾ ਹੀ ਸਦਨ ਬਣ ਚੁੱਕੀ ਹੈ। ਇਹ ਗੱਲ ਏਂਦਾ ਵੀ ਨਹੀਂ ਸੀ। ਰਾਜ ਸਭਾ ਮੁਸ਼ਕਲ ਨਾਲ ਹੀ ਰਵਾਇਤੀ ਠਰ੍ਹੰਮੇ ਜਾਂ ਪੁਨਰ ਵਿਚਾਰ ਦਾ ਸਦਨ ਜਾਂ ਬਜ਼ੁਰਗਾਂ ਜਾਂ ਮਾਹਿਰਾਂ ਦਾ ਸਦਨ ਸਮਝਿਆ ਜਾਂਦਾ ਸੀ ਜੋ ਕਿ ਕਾਹਲੀ ਕਾਹਲੀ ਜਾਂ ਗਲਤ ਵਿਧਾਨਕਾਰੀ ਦੇ ਵਿਰੁੱਧ ਇਕ ਸੁਚੇਤ ਸੰਸਥਾ ਵਾਂਗ ਕੰਮ ਕਰਦੀ ਸੀ। ਹਾਲਤਾਂ ਅਧੀਨ ਚੋਣ ਕਮੇਟੀਆਂ ਅਤੇ ਬਿਲਾਂ ਬਾਰੇ ਸਾਂਝੀਆ ਕਮੇਟੀਆਂ ਹੋਰਨਾਂ ਗੱਲਾਂ ਦੇ ਨਾਲ ਇਕ ਰਵਾਇਤੀ ਦੂਜੇ ਸਦਨ ਦੀ ਭੂਮਿਕਾ ਵੀ ਨਿਭਾ ਸਕਦੀਆਂ ਹਨ। ਪੰਜਵਾਂ ਇਹ ਕਿ ਭਾਰਤੀ ਸੰਸਦ ਵਿਚ ਪਾਰਟੀ ਪ੍ਰਣਾਲੀ ਵਾਂਗ ਹੈ ਜਿਸ ਵਿਚ ਇਕ ਵੱਡੀ ਪਾਰਟੀ ਸਮੇਤ ਕਈ ਛੋਟੀਆਂ ਪਾਰਟੀਆਂ ਹੁੰਦੀਆਂ ਹਨ। ਕੁਝ ਪਾਰਟੀਆਂ ਇਸ ਤਰ੍ਹਾਂ ਕਿਰਿਆ ਕਰਦੀਆਂ ਹਨ ਕਿ ਉਹ ਵਿਰੋਧੀ ਪੱਖ ਨਾਲ ਸੰਬੰਧਿਤ ਹੋਣ। ਇਸ ਤਰ੍ਹਾਂ ਉਹ ਕਾਰਜਕਾਰਨੀ ਨੂੰ ਸੁਚੇਤ ਰੱਖਦੀਆਂ ਹਨ ਤੇ ਇਸ ਦੀ ਸਾਲਸੀ ਤੇ ਰੋਕ ਲਾਉਂਦੀਆਂ ਹਨ। ਵਿਰੋਧੀ ਮੈਂਬਰ ਵੀ ਬਾਵਜੂਦ ਆਪਣੀ ਅਸਲੀ ਸ਼ਕਤੀ ਦੇ ਸਦਨ ਨਾਲੋਂ ਅਜਿਹੀਆਂ ਕਮੇਟੀਆਂ ਦੁਆਰਾ ਆਪਣਾ ਪ੍ਰਭਾਵ ਪਾਉਣਾ ਵਧੇਰੇ ਸੌਖਾ ਸਮਝਦੇ ਹਨ। ਇਸ ਦੇ ਨਾਲ ਹੀ ਕਮੇਟੀਆਂ ਵਿਚ ਸਰਕਾਰ ਰਜ਼ਾਮੰਦੀ ਨਾਲ ਕੋਈ ਨੁਕਤਾ ਜਾਂ ਨੁਕਤੇ ਪ੍ਰਵਾਨ ਕਰ ਲੈਂਦੀ ਹੈ ਤੇ ਵਿਰੋਧੀ ਮੈਂਬਰਾਂ ਦੇ ਉਸਾਰੂ ਸੁਝਾਅ ਪ੍ਰਵਾਨ ਕਰ ਲੈਂਦੀ ਹੈ, ਜਦ ਕਿ ਸਦਨ ਦੇ ਸਾਰੇ ਹੀ ਅੰਗਾਂ ਨੂੰ ਅਜਿਹੀਆਂ ਕਮੇਟੀਆਂ ਵਿਚ ਪ੍ਰਤਿਨਿਧਤਾ ਹਾਸਿਲ ਹੁੰਦੀ ਹੈ। ਬਾਅਦ ਦੀਆਂ ਕਾਰਵਾਈਆਂ ਵਧੇਰੇ ਰਸਮੀ ਰਹਿ ਜਾਂਦੀਆਂ ਹਨ ਤੇ ਪਹਿਲੀ ਗੱਲ ਨਾਲੋਂ ਕਾਰਵਾਈ ਵੀ ਵਧੇਰੇ ਲਚਕਦਾਰ ਹੁੰਦੀ ਹੈ। ਇਸ ਤਰ੍ਹਾਂ ਕਮੇਟੀਆਂ ਨੂੰ ਸੌਂਪੇ ਗਏ ਮਸਲਿਆਂ ਤੇ ਵਧੇਰੇ

ਵਿਆਪਕ ਅਤੇ ਸਹੀ ਸੋਚ-ਵਿਚਾਰ ਹੋ ਜਾਂਦੀ ਹੈ। ਅਖ਼ੀਰ ਵਿਚ ਇਹ ਕਮੇਟੀਆਂ ਤਜਰਬੇ ਅਤੇ ਯੋਗਤਾ ਦੀਆਂ ਲਾਭਦਾਇਕ ਸ਼ਰਤਾਂ ਨੂੰ ਵਰਤਣ ਦਾ ਰਾਹ ਪੱਧਰਾ ਕਰਦੀਆਂ ਹਨ ਜੋ ਦੂਜੀ ਹਾਲਤ ਵਿਚ ਅਣਗੌਲੀਆਂ ਹੀ ਰਹਿੰਦੀਆਂ ਸਨ। ਇਹ ਭਵਿੱਖ ਦੇ ਮੰਤਰੀਆਂ ਅਤੇ ਚੋਣ ਅਧਿਕਾਰੀਆਂ ਵਾਸਤੇ ਕੀਮਤੀ ਸਿੱਖਿਆ ਦਾ ਕਾਰਣ ਵੀ ਬਣਦੀਆਂ ਹਨ। ਇਸ ਤਰ੍ਹਾਂ ਬਹੁਤ ਸਾਰੇ ਮੈਂਬਰਾਂ ਨੂੰ ਤਜਰਬੇ ਨਾਲ ਨਾ ਕੇਵਲ ਇਹ ਪਤਾ ਲਗ ਜਾਂਦਾ ਹੈ ਕਿ ਪ੍ਰਬੰਧਕੀ ਪ੍ਰਣਾਲੀ ਕਿਵੇਂ ਕਾਰਜ ਕਰਦੀ ਹੈ ਸਗੋਂ ਉਹ ਉਨ੍ਹਾਂ ਸਮੱਸਿਆਵਾਂ ਤੋਂ ਵੀ ਜਾਣੂ ਹੋ ਜਾਂਦੇ ਹਨ ਜੋ ਪ੍ਰਬੰਧਕੀ ਪ੍ਰਣਾਲੀ ਨੂੰ ਨਿਤਾ ਪ੍ਰਤੀ ਦੇ ਕੰਮ ਵਿਚ ਪੇਸ਼ ਆਉਂਦੀਆਂ ਹਨ।[1]

ਕਮੇਟੀ ਪ੍ਰਣਾਲੀ ਦਾ ਇਕ ਮਹੱਤਵਪੂਰਨ ਪੱਖ ਇਹ ਹੈ ਕਿ ਇਹ ਕਮੇਟੀਆਂ ਇਕ ਪਾਸੇ ਤਾਂ ਸੰਸਦ ਅਤੇ ਲੋਕਾਂ ਵਿਚਕਾਰ ਇਕ ਸੰਪਰਕ ਵਜੋਂ ਭੂਮਿਕਾ ਨਿਭਾਉਂਦੀਆਂ ਹਨ ਅਤੇ ਦੂਜੇ ਪਾਸੇ ਸਰਕਾਰ ਅਤੇ ਲੋਕਾਂ ਦਰਮਿਆਨ ਸੰਪਰਕ ਜੋੜਦੀਆਂ ਹਨ। ਇਹ ਆਮ ਲੋਕਾਂ ਤੇ ਕੁਝ ਹਾਲਤਾਂ ਵਿਚ ਵਿਅਕਤੀਆਂ ਨਾਲ ਨਾਗਰਿਕਾਂ ਨੂੰ ਵੀ ਵਧੇਰੇ ਸਿੱਧੇ ਅਸਰਦਾਇਕ ਢੰਗ ਨਾਲ ਲੋਕਾਂ ਦੇ ਅਸਰ ਪਾਉਂਦੇ ਮਸਲਿਆਂ ਬਾਰੇ ਸੰਸਦ ਦੀ ਸੋਚ-ਵਿਚਾਰ ਤੇ ਵਧੇਰੇ ਸਿੱਧੇ ਤੇ ਅਸਰਦਾਇਕ ਢੰਗ ਨਾਲ ਅਸਰ ਪਾਉਣ ਦਾ ਮੌਕਾ ਮਿਲਦਾ ਹੈ। ਸੰਸਦ ਦੇ ਕਾਰਜ ਵਿਚ ਇਹ ਲੋਕ ਸ਼ਮੂਲੀਅਤ ਕਮੇਟੀਆਂ ਦੁਆਰਾ ਲਿਖਤੀ ਯਾਦ-ਪੱਤਰ ਅਤੇ ਮਾਹਿਰਾਂ ਤੇ ਸੰਸਥਾਵਾਂ ਦੇ ਪ੍ਰਤਿਨਿਧਾਂ, ਸਭਾਵਾਂ ਜਾਂ ਕਮੇਟੀਆਂ ਦੇ ਵਿਚਾਰ ਅਧੀਨ ਸਾਧਨਾਂ ਤੇ ਅਸਰ ਪਾਉਂਦੇ ਹਿੱਤਾਂ ਨੂੰ ਸੱਦਾ ਦੇ ਕੇ ਸੰਭਵ ਬਣਾਈ ਜਾਂਦੀ ਹੈ। ਸੰਬੰਧਿਤ ਪਾਰਟੀਆਂ ਦੇ ਪ੍ਰਤਿਨਿਧਾਂ ਦੀਆਂ ਜ਼ਬਾਨੀ ਗਵਾਹੀਆਂ ਲਈਆਂ ਜਾਂਦੀਆਂ ਹਨ ਅਤੇ ਵਿਚਾਰ ਅਧੀਨ ਮਸਲਿਆਂ ਦੇ ਅਧਿਐਨ ਬਾਰੇ ਯਾਤਰਾਵਾਂ ਕਰਕੇ ਮੌਕੇ ਤੇ ਅਧਿਐਨ ਕੀਤੇ ਜਾਂਦੇ ਹਨ। ਇਸ ਢੰਗ ਨਾਲ ਲੋਕਾਂ ਨੂੰ ਸੰਸਦੀ ਪ੍ਰਣਾਲੀ ਦੇ ਕੰਮ ਤੋਂ ਵਾਕਿਫ਼ ਕਰਵਾਇਆ ਜਾਂਦਾ ਹੈ ਤੇ ਉਹਨਾਂ ਦਾ ਧਿਆਨ ਮਹੱਤਵਪੂਰਨ ਲੋਕ-ਮਸਲਿਆਂ ਵੱਲ ਕੇਂਦ੍ਰਿਤ ਕੀਤਾ ਜਾਂਦਾ ਹੈ।

ਭਾਰਤ ਦਾ ਸੰਵਿਧਾਨ ਸੰਸਦੀ ਕਮੇਟੀਆਂ ਬਾਰੇ ਕੋਈ ਖ਼ਾਸ ਨਹੀਂ ਕਰਦਾ ਪਰ ਇਨ੍ਹਾਂ ਦਾ ਕਈਆਂ ਆਰਟੀਕਲਾਂ ਵਿਚ ਜ਼ਿਕਰ ਹੈ।[2] ਇਸ ਤੋਂ ਸਪਸ਼ਟ ਹੁੰਦਾ ਹੈ ਕਿ ਸੰਵਿਧਾਨ ਦੇ ਰਚਨਹਾਰਿਆਂ ਨੇ ਸੰਸਦੀ ਕਮੇਟੀਆਂ ਨੂੰ ਮੰਨ ਲਿਆ ਸੀ ਪਰ ਇਸ ਬਾਰੇ ਸਦਨ ਉਤੇ ਛੱਡ ਦਿੱਤਾ ਗਿਆ ਕਿ ਉਹ ਆਪਣੇ ਕਾਇਦਿਆਂ ਕਾਨੂੰਨਾਂ ਅਨੁਸਾਰ ਹੀ ਉਨ੍ਹਾਂ ਬਾਰੇ ਢੰਗ ਤਰੀਕੇ ਸੋਚਣ। ਲੋਕ ਸਭਾ ਦੇ ਨਿਯਮਾਂ ਅਧੀਨ ਸੰਸਦ ਮੈਂਬਰਾਂ ਦੀ ਸ਼ਮੂਲੀਅਤ ਵਾਲੀ ਹਰ ਕਮੇਟੀ ਹੀ ਸਹੀ ਅਰਥਾਂ ਵਿਚ ਸੰਸਦੀ ਕਮੇਟੀ ਨਹੀਂ ਹੁੰਦੀ। ਸੰਸਦੀ ਕਮੇਟੀ ਨੂੰ ਇਸ ਤਰ੍ਹਾਂ ਸਪਸ਼ਟ ਕੀਤਾ ਜਾ ਸਕਦਾ ਹੈ ਕਿ—

(ੳ) ਇਹ ਸਦਨ ਦੁਆਰਾ ਨਿਯੁਕਤ ਜਾਂ ਚੁਣੀ ਜਾਂਦੀ ਹੈ ਜਾਂ ਸਪੀਕਰ/ਚੇਅਰਮੈਨ ਵਲੋਂ ਨਾਮਜ਼ਦ ਕੀਤੀ ਜਾਂਦੀ ਹੈ;

(ਅ) ਇਹ ਸਪੀਕਰ/ਚੇਅਰਮੈਨ ਦੇ ਨਿਰਦੇਸ਼ ਅਧੀਨ ਕੰਮ ਕਰਦੀ ਹੈ;

(ਏ) ਇਹ ਆਪਣੀ ਰਿਪੋਰਟ ਸਦਨ ਜਾਂ ਸਪੀਕਰ/ਚੇਅਰਮੈਨ ਨੂੰ ਪੇਸ਼ ਕਰਦੀ ਹੈ;'

(ਸ) ਇਸ ਨੂੰ ਲੋਕ ਸਭਾ ਜਾਂ ਰਾਜ ਸਭਾ ਦੀ ਸਕੱਤਰੇਤ ਵਲੋਂ ਮੁਹੱਈਆ ਕੀਤਾ ਜਾਂਦਾ ਹੈ;

ਹੋਰ ਕਮੇਟੀਆਂ ਵੀ ਹੁੰਦੀਆਂ ਹਨ ਜੋ ਬੇਸ਼ੱਕ ਸੰਸਦ ਮੈਂਬਰਾਂ ਦੀਆਂ ਹੀ ਹੋਣ ਜਾਂ ਕੁਝ ਸੰਸਦ ਮੈਂਬਰਾਂ ਨੂੰ ਸ਼ਾਮਲ ਕਰ ਲੈਣ, ਪਰ ਇਹ ਸੰਸਦੀ ਕਮੇਟੀਆਂ ਨਹੀਂ ਹੁੰਦੀਆਂ, ਕਿਉਂਕਿ ਇਹ ਉਪਰੋਕਤ ਸ਼ਰਤਾਂ ਪੂਰੀਆਂ ਨਹੀਂ ਕਰਦੀਆਂ। ਉਦਾਹਰਣ ਵਜੋਂ ਵੱਖ ਵੱਖ ਮੰਤਰਾਲਿਆਂ ਅਤੇ ਮਹਿਕਮਿਆਂ ਨਾਲ ਜੁੜੀਆਂ ਸਲਾਹਕਾਰ ਕਮੇਟੀਆਂ ਜੋ ਪੂਰੀ ਤਰ੍ਹਾਂ ਸੰਸਦ ਮੈਬਰਾਂ ਦੀਆਂ ਹੁੰਦੀਆਂ ਹਨ; ਪਰ ਇਹ ਨਾ ਤਾਂ ਸਪੀਕਰ ਜਾਂ ਚੇਅਰਮੈਨ ਦੁਆਰਾ ਨਿਯੁਕਤ ਕੀਤੀਆਂ ਜਾਂਦੀਆਂ ਹਨ ਤੇ ਨਾ ਹੀ ਸਦਨਾਂ ਦੁਆਰਾ ਚੁਣੀਆਂ ਜਾਂਦੀਆਂ ਹਨ। ਇਨ੍ਹਾਂ ਵਾਸਤੇ ਅਮਲਾ ਵੀ ਸਦਨ ਜਾਂ ਸਦਨਾਂ ਦੇ ਸਕੱਤਰੇਤ ਵਲੋਂ ਨਹੀਂ ਦਿੱਤਾ ਜਾਂਦਾ ਤੇ ਇਹ ਸਪੀਕਰ ਜਾਂ ਚੇਅਰਮੈਨ ਨੂੰ ਰਿਪੋਰਟ ਵੀ ਨਹੀਂ ਦਿੰਦੀਆਂ। ਅਸਲ ਵਿਚ ਸਲਾਹਕਾਰ ਕਮੇਟੀਆਂ ਕਿਸੇ ਨੂੰ ਰਿਪੋਰਟ ਨਹੀਂ ਦਿੰਦੀਆਂ ਸਗੋਂ ਸਿਰਫ ਰਸਮੀ ਵਿਚਾਰ ਵਟਾਂਦਰੇ ਦਾ ਇਕ ਜ਼ਰੀਆ ਹੀ ਹਨ ਜੋ ਮੰਤਰੀਆਂ ਜਾਂ ਉਨ੍ਹਾਂ ਦੇ ਮਹਿਕਮਿਆਂ ਵਿਚ ਦਿਲਚਸਪੀ ਰਖਦੇ ਸੰਸਦ ਮੈਂਬਰਾਂ ਦਰਮਿਆਨ ਹੁੰਦਾ ਹੈ। ਇਸ ਤਰ੍ਹਾਂ ਇਹ ਸੰਸਦੀ ਕਮੇਟੀਆਂ ਨਹੀਂ ਹਨ।[3]

## ਕਮੇਟੀਆਂ ਦੀਆਂ ਕਿਸਮਾਂ

ਭਾਰਤ ਵਿਚ ਦੋ ਕਿਸਮ ਦੀਆਂ ਸੰਸਦੀ ਕਮੇਟੀਆਂ ਹੁੰਦੀਆਂ ਹਨ। (1) ਸਥਿਰ ਕਮੇਟੀਆਂ (2) ਅਸਥਾਈ ਕਮੇਟੀਆਂ। ਸਥਿਰ ਕਮੇਟੀਆਂ ਉਹ ਕਮੇਟੀਆਂ ਹਨ ਜੋ ਸਦਨ ਦੁਆਰਾ ਚੁਣੀਆਂ ਜਾਦੀਆਂ ਹਨ ਜਾਂ ਸਪੀਕਰ/ਚੇਅਰਮੈਨ ਦੁਆਰਾ ਹਰ ਸਾਲ ਨਾਮਜ਼ਦ ਕੀਤੀਆਂ ਜਾਂਦੀਆਂ ਹਨ ਜਿਸ ਤਰ੍ਹਾਂ ਦੀ ਕਿ ਸਥਿਤੀ ਹੋਵੇ ਤੇ ਇਹ ਆਪਣੀ ਕਿਸਮ ਵਲੋਂ ਸਥਿਰ ਹੁੰਦੀਆਂ ਹਨ ਜਦ ਕਿ ਅਸਥਿਰ ਕਮੇਟੀਆਂ ਉਹ ਹਨ ਜੋ ਸਦਨ ਵਲੋਂ ਸੰਗਠਿਤ ਕੀਤੀਆਂ ਜਾਂਦੀਆਂ ਹਨ। ਜਾਂ ਸਪੀਕਰ/ਚੇਅਰਮੈਨ ਵੀ ਸੰਗਠਿਤ ਕਰ ਸਕਦੇ ਹਨ ਤੇ ਇਹ ਕਮੇਟੀਆਂ ਉਹਨਾਂ ਅਸਧਾਰਨ ਮਸਲਿਆਂ ਨੂੰ ਵਿਚਾਰਨ ਅਤੇ ਰਿਪੋਰਟ ਦੇਣ ਵਾਸਤੇ ਹੁੰਦੀਆਂ ਹਨ। ਇਹ ਆਪਣਾ ਕਾਰਜ ਪੂਰਾ ਕਰਨ ਬਾਅਦ ਤੁਰੰਤ ਖ਼ਤਮ ਹੋ ਜਾਂਦੀਆਂ ਹਨ।

**ਸਥਿਰ ਕਮੇਟੀਆਂ** : ਹਰੇਕ ਸਦਨ ਦੀ ਸਥਿਰ ਕਮੇਟੀ ਨੂੰ (ਤੇ ਕਈ ਸਾਂਝੀਆਂ ਕਮੇਟੀਆਂ) ਉਹਨਾਂ ਦੀ ਕਿਸਮ ਅਤੇ ਕਾਰਜ ਕਾਰਣ ਨੂੰ ਮੁੱਖ ਰੱਖ ਕੇ ਹੇਠ ਲਿਖੇ ਅਨੁਸਾਰ ਸ਼੍ਰੇਣੀਬੱਧ ਕੀਤਾ ਜਾ ਸਕਦਾ ਹੈ :

(i) ਮਾਇਕ ਕਮੇਟੀਆਂ (ਲੋਕ ਸਭਾ ਦੇ ਅਨੁਮਾਨਾਂ ਦੀ ਕਮੇਟੀ, ਜਨਤਕ ਹਿਸਾਬਾਂ ਦੀ ਕਮੇਟੀ ਅਤੇ ਲੋਕ ਲੇਖਾ ਸੰਮਤੀ);

(ii) ਵਿਸ਼ੇਗਤ ਕਮੇਟੀਆਂ (ਖੇਤੀਬਾੜੀ, ਵਾਤਾਵਰਣ ਅਤੇ ਵਣ, ਸਾਇੰਸ, ਅਤੇ ਤਕਨਾ-ਲੋਜੀ ਲਈ ਇਕ ਇਕ ਕਮੇਟੀ);

(iii) ਸਦਨ ਦੀਆਂ ਕਮੇਟੀਆਂ, ਅਰਥਾਤ ਸਦਨ ਦੇ ਨਿਤਾ ਪ੍ਰਤੀ ਦੇ ਕੰਮ ਨਾਲ ਸੰਬੰਧਿਤ

ਕਮੇਟੀਆਂ (ਜਿਵੇਂ ਕਿ ਸਦਨ ਕਮੇਟੀਆਂ ਦੀਆਂ ਬੈਠਕਾਂ ਵਿਚ ਮੈਂਬਰਾਂ ਦੀ ਗ਼ੈਰ-ਹਾਜ਼ਰੀ ਬਾਰੇ ਕਮੇਟੀ, ਕੰਮ ਦੀ ਸਲਾਹਕਾਰ ਕਮੇਟੀ, ਵਿਅਕਤੀਗਤ ਮੈਂਬਰਾਂ ਦੇ ਮਤਿਆਂ ਬਾਰੇ ਕਮੇਟੀ ਅਤੇ ਨਿਯਮ ਕਮੇਟੀ);

(iv) ਪੜਤਾਲੀਆ ਕਮੇਟੀਆਂ (ਜਿਵੇਂ ਕਿ ਜਾਚਿਕਾ ਬਾਰੇ ਕਮੇਟੀ ਅਤੇ ਵਿਸ਼ੇਸ਼ਾਧਿਕਾਰ ਕਮੇਟੀ);

(v) ਛਾਣਬੀਣ ਕਮੇਟੀਆਂ (ਜਿਵੇਂ ਸਰਕਾਰੀ ਭਰੋਸਿਆਂ ਬਾਰੇ ਕਮੇਟੀ ਅਧੀਨ ਵਿਧਾਨਕਾਰੀ ਬਾਰੇ ਕਮੇਟੀ; ਮੇਜ਼ ਤੇ ਰੱਖੇ ਗਏ ਕਾਗਜ਼ਾਂ ਬਾਰੇ ਕਮੇਟੀ ਅਤੇ ਪੱਟੀ-ਦਰਜ ਜ਼ਾਤਾਂ ਅਤੇ ਪੱਟੀਦਰਜ ਕਬੀਲਿਆਂ ਦੀ ਭਲਾਈ ਬਾਰੇ ਕਮੇਟੀ);

(vi) ਸੇਵਾ ਕਮੇਟੀਆਂ- ਜਿਵੇਂ ਕਿ ਮੈਂਬਰਾਂ ਨੂੰ ਵੱਖ ਵੱਖ ਸੇਵਾਵਾਂ ਅਤੇ ਸਹੂਲਤਾਂ ਪ੍ਰਦਾਨ ਕਰਾਉਣ ਨਾਲ ਸੰਬੰਧਿਤ ਕਮੇਟੀਆਂ (ਜਿਵੇਂ ਕਿ ਆਮ ਮੰਤਰੀ ਕਮੇਟੀ, ਸਦਨ ਕਮੇਟੀ, ਲਾਇਬ੍ਰੇਰੀ ਕਮੇਟੀ ਅਤੇ ਸੰਸਦ ਮੈਂਬਰਾਂ ਦੀਆਂ ਤਨਖ਼ਾਹਾਂ ਅਤੇ ਭੱਤਿਆਂ ਬਾਰੇ ਕਮੇਟੀ)

**ਅਸਥਾਈ ਕਮੇਟੀਆਂ :** ਅਜਿਹੀਆਂ ਕਮੇਟੀਆਂ ਖੁਲ੍ਹੇ ਤੌਰ ਤੇ ਦੋ ਸ੍ਰੇਣੀਆਂ ਵਿਚ ਰਖੀਆਂ ਜਾ ਸਕਦੀਆਂ ਹਨ ;

(ੳ) ਬਿਲਾਂ ਬਾਰੇ ਚੋਣ ਜਾਂ ਸਾਂਝੀਆਂ ਕਮੇਟੀਆਂ ਜੋ ਕਿ ਖਾਸ ਖਾਸ ਬਿਲਾਂ ਤੇ ਵਿਚਾਰ ਕਰਨ ਅਤੇ ਰਿਪੋਰਟ ਦੇਣ ਲਈ ਨਿਯੁਕਤ ਕੀਤੀਆਂ ਜਾਂਦੀਆਂ ਹਨ । ਇਹ ਕਮੇਟੀਆਂ ਹੋਰਨਾਂ ਅਸਥਾਈ ਕਮੇਟੀਆਂ ਨਾਲੋਂ ਵੱਖਰੀਆਂ ਹੁੰਦੀਆਂ ਹਨ ਕਿਉਂਕਿ ਇਹ ਬਿਲਾਂ ਨਾਲ ਸੰਬੰਧਿਤ ਹੁੰਦੀਆਂ ਹਨ ਅਤੇ ਇਹਨਾਂ ਦੇ ਕੰਮ ਕਰਨ ਦਾ ਢੰਗ ਤਰੀਕਾ ਸਪੀਕਰ/ਚੇਅਰਮੈਨ ਦੇ ਕਾਇਦੇ ਕਾਨੂੰਨ ਅਤੇ ਨਿਰਦੇਸ਼ਾਂ ਵਿਚ ਦਰਜ ਹੈ ।

(ਅ) ਦੋਹਾਂ ਹੀ ਸਦਨਾਂ ਵਲੋਂ ਸਮੇਂ ਸਮੇਂ ਬਣਾਈਆਂ ਜਾਂਦੀਆਂ ਕਮੇਟੀਆਂ ਜੋ ਇਸ ਸੰਬੰਧ ਵਿਚ ਪ੍ਰਸਤਾਵ ਪਾਸ ਕਰਨ ਤੋਂ ਬਾਅਦ ਹੋਂਦ ਵਿਚ ਆਉਂਦੀਆਂ ਹਨ ਜਾਂ ਸਪੀਕਰ/ਚੈਅਰਮੈਨ ਵਲੋਂ ਨਾਮਜ਼ਦ ਕੀਤੀਆਂ ਜਾਂਦੀਆਂ ਹਨ ਤੇ ਇਹ ਕਿਸੇ ਅਸਧਾਰਨ ਮਸਲੇ ਬਾਰੇ ਆਪ ਵੀ ਰਿਪੋਰਟ ਦੇਂਦੀਆਂ ਹਨ । ਉਦਾਹਰਣ ਵਜੋਂ 1951 ਵਿਚ ਇਕ ਕਮੇਟੀ ਸੰਗਠਿਤ ਕੀਤੀ ਗਈ ਸੀ ਜੋ ਇਕ ਮੈਂਬਰ ਐਚ. ਜੀ. ਮੁਦਗਲ ਦੇ ਵਿਵਹਾਰ ਦੀ ਜਾਂਚ ਕਰਨ ਵਾਸਤੇ ਸੀ ਤੇ ਇਸ ਬਾਰੇ ਲੋਕ ਸਭਾ ਵਿਚ ਪ੍ਰਸਤਾਵ ਪਾਸ ਕੀਤਾ ਗਿਆ ਸੀ । ਰੇਲਵੇ ਕਨਵੈਨਸ਼ਨ ਕਮੇਟੀ ਵੀ ਸਮੇਂ ਸਮੇਂ ਨਿਯੁਕਤ ਕੀਤੀ ਜਾਂਦੀ ਹੈ । ਲਾਭ ਦੇ ਅਦਾਰਿਆਂ ਬਾਰੇ ਸਾਂਝੀ ਕਮੇਟੀ ਜਾਂ ਹੋਰ ਵੀ ਕੋਈ ਅਜਿਹੀ ਕਮੇਟੀ ਜੋ ਸਦਨ, ਸਪੀਕਰ ਜਾਂ ਚੇਅਰਮੈਨ ਦੁਆਰਾ ਕਿਸੇ ਖਾਸ ਮੰਤਵ ਲਈ ਬਣਾਈ ਜਾਂਦੀ ਹੈ, ਵੀ ਅਜਿਹੀਆਂ ਕਮੇਟੀਆਂ ਦੀਆਂ ਹੋਰ ਉਦਾਹਰਣਾਂ ਹਨ ।

## ਕਮੇਟੀਆਂ ਦਾ ਗਠਨ

ਸੰਸਦੀ ਕਮੇਟੀਆਂ ਦੇ ਮੈਂਬਰ ਸਦਨ ਵਲੋਂ ਕਿਸੇ ਪ੍ਰਸਤਾਵ ਨੂੰ ਸਵੀਕਾਰ ਕਰਕੇ ਨਿਯੁਕਤ ਕੀਤੇ

ਜਾਂ ਚੁਣੇ ਜਾਂਦੇ ਹਨ ਜਾਂ ਜਿਸ ਤਰ੍ਹਾਂ ਦੀ ਸਥਿਤੀ ਹੋਵੇ, ਸਪੀਕਰ ਜਾਂ ਚੇਅਰਮੈਨ ਵਲੋਂ ਨਾਮਜ਼ਦ ਹੁੰਦੇ ਹਨ ।[4] ਚੋਣ ਜਾਂ ਸਾਂਝੀਆਂ ਕਮੇਟੀਆਂ ਜੋ ਕਿਸੇ ਬਿਲ ਬਾਰੇ ਹੁੰਦੀਆਂ ਹਨ ਇਹ ਸਦਨ ਵਲੋਂ ਪਾਸ ਕੀਤੇ ਗਏ ਕਿਸੇ ਪ੍ਰਸਤਾਵ 'ਤੇ ਨਿਯੁਕਤ ਹੁੰਦੀਆਂ ਹਨ, ਸਾਰੀਆਂ ਮਾਇਕ ਕਮੇਟੀਆਂ ਦੇ ਮੈਂਬਰ (ਜਨਤਕ ਹਿਸਾਬਾਂ ਦੀ ਕਮੇਟੀ, ਅਨੁਮਾਨਾਂ ਦੀ ਕਮੇਟੀ ਅਤੇ ਲੋਕ ਲੇਖਾ ਕਮੇਟੀ) ਪੱਟੀਦਰਜ ਜ਼ਾਤੀਆਂ ਅਤੇ ਪੱਟੀਦਰਜ ਕਬੀਲਿਆਂ ਦੀ ਭਲਾਈ ਬਾਰੇ ਕਮੇਟੀ ਅਤੇ ਲਾਭਦਾਇਕ ਅਦਾਰਿਆਂ ਬਾਰੇ ਸਾਂਝੀ ਕਮੇਟੀ ਦੇ ਮੈਂਬਰ ਹਰ ਸਾਲ ਮੈਂਬਰਾਂ ਵਲੋਂ ਹੀ ਚੁਣੇ ਜਾਦੇ ਹਨ ਤੇ ਇਕਹਿਰੀ ਬਦਲਣ ਯੋਗ ਵੋਟ ਦੇ ਸਾਧਨਾਂ ਦੁਆਰਾ ਅਨੁਪਾਤੀ ਪ੍ਰਤਿਨਿਧਤਾ ਦੀ ਪ੍ਰਣਾਲੀ ਅਨੁਸਾਰ ਚੁਣੇ ਜਾਂਦੇ ਹਨ । ਬਾਕੀ ਦੀਆਂ ਕਮੇਟੀਆਂ ਸੰਬੰਧਿਤ ਸਦਨਾਂ ਦੇ ਮੁਖੀ ਵਲੋਂ ਨਾਮਜ਼ਦ ਕੀਤੀਆਂ ਜਾਂਦੀਆਂ ਹਨ ।

ਜਦ ਕੁਝ ਕਮੇਟੀਆਂ ਹਰ ਸਦਨ ਵਲੋਂ ਵੱਖ ਵੱਖ ਬਣਾਈਆਂ ਜਾਂਦੀਆਂ ਹਨ ਤੇ ਕੁਝ ਹੋਰ ਦੋਹਾਂ ਹੀ ਸਦਨਾਂ ਵਲੋਂ ਸਾਂਝੇ ਤੌਰ ਤੇ ਬਣਾਈਆਂ ਜਾਂਦੀਆਂ ਹਨ, ਸਾਂਝੀਆਂ ਕਮੇਟੀਆਂ ਦੀ ਹਾਲਤ ਵਾਂਗ ਲੋਕ-ਹਿਸਾਬਾਂ ਦੀ ਕਮੇਟੀ, ਲੋਕ ਲੇਖਾ ਕਮੇਟੀ, ਪੱਟੀਦਰਜ ਜ਼ਾਤਾਂ ਅਤੇ ਪਟੀਦਰਜ ਕਬੀਲਿਆਂ ਦੀ ਭਲਾਈ ਦੀ ਕਮੇਟੀ ਅਤੇ ਸਰਕਾਰੀ ਭਰੋਸਿਆਂ ਦੀ ਕਮੇਟੀ ਦੇ ਮੈਂਬਰ ਲੋਕ ਸਭਾ ਅਤੇ ਰਾਜ ਸਭਾ ਦੋਹਾਂ ਵਿਚੋਂ ਹੀ ਲਏ ਜਾਂਦੇ ਹਨ ।

ਜਿਥੋਂ ਤੱਕ ਸੰਭਵ ਹੋ ਸਕੇ ਵੱਖ ਵੱਖ ਪਾਰਟੀਆਂ ਅਤੇ ਗਰੁੱਪਾਂ ਨੂੰ ਉਹਨਾਂ ਦੀ ਸਦਨ ਜਾਂ ਸਦਨਾਂ ਵਿਚ ਅਨੁਪਾਤੀ ਸ਼ਕਤੀ ਦੁਆਰਾ ਸੰਸਦੀ ਕਮੇਟੀਆਂ ਵਿਚ ਪ੍ਰਤਿਨਿਧਤਾ ਦਿੱਤੀ ਜਾਂਦੀ ਹੈ । ਅਕਸਰ ਇਹ ਕਮੇਟੀਆਂ ਹਰ ਸਾਲ ਹੀ ਬਣਾਈਆਂ ਜਾਂਦੀਆਂ ਹਨ ਤੇ ਮੈਂਬਰਾਂ ਦੇ ਨਾਮ, ਪਾਰਟੀਆਂ ਜਾਂ ਗਰੁੱਪਾਂ ਦੇ ਨੇਤਾਵਾਂ ਵਲੋਂ ਸੁਝਾਏ ਜਾਂਦੇ ਹਨ ਤਾਂ ਕਿ ਮੁਖੀਆਂ ਵਲੋਂ ਇਹਨਾਂ ਦੀ ਚੋਣ ਵਾਸਤੇ ਵਿਚਾਰ ਕੀਤਾ ਜਾ ਸਕੇ ।

ਕਿਸੇ ਵੀ ਸੰਸਦੀ ਕਮੇਟੀ ਦਾ ਚੇਅਰਮੈਨ ਸੰਬੰਧਿਤ ਸਦਨ ਦੇ ਮੁੱਖੀ ਵਲੋਂ ਉਹਨਾਂ ਹੀ ਮੈਂਬਰਾਂ ਵਿਚੋਂ ਬਣਾਇਆ ਜਾਂਦਾ ਹੈ ਜਿਸ ਸਦਨ ਨਾਲ ਕਿ ਇਹ ਕਮੇਟੀ ਸੰਬੰਧ ਰਖਦੀ ਹੈ । ਜੇ ਸਦਨ ਦਾ ਮੁੱਖੀ ਆਪ ਹੀ ਕਮੇਟੀ ਦਾ ਮੈਂਬਰ ਹੋਵੇ ਤਾਂ ਉਹ ਮੈਂਬਰ ਨਾ ਹੋਵੇ ਤੇ ਉਸ ਦੀ ਥਾਂ ਡਿਪਟੀ ਹੋਵੇ ਤਾਂ ਉਸ ਨੂੰ ਚੇਅਰਮੈਨ ਬਣਾ ਦਿੱਤਾ ਜਾਦਾ ਹੈ ।

## ਕਮੇਟੀ ਦੀਆਂ ਸ਼ਰਤਾਂ

ਸੰਸਦੀ ਸੰਮਤੀ ਇਕ ਸਾਲ ਤੋਂ ਵਧ ਸਮੇਂ ਲਈ ਜਾਂ ਸਪੀਕਰ ਦੁਆਰਾ ਨਿਰਧਾਰਿਤ ਸਮੇਂ ਲਈ ਜਾਂ ਨਵੀਂ ਸੰਮਤੀ ਮਨੋਨੀਤ ਹੋਣ ਤੱਕ ਪਦ ਧਾਰਨ ਕਰਦੀ ਹੈ । ਕੰਮ ਦੀ ਸਲਾਹਕਾਰ ਕਮੇਟੀ, ਜਾਚਿਕਾਵਾਂ ਦੀ ਕਮੇਟੀ, ਮਰਯਾਦਾ ਕਮੇਟੀ ਤੇ ਨਿਯਮ ਕਮੇਟੀ ਅਪੁਨਰ ਨਿਰਮਾਣ ਤੱਕ ਜਾਰੀ ਰਹਿੰਦੀਆਂ ਹਨ ਜਦ ਕਿ ਬਾਕੀ ਸਥਿਰ ਕਮੇਟੀਆਂ ਇਕ ਸਾਲ ਤੋਂ ਵੱਧ ਕਾਇਮ ਨਹੀਂ ਰਹਿੰਦੀਆਂ । ਜੇ ਸਪੀਕਰ/ਚੇਅਰਮੈਨ ਵਲੋਂ

ਕਿਸੇ ਅਸਥਿਰ ਕਮੇਟੀ ਬਾਰੇ ਕੋਈ ਸ਼ਰਤ ਨਾ ਰੱਖੀ ਗਈ ਹੋਵੇ ਤਾਂ ਇਹ ਆਪਣੇ ਕੰਮ ਦੀ ਸਮਾਪਤੀ ਅਤੇ ਜੇ ਕੋਈ ਹੋਵੇ ਤਾਂ ਰਿਪੋਰਟ ਪੇਸ਼ ਕਰਨ ਤੱਕ ਕਾਇਮ ਰਹਿੰਦੀ ਹੈ ।[5]

## ਕਮੇਟੀ ਦੀ ਕਾਰਵਾਈ

ਇਹ ਕਮੇਟੀਆਂ ਸੰਸਦ ਵਿਚ ਜਾਂ ਸੰਸਦ ਦੀਆਂ ਲਾਗਲੀਆਂ ਇਮਾਰਤਾਂ ਵਿਚ ਵੀ ਆਪਣੀਆਂ ਬੈਠਕਾਂ ਕਰਦੀਆਂ ਹਨ ਪਰ ਖਾਸ ਹਾਲਤਾਂ ਵਿਚ ਸਪੀਕਰ/ਚੇਅਰਮੈਨ ਦੀ ਆਗਿਆ ਨਾਲ ਇਹ ਬੈਠਕਾਂ ਬਾਹਰ ਵੀ ਹੋ ਸਕਦੀਆਂ ਹਨ । ਕਮੇਟੀ ਨੂੰ ਅਧਿਕਾਰ ਦੇਣਾ ਹੁੰਦਾ ਹੈ ਕਿ ਉਹ ਲਿਖਤੀ ਜਾਂ ਜ਼ਬਾਨੀ ਗਵਾਹੀ ਲੈ ਸਕੇ । ਉਹ ਉਹਨਾਂ ਵਿਅਕਤੀਆਂ, ਕਾਗਜ਼ ਪੱਤਰਾਂ ਤੇ ਰਿਕਾਰਡਾਂ ਨੂੰ ਪੇਸ਼ ਕਰ ਸਕਦੀ ਹੈ ਜੇ ਕੋਈ ਅਜਿਹਾ ਸਵਾਲ ਖੜਾ ਹੋ ਜਾਵੇ ਕਿ ਕਿਸੇ ਵਿਅਕਤੀ ਜਾਂ ਕਿਸੇ ਦਸਤਾਵੇਜ਼ ਦੀ ਪੇਸ਼ਕਾਰੀ ਕਮੇਟੀ ਦੇ ਮੰਤਵਾਂ ਨਾਲ ਸੰਬੰਧਿਤ ਅਤੇ ਜ਼ਰੂਰੀ ਹੈ । ਇਹ ਮਸਲਾ ਸਪੀਕਰ ਦੇ ਅੱਗੇ ਪੇਸ਼ ਕੀਤਾ ਜਾਂਦਾ ਹੈ ਤੇ ਉਸ ਦਾ ਫ਼ੈਸਲਾ ਅੰਤਮ ਹੁੰਦਾ ਹੈ । ਮੁੱਖ ਕਮੇਟੀ ਅੱਗੋਂ ਛੋਟੀਆਂ ਛੋਟੀਆਂ ਕਮੇਟੀਆਂ ਵੀ ਬਣਾ ਸਕਦੀ ਹੈ ਤਾਂ ਕਿ ਉਨ੍ਹਾਂ ਨੂੰ ਸੌਂਪੇ ਗਏ ਮਸਲੇ ਦੀ ਘੋਖ ਹੋ ਸਕੇ । ਛੋਟੀ ਕਮੇਟੀ ਆਪਣੀ ਰਿਪੋਰਟ ਮੁੱਖ ਕਮੇਟੀ ਅੱਗੇ ਪੇਸ਼ ਕਰਦੀ ਹੈ ।[6]

ਕਮੇਟੀ ਦੀਆਂ ਬੈਠਕਾਂ ਗੁਪਤ ਹੁੰਦੀਆਂ ਹਨ । ਕਮੇਟੀਆਂ ਦੀ ਕਾਰਵਾਈ ਵਧੇਰੇ ਕਰਕੇ ਸਦਨ ਵਾਂਗ ਹੀ ਹੁੰਦੀ ਹੈ, ਪਰ ਵਧੇਰੇ ਗੰਭੀਰ ਅਤੇ ਰਸਮੀ ਮਾਹੌਲ ਹੁੰਦਾ ਹੈ । ਇਹ ਕਾਰਵਾਈ ਪਾਰਟੀਆਂ ਤੋਂ ਰਹਿਤ ਆਧਾਰ 'ਤੇ ਹੁੰਦੀ ਹੈ । ਸੰਮਤੀ ਵਿਚ ਵਿਚਾਰ-ਵਿਮਰਸ਼ ਦੇ ਦੌਰਾਨ ਕੋਈ ਵੀ ਮੈਂਬਰ ਵਿਚਾਰ ਅਧੀਨ ਮਸਲੇ ਬਾਰੇ ਇਕ ਤੋਂ ਵੱਧ ਵਾਰ ਬੋਲ ਸਕਦਾ ਹੈ । ਸਾਰੇ ਸਵਾਲਾਂ ਦਾ ਫ਼ੈਸਲਾ ਸਾਰੇ ਹਾਜ਼ਰ ਮੈਂਬਰਾਂ ਦੀ ਵੋਟਿੰਗ ਦੇ ਬਹੁਮਤ ਦੁਆਰਾ ਕੀਤਾ ਜਾਂਦਾ ਹੈ । ਕਿਸੇ ਮਸਲੇ ਬਾਰੇ ਜੇ ਵੋਟਿੰਗ ਬਰਾਬਰ ਹੋ ਜਾਵੇ ਤਾਂ ਚੇਅਰਮੈਨ ਦੀ ਵੋਟ ਦੂਜੀ ਜਾਂ ਫ਼ੈਸਲਾਕੁਨ ਹੁੰਦੀ ਹੈ । ਇਸ ਤੋਂ ਬਾਅਦ ਕਮੇਟੀ ਆਪਣੀ ਰਿਪੋਰਟ ਤਿਆਰ ਕਰਦੀ ਹੈ ਜੋ ਕਿ ਕਮੇਟੀ ਦੀਆਂ ਕਾਰਵਾਈਆਂ ਤੇ ਆਧਾਰਿਤ ਹੁੰਦੀ ਹੈ ਤੇ ਕਮੇਟੀ ਦੇ ਨਿਰਣਿਆਂ ਦਾ ਤੱਤ ਪੇਸ਼ ਕਰਦੀ ਹੈ ਅਤੇ ਨਾਲ ਹੀ ਸਿਫ਼ਾਰਸ਼ਾਂ ਵੀ ਕਰਦੀ ਹੈ । ਰਿਪੋਰਟ ਮੁੱਢਲੇ ਰੂਪ ਵਿਚ ਜਾਂ ਅੰਤਮ ਰੂਪ ਵਿਚ ਜਾਂ ਅੰਤਮ ਹੋ ਸਕਦੀ ਹੈ । ਇਹ ਇਸ ਦੇ ਕੰਮ ਦੌਰਾਨ ਕਿਸੇ ਮਸਲੇ ਤੇ ਹੋਰ ਵਾਕਫ਼ੀ ਹਾਸਲ ਕਰਨ ਕਾਰਣ ਤੇ ਇਸ ਦੀ ਲੋੜ ਕਾਰਣ ਸਪੀਕਰ ਜਾਂ ਸਦਨ ਅੱਗੇ ਪੇਸ਼ ਕਰਨ ਲਈ ਇਕ ਅਸਧਾਰਨ ਰਿਪੋਰਟ ਤਿਆਰ ਕਰ ਸਕਦੀ ਹੈ । ਭਾਵੇਂ ਕਿ ਅਜਿਹਾ ਮਸਲਾ ਉਸ ਕਮੇਟੀ ਦੇ ਦਾਇਰੇ ਤੋਂ ਬਾਹਰ ਵੀ ਹੋਵੇ ।[7] ਕਮੇਟੀ ਦੀ ਰਿਪੋਰਟ ਕਮੇਟੀ ਦੇ ਚੇਅਰਮੈਨ ਵਲੋਂ ਜਾਂ ਕਿਸੇ ਵੀ ਹੋਰ ਮੈਂਬਰ ਨੂੰ ਅਧਿਕਾਰ ਦਿੱਤੇ ਜਾਣ ਕਾਰਣ ਉਸ ਵਲੋਂ ਸਦਨ ਅੱਗੇ ਪੇਸ਼ ਕੀਤੀ ਜਾਂਦੀ ਹੈ । ਜਦੋਂ ਤੱਕ ਰਿਪੋਰਟ ਸਦਨ ਨੂੰ ਪੇਸ਼ ਨਹੀਂ ਕਰ ਦਿੱਤੀ ਜਾਂਦੀ, ਇਸ ਨੂੰ ਗੁਪਤ ਰਖਿਆ ਜਾਂਦਾ ਹੈ । ਇਹ ਇਕ ਆਮ ਦਸਤਾਵੇਜ਼ ਦਾ ਰੂਪ ਉਦੋਂ ਹੀ ਧਾਰਨ ਕਰਦੀ ਹੈ ਜਦ ਕਿ ਇਸ ਨੂੰ ਸਦਨ ਵਿਚ ਪੇਸ਼ ਕਰ ਦਿੱਤਾ ਜਾਂਦਾ ਹੈ ।[8]

## (i) ਵਿੱਤੀ ਕਮੇਟੀਆਂ

ਸੰਸਦ ਦੀ ਇਹ ਜ਼ਿੰਮੇਵਾਰੀ ਹੈ ਕਿ ਉਹ ਸਰਕਾਰ ਵਲੋਂ ਪੇਸ਼ ਕੀਤੀਆਂ ਗਈਆਂ ਕਰ ਨਿਰਧਾਰਨ ਦੀਆਂ ਤਜਵੀਜ਼ਾਂ ਅਤੇ ਖ਼ਰਚਾਂ ਦੇ ਅਨੁਮਾਨਾਂ ਦੀ ਘੋਖ ਪੜਤਾਲ ਕਰੇ ਤੇ ਪ੍ਰਵਾਨਗੀ ਦੇਵੇ। ਬੇਸ਼ੱਕ ਬਜਟ ਸਮਾਗਮ ਦੇ ਲਗਭਗ ਦੋ ਮਹੀਨੇ ਇਸੇ ਮੰਤਵ ਦੀ ਪੂਰਤੀ 'ਤੇ ਹੀ ਲਗਦੇ ਹਨ। ਬਹਿਸਾਂ ਨਾ ਬਹੁਤੀਆਂ ਲੰਮੀਆਂ ਤੇ ਨਾ ਹੀ ਵਿਸਤਰਿਤ ਹੁੰਦੀਆਂ ਹਨ। ਇਸ ਖਿਆਲ ਨਾਲ ਕਿ ਉਹ ਸਾਰੇ ਖੇਤਰ ਨੂੰ ਆਪਣੇ ਕਲਾਵੇ ਵਿਚ ਲੈ ਸਕਣ, ਸੰਸਦ ਦੀਆਂ ਟਿਪਣੀਆਂ ਅਤੇ ਆਲੋਚਨਾ ਆਮ ਜਿਹੀ ਦੁਹਰਾਈ ਭਰਪੂਰ ਤੇ ਰਸਮੀ ਹੁੰਦੀ ਹੈ ਕਿਉਂਕਿ ਪ੍ਰਾਪਤ ਸਮਾਂ ਬੜਾ ਘੱਟ ਹੁੰਦਾ ਹੈ। ਕਈਆਂ ਮੰਤਰਾਲਿਆਂ ਅਤੇ ਮਹਿਕਮਿਆਂ ਨਾਲ ਸੰਬੰਧਿਤ ਮੰਗਾਂ ਅਕਸਰ ਬਿਲਕੁਲ ਹੀ ਬਹਿਸ ਗੋਚਰੇ ਨਹੀਂ ਹੁੰਦੀਆਂ ਤੇ ਬਹਿਸ ਦੀ ਸਮਾਪਤੀ ਕਰ ਦਿੱਤੀ ਜਾਂਦੀ ਹੈ। ਏਥੇ ਹੀ ਸੰਸਦ ਦੀਆਂ ਮਾਇਕ ਕਮੇਟੀਆਂ ਸਰਕਾਰੀ ਖਰਚਿਆਂ ਅਤੇ ਕਾਰਗੁਜ਼ਾਰੀ ਦੇ ਕੰਮ ਦੀ ਵਿਸਤਰਿਤ ਘੋਖ-ਪੜਤਾਲ ਕਰਨ ਦਾ ਕਾਰਜ ਆਪਣੇ ਹੱਥ ਵਿਚ ਲੈਂਦੀਆਂ ਹਨ ਅਤੇ ਇਸ ਤਰ੍ਹਾਂ ਇਹ ਮਾਇਕ ਮਸਲਿਆਂ ਬਾਰੇ ਪ੍ਰਬੰਧਕੀ ਪ੍ਰਣਾਲੀ ਦਾ ਲੇਖਾ ਜੋਖਾ ਸੰਸਦ ਵਾਸਤੇ ਪ੍ਰਾਪਤ ਕਰ ਲੈਂਦੀਆਂ ਹਨ।

ਕਿਸੇ ਨੀਤੀ ਨੂੰ ਲਾਗੂ ਕਰਨਾ ਨਿਰੀ ਘਾੜਤ ਤੋਂ ਵਧੇਰੇ ਮਹੱਤਵਪੂਰਨ ਹੈ। ਜੇ ਨੀਤੀ ਨੂੰ ਸਹੀ ਢੰਗ ਨਾਲ ਲਾਗੂ ਹੀ ਨਾ ਕੀਤਾ ਜਾਵੇ ਤਾਂ ਨੀਤੀ ਦਾ ਅਸਲ ਮਕਸਦ ਹੀ ਖਤਮ ਹੋ ਜਾਂਦਾ ਹੈ। ਨੀਤੀ ਲੋਂੜੀਦੇ ਨਿਸ਼ਾਨਿਆਂ ਦੀ ਪ੍ਰਾਪਤੀ ਵਿਚ ਅਸਮਰਥ ਰਹਿ ਜਾਂਦੀ ਹੈ ਜਾਂ ਅਯੋਗਤਾ ਕਾਰਣ ਜਾਂ ਇਸ ਨੂੰ ਲਾਗੂ ਕਰਨ ਲਈ ਇਸ ਦੀ ਪ੍ਰਾਪਤ ਕਾਰਜਕਾਰਨੀ ਦੇ ਸੰਗਠਨ ਦੀ ਘਾਟ ਕਾਰਣ ਅਜਿਹਾ ਹੁੰਦਾ ਹੈ। ਇਸ ਲਈ ਹਮੇਸ਼ਾਂ ਹੀ ਇਸ ਗੱਲ ਦੀ ਲੋੜ ਹੁੰਦੀ ਹੈ ਕਿ ਕੋਈ ਅਜਿਹੀ ਸੰਸਥਾ ਹੋਵੇ ਜੋ ਕਿ ਨੀਤੀ ਨੂੰ ਕਿਰਿਆਸ਼ੀਲ ਕਰਨ ਦੇ ਕੰਮ ਦੀ ਨਿਗਰਾਨੀ ਕਰੇ ਤੇ ਸਰਕਾਰੀ ਸੰਗਠਨ ਸਮੇਤ ਉਹਨਾਂ ਦੇ ਕੰਮ ਦੇ ਤਰੀਕੇ ਅਤੇ ਅਮਲਾਂ ਦੀ ਜਾਂਚ ਵੀ ਕਰੇ। ਉਹਨਾਂ ਦੀ ਅਸਲੀ ਕਾਰਵਾਈ ਨੂੰ ਉਹਨਾਂ ਦੀ ਸਯੋਗਤਾ ਅਤੇ ਆਰਥਿਕਤਾ ਦੇ ਹਵਾਲੇ ਸਹਿਤ ਜਾਂਚਿਆ ਜਾਂਦਾ ਹੈ ਜਿਵੇਂ ਦੋਵੇਂ ਹੀ ਅੰਤਰ ਨਿਰਭਰਤਾ ਰਖਦੇ ਹਨ। ਫਿਰ ਇਹ ਵੀ ਹੈ ਕਿ ਕੋਈ ਪ੍ਰਬੰਧਕੀ ਪ੍ਰਣਾਲੀ ਸ਼ਾਇਦ ਹੀ ਸੌ ਫ਼ੀਸਦੀ ਸ਼ਕਤੀ ਦੀ ਦੁਰਵਰਤੋਂ ਲਾਪ੍ਰਵਾਹੀ, ਫ਼ਰਕ ਅਤੇ ਭ੍ਰਿਸ਼ਟਾਚਾਰ ਵਰਗੀਆਂ ਸਮੱਸਿਆਵਾਂ ਤੋਂ ਪਾਕ ਹੋਵੇ। ਇਹ ਗੱਲ ਸੰਭਵ ਨਹੀਂ ਕਿ ਪ੍ਰਬੰਧਕੀ ਪ੍ਰਣਾਲੀ ਦੇ ਇਹਨਾਂ ਪੱਖਾਂ ਬਾਰੇ ਕਿਸੇ ਨਤੀਜੇ ਤੇ ਅਪੜਿਆ ਜਾਵੇ ਜਦ ਉਹਨਾਂ ਬਾਰੇ ਖੋਜ ਆਧਾਰਿਤ ਅਧਿਐਨ ਢੁੱਕਵੀਂ ਪੁੱਛ ਪੜਤਾਲ ਅਤੇ ਮੰਤਰਾਲੇ ਜਾਂ ਸੰਬੰਧਿਤ ਅਦਾਰੇ ਦੇ ਅਧਿਕਾਰੀਆਂ ਦੀ ਭਰਪੂਰ ਨਿਗਰਾਨੀ ਨਾ ਕੀਤੀ ਜਾਵੇ।

ਮਾਇਕ ਕਮੇਟੀਆਂ ਸੰਸਦ ਦੇ ਨਿਗਰਾਨਾਂ ਵਜੋਂ ਅਤਿ ਮਹੱਤਵਪੂਰਨ ਭੂਮਿਕਾ ਨਿਭਾਉਂਦੀਆਂ ਹਨ। ਇਹ ਬੇਮਿਸਾਲ ਹਨ ਕਿਉਂਕਿ ਪ੍ਰਬੰਧਕੀ ਪ੍ਰਣਾਲੀ ਦਾ ਲੇਖਾ ਜੋਖਾ ਸਿੱਧੇ ਰੂਪ ਵਿਚ ਸੰਸਦ ਦੇ ਸਾਹਮਣੇ ਨਹੀਂ ਹੁੰਦਾ ਤੇ ਮੰਤਰੀਆਂ ਦੁਆਰਾ

ਹੀ ਇਹ ਕਾਰਜ ਨਿਭਾਇਆ ਜਾਂਦਾ ਹੈ। ਕਮੇਟੀਆਂ ਵਿਚ ਨਾਗਰਿਕ ਅਧਿਕਾਰੀਆਂ ਨੂੰ ਕਮੇਟੀਆਂ ਦੇ ਰੂਬਰੂ ਹੋਣਾ ਪੈਂਦਾ ਹੈ। ਇਸ ਤਰ੍ਹਾਂ ਇਹਨਾਂ ਕਮੇਟੀਆਂ ਦੁਆਰਾ ਕੀਤਾ ਜਾਂਦਾ ਨਿਯੰਤਰਣ ਜਾਰੀ ਰਹਿੰਦਾ ਹੈ। ਪੂਰਨ ਅਤੇ ਸਿੱਧੇ ਰੂਪ ਵਿਚ ਜਾਂਚ ਪੜਤਾਲ ਦੇ ਬਾਰੇ ਹੀ ਢੰਗ ਤਰੀਕੇ ਅਮਲ ਵਿਚ ਲਿਆ ਕੇ, ਸਵਾਲ ਜਾਰੀ ਕਰਕੇ, ਗ਼ੈਰ-ਸਰਕਾਰੀ ਸੰਸਥਾਵਾਂ ਦੇ ਪ੍ਰਤਿਨਿਧਾਂ ਵਲੋਂ ਯਾਦ-ਪੱਤਰ ਲੈ ਕੇ ਅਤੇ ਜਾਣਕਾਰ ਵਿਅਕਤੀਆਂ ਪਾਸੋਂ ਜਾਣਕਾਰੀ ਲੈ ਕੇ ਸੰਗਠਨਾਂ ਦਾ ਮੌਕੇ ਤੇ ਅਧਿਐਨ ਕਰਕੇ ਅਤੇ ਗ਼ੈਰ-ਰਸਮੀ ਬਹਿਸਾਂ ਅਤੇ ਸਰਕਾਰੀ ਤੇ ਗ਼ੈਰ-ਸਰਕਾਰੀ ਅਧਿਕਾਰੀਆਂ ਦੀ ਜ਼ਬਾਨੀ ਗਵਾਹੀ ਸਦਕਾ ਇਹ ਕਰਮ ਜਾਰੀ ਰਹਿੰਦਾ ਹੈ।

ਤਿੰਨੇ ਮਾਇਕ ਕਮੇਟੀਆਂ ਨੀਤੀਆਂ ਨੂੰ ਲਾਗੂ ਕਰਨ ਸਮੇਂ ਪੇਸ਼ ਆਈਆਂ ਊਣਤਾਈਆਂ, ਨੁਕਸਾਨਾਂ ਅਤੇ ਅਸਮਰਥਤਾਵਾਂ ਅਤੇ ਸੰਸਦ ਵਲੋਂ ਪਾਸ ਕੀਤੇ ਗਏ ਪ੍ਰੋਗਰਾਮਾਂ ਨੂੰ ਸਾਹਮਣੇ ਲਿਆਉਂਦੀਆਂ ਹਨ। ਇਹਨਾਂ ਦੀਆਂ ਸਿਫ਼ਾਰਸ਼ਾਂ ਦਾ ਮਕਸਦ ਪ੍ਰਬੰਧਕੀ ਪ੍ਰਣਾਲੀ ਨੂੰ ਆਰਥਿਕ ਤੌਰ ਤੇ ਚੁਸਤ ਕਰਨਾ ਹੁੰਦਾ ਹੈ ਤੇ ਇਹਨਾਂ ਨੀਤੀਆਂ ਅਤੇ ਪ੍ਰੋਗਰਾਮਾਂ ਨੂੰ ਚੁਸਤੀ ਅਤੇ ਤੇਜ਼ੀ ਨਾਲ ਲਾਗੂ ਕਰਵਾਉਣਾ ਹੁੰਦਾ ਹੈ। ਮਾਇਕ ਕਮੇਟੀਆਂ ਦੀ ਇਸ ਪੱਖ ਵਲ ਨਿਰੰਤਰ ਨਜ਼ਰ ਨਾਲ ਪ੍ਰਬੰਧਕ ਸਦਾ ਹੁਸ਼ਿਆਰ ਰਹਿੰਦੇ ਹਨ। ਇਹਨਾਂ ਕਮੇਟੀਆਂ ਦੀਆਂ ਲੱਭਤਾਂ ਨੇ ਸਰਕਾਰੀ ਅਤੇ ਗ਼ੈਰ-ਸਰਕਾਰੀ ਖੇਤਰਾਂ ਸਮੇਤ ਸਮਾਜ ਦੇ ਹਰ ਖੇਤਰ ਵਿਚੋਂ ਢੁੱਕਵਾਂ ਸਤਿਕਾਰ ਲਿਆ ਹੈ। ਸਰਕਾਰ ਵਲੋਂ ਇਹਨਾਂ ਕਮੇਟੀਆਂ ਦੇ ਸਤਿਕਾਰ ਨੂੰ ਵੇਖਣਾ ਹੋਵੇ ਤਾਂ ਇਸ ਤੱਥ ਤੋਂ ਵੇਖਿਆ ਜਾ ਸਕਦਾ ਹੈ ਕਿ ਇਹਨਾਂ ਦੀਆਂ ਕੀਤੀਆਂ ਗਈਆਂ ਸਿਫ਼ਾਰਸ਼ਾਂ ਦਾ ਵਡੇਰਾ ਭਾਗ ਸਰਕਾਰ ਵਲੋਂ ਪ੍ਰਵਾਨ ਕਰ ਲਿਆ ਜਾਂਦਾ ਹੈ। ਹਰ ਸਿਫ਼ਾਰਸ਼ ਨੂੰ ਧਿਆਨ ਪੂਰਵਕ ਮਾਂਜਿਆ ਸੰਵਾਰਿਆ ਜਾਂਦਾ ਹੈ ਤੇ ਪ੍ਰਬੰਧਕੀ ਪ੍ਰਣਾਲੀ ਨਿਰੰਤਰ ਇਸ ਯਤਨ ਵਿਚ ਰਹਿੰਦੀ ਹੈ ਕਿ ਉਹ ਸਭ ਨੁਕਸਾਂ ਅਤੇ ਊਣਤਾਈਆਂ ਨੂੰ ਜੋ ਕਿ ਇਹਨਾਂ ਕਮੇਟੀਆਂ ਨੇ ਸਾਹਮਣੇ ਲਿਆਂਦੀਆਂ ਹਨ, ਦੂਰ ਕਰੇ ਤੇ ਇਹਨਾਂ ਸਿਫ਼ਾਰਸ਼ਾਂ ਅਨੁਸਾਰ ਹੀ ਕਾਰਵਾਈ ਕਰੇ ਜੋ ਕਿ ਇਹਨਾਂ ਕਮੇਟੀਆਂ ਨੇ ਕੀਤੀਆਂ ਹਨ।

ਵਿੱਤੀ ਕਮੇਟੀਆਂ ਨੇ ਕਈ ਅਜਿਹੀਆਂ ਢੁਕਵੀਆਂ ਕਾਰਵਾਈਆਂ ਕੀਤੀਆਂ ਹਨ ਜੋ ਕਿ ਇਹਨਾਂ ਦੀਆਂ ਕੀਤੀਆਂ ਗਈਆਂ ਸਿਫ਼ਾਰਸ਼ਾਂ ਨੂੰ ਸਰਕਾਰ ਵਲੋਂ ਲੋੜੀਂਦੀ ਸੋਚ-ਵਿਚਾਰ ਨੂੰ ਯਕੀਨੀ ਬਣਾਉਂਦੀਆਂ ਹਨ ਤੇ ਜਿਥੇ ਇਹ ਪ੍ਰਵਾਨ ਯੋਗ ਨਾ ਹੋਣ ਤਾਂ ਇਹਨਾਂ ਕਮੇਟੀਆਂ ਨੂੰ ਇਸ ਬਾਰੇ ਕਾਰਨਾਂ ਸਹਿਤ ਸੂਚਿਤ ਕਰ ਦਿੱਤਾ ਜਾਂਦਾ ਹੈ। ਇਹਨਾਂ ਸਿਫ਼ਾਰਸ਼ਾਂ ਨੂੰ ਲਾਗੂ ਕਰਨ ਵਿਚ ਕੀਤੀ ਪ੍ਰਗਤੀ ਅਤੇ ਇਸ ਦੇ ਸਰਕਾਰ ਦਰਮਿਆਨ ਵਿਰੋਧਾਂ ਨੂੰ ਸੰਸਦ ਅੱਗੇ ਤਰਿਸ਼ੁਦਾ ਰਿਪੋਰਟਾਂ ਦੇ ਰੂਪ ਵਿਚ ਪੇਸ਼ ਕੀਤਾ ਜਾਂਦਾ ਹੈ। ਇਹਨਾਂ ਕਮੇਟੀਆਂ ਵਲੋਂ ਸਿਫ਼ਾਰਸ਼ਾਂ ਦੀ ਪੂਰਤੀ ਲਈ ਢੁੱਕਵੇਂ ਤੇ ਅਸਰਦਾਇਕ ਅਮਲ ਸਚਮੁੱਚ ਹੀ ਉਹਨਾਂ ਸੰਸਦੀ ਅਮਲ ਦਾ ਭਾਰਤੀ ਰੂਪ ਹੈ ਜੋ ਕਿ ਹੋਰ ਕਿਤੇ ਵੀ ਪ੍ਰਚੱਲਤ ਹਨ।

ਇਹ ਤਿੰਨੇ ਹੀ ਕਮੇਟੀਆਂ ਸੰਸਦ ਵਲੋਂ ਇਕ ਸਾਲ ਲਈ ਚੁਣੀਆਂ ਜਾਂਦੀਆਂ ਹਨ। ਮੰਤਰੀ ਇਹਨਾਂ ਕਮੇਟੀਆਂ ਦੇ ਮੈਂਬਰ ਨਹੀਂ ਬਣ ਸਕਦੇ ਅਤੇ ਨਾ ਹੀ ਉਨ੍ਹਾਂ ਨੂੰ

ਕਿਸੇ ਕਿਸਮ ਦੀ ਗਵਾਹੀ ਵਾਸਤੇ ਇਨ੍ਹਾਂ ਕਮੇਟੀਆਂ ਅੱਗੇ ਪੇਸ਼ ਹੋਣ ਲਈ ਕਿਹਾ ਜਾ ਸਕਦਾ ਹੈ। ਇਨ੍ਹਾਂ ਦੇ ਮੁੱਖੀਆ ਨੂੰ ਸਪੀਕਰ ਹੀ ਨਾਮਜ਼ਦ ਕਰਦਾ ਹੈ। ਇਹ ਆਮ ਤੌਰ ਤੇ ਇਸ ਤੱਥ ਕਾਰਣ ਨੀਤੀ ਤੇ ਕਿੰਤੂ ਨਹੀਂ ਕਰ ਸਕਦੀਆਂ ਕਿ ਨੀਤੀ ਘੜਨ ਦਾ ਮਾਣ ਸਿਰਫ਼ ਸੰਸਦ ਦਾ ਹੀ ਹਿੱਸਾ ਹੈ ਅਤੇ ਕਮੇਟੀ ਤੋਂ ਇਹ ਆਸ ਨਹੀਂ ਕੀਤੀ ਜਾਂਦੀ ਕਿ ਉਹ ਸੰਸਦ ਵਲੋਂ ਪਹਿਲਾਂ ਹੀ ਪਾਸ ਕੀਤੀ ਗਈ ਨੀਤੀ ਬਾਰੇ ਕੋਈ ਫ਼ੈਸਲਾ ਦੇ ਸਕੇ। ਇਹਨਾਂ ਤਿੰਨਾਂ ਹੀ ਮਾਇਕ ਕਮੇਟੀਆਂ ਦਾ ਇਕ ਹੋਰ ਵਿਲੱਖਣ ਤੇ ਸਾਂਝਾ ਪੱਖ ਇਹ ਹੈ ਕਿ ਇਹ ਪ੍ਰਸ਼ਾਸਨ ਦਾ ਪਿਛਲਾ ਵਿਹਾਰ ਹੀ ਜਾਂਚਦੀ ਹੈ। ਰੋਜ਼ਾਨਾ ਪ੍ਰਸ਼ਾਸਨ ਦੇ ਕਾਰਜ ਵਿਚ ਸੰਭਵ ਦਖਲ ਰੋਕਣ ਲਈ ਕਮੇਟੀਆਂ ਕੇਵਲ ਉਹਨਾਂ ਹੀ ਕੰਮਾਂ ਦੀ ਜਾਂਚ ਕਰਦੀਆਂ ਹਨ ਜੋ ਹੋ ਚੁੱਕੇ ਹਨ ਜਾਂ ਉਹ ਕੰਮ ਜੋ ਕਰਨੇ ਬਣਦੇ ਸਨ ਪਰ ਕੀਤੇ ਨਹੀਂ ਗਏ ਹੁੰਦੇ।

ਇਨ੍ਹਾਂ ਕਮੇਟੀਆਂ ਦੀਆਂ ਸਿਫਾਰਸ਼ਾਂ ਸਰਕਾਰ ਨੂੰ ਆਦੇਸ਼ ਦੇਣ ਦਾ ਅਧਿਕਾਰ ਨਹੀਂ ਰਖਦੀਆਂ ਅਤੇ ਨਾ ਹੀ ਇਨ੍ਹਾਂ ਨੂੰ ਮੰਨਣ ਦੀ ਪਾਬੰਦੀ ਹੀ ਹੈ। ਇਹੋ ਕਾਰਣ ਹੈ ਕਿ ਇਹਨਾਂ ਕਮੇਟੀਆਂ ਦੀਆਂ ਲਭਤਾਂ ਨੂੰ ਸਿਫਾਰਸ਼ਾਂ ਦਾ ਰੂਪ ਹੀ ਦਿੱਤਾ ਜਾਂਦਾ ਹੈ, ਪਰ ਇਨ੍ਹਾਂ ਦੇ ਸੰਵਿਧਾਨਕ ਪਿਛੋਕੜ ਅਤੇ ਸ਼ਕਤੀ ਕਾਰਣ ਕੋਈ ਵੀ ਮੰਤ੍ਰਾਲਾ ਜਾਂ ਅਧਿਕਾਰੀ ਇਹਨਾਂ ਨੂੰ ਮੰਨਣ ਤੋਂ ਮੁਨਕਰ ਜਾਂ ਇਨ੍ਹਾਂ ਨੂੰ ਅੱਖੋਂ ਪ੍ਰੋਖੇ ਨਹੀਂ ਕਰ ਸਕਦਾ।

**ਅੰਦਾਜ਼ਾ ਕਮੇਟੀ :** ਅੰਦਾਜ਼ਾ ਕਮੇਟੀ ਵਿਚ ਲੋਕ ਸਭਾ ਦੇ 30 ਮੈਂਬਰ ਹੁੰਦੇ ਹਨ।[9] ਲੋਕ ਲੇਖਾ ਕਮੇਟੀ ਅਤੇ ਲੋਕ ਅਦਾਰਿਆਂ ਦੀ ਕਮੇਟੀ ਦੇ ਉਲਟ ਰਾਜ ਸਭਾ ਦੇ ਮੈਂਬਰ ਇਸ ਨਾਲ ਸੰਬੰਧਿਤ ਨਹੀਂ ਹੁੰਦੇ। ਇਹ ਕਮੇਟੀ ਨਿਰੰਤਰ ਆਰਥਿਕ ਕਮੇਟੀ ਵਜੋਂ ਕੰਮ ਕਰਦੀ ਅਤੇ ਇਸ ਦੀ ਆਲੋਚਨਾ ਤੇ ਸੁਝਾਅ ਲੋਕ-ਖ਼ਰਚਿਆਂ ਦੇ ਫਾਲਤੂ ਖਰਚ ਨੂੰ ਕਾਬੂ ਵਿਚ ਰਖਦੇ ਹਨ। ਇਹ ਸਾਲਾਨਾ ਬਜਟ ਦੇ ਅੰਦਾਜ਼ਿਆਂ ਨੂੰ ਵੇਰਵੇ ਸਹਿਤ ਜਾਂਚਦੀ ਹੈ ਤਾਂ ਕਿ :

(ੳ) ਰਿਪੋਰਟ ਦੇ ਸਕੇ ਕਿ ਕੀ ਆਰਥਿਕ, ਸੰਗਠਿਨ ਕਾਰੀ ਸੁਧਾਰ, ਸੁਯੋਗਤਾ ਜਾਂ ਪ੍ਰਸ਼ਾਸਨਕ ਸੁਧਾਰ ਕੀਤੇ ਜਾਣ ਜੋ ਕਿ ਨੀਤੀ ਵਾਸਤੇ ਲੋੜੀਂਦੇ ਹਨ ਤੇ ਅੰਦਾਜ਼ਿਆਂ ਦੇ ਮੁਥਾਜ ਹਨ;

(ਅ) ਪ੍ਰਬੰਧ ਵਿਚ ਆਰਥਿਕਤਾ ਤੇ ਸਯੋਗਤਾ ਲਿਆਉਣ ਬਾਰੇ ਹੋਰ ਨੀਤੀਆਂ ਦਾ ਸੁਝਾਅ ਦਿਤਾ ਜਾ ਸਕੇ;

(ੲ) ਅੰਦਾਜ਼ਿਆਂ ਵਿਚ ਨੀਤੀ ਦੇ ਘੇਰੇ ਦੀਆਂ ਸੀਮਾਵਾਂ ਦੇ ਅੰਦਰ ਰਹਿ ਕੇ ਪੈਸਾ ਠੀਕ ਢੰਗ ਨਾਲ ਖਰਚਿਆ ਗਿਆ ਹੈ; ਅਤੇ

(ਸ) ਉਹ ਸੁਝਾਅ ਪੇਸ਼ ਕਰਨੇ ਜਿਨ੍ਹਾਂ ਦੁਆਰਾ ਕਿ ਅੰਦਾਜ਼ਿਆਂ ਨੂੰ ਸੰਸਦ ਅੱਗੇ ਪੇਸ਼ ਕਰਨਾ ਹੈ।[10]

ਸਪਸ਼ਟ ਕਰਨ ਵਾਸਤੇ ਅਸੀਂ ਕਹਿ ਦਈਏ ਕਿ ਨੀਤੀ ਦੇ ਮਸਲੇ ਜੋ ਕਿ ਸੰਸਦ ਨੇ ਪਾਸ ਕਰ ਦਿੱਤੇ ਹੁੰਦੇ ਹਨ ਉਨ੍ਹਾਂ ਬਾਰੇ ਇਹ ਕਮੇਟੀਆਂ ਕਿੰਤੂ ਨਹੀਂ ਕਰ

ਸਕਦੀਆਂ । ਅੰਦਾਜ਼ਾ ਕਮੇਟੀ ਦੀ ਸਥਿਤੀ ਹੋਰਨਾਂ ਦੋ ਮਾਇਕ ਕਮੇਟੀਆਂ ਤੋਂ ਇਸ ਸੰਬੰਧ ਵਿਚ ਕੁਝ ਵੱਖਰੀ ਹੈ । ਇਸ ਹਾਲਤ ਵਿਚ ਸੰਸਦ ਵਲੋਂ ਨਿਰਧਾਰਿਤ ਨੀਤੀ ਨੂੰ ਕਾਨੂੰਨੀ ਤੌਰ ਤੇ ਜਾਂ ਅਸਧਾਰਨ ਮਤਿਆਂ ਦੁਆਰਾ ਅਤੇ ਹੋਰ ਸਾਰੀਆਂ ਨੀਤੀਆਂ ਜੋ ਇਸ ਤਰ੍ਹਾਂ ਨਿਰਧਾਰਿਤ ਨਹੀਂ ਕੀਤੀਆਂ ਗਈਆਂ, ਦਰਮਿਆਨ ਇਕ ਫ਼ਰਕ ਰਖ ਲਿਆ ਗਿਆ ਹੈ । ਮਗਰਲੀ ਸਥਿਤੀ ਵਿਚ ਕਮੇਟੀ ਸੁਤੰਤਰ ਹੁੰਦੀ ਹੈ ਕਿ ਉਹ ਸਰਕਾਰ ਵਲੋਂ ਤਹਿਸ਼ੁਦਾ ਨੀਤੀ ਦੇ ਕਿਸੇ ਮਸਲੇ ਦੀ ਜਾਂਚ ਕਰ ਸਕੇ ਜੋ ਸਰਕਾਰ ਦੀਆਂ ਕਾਰਜਕਾਰੀ ਕਿਰਿਆਵਾਂ ਦੀ ਪੂਰਤੀ ਵਾਸਤੇ ਹੋਵੇ । ਕਮੇਟੀ ਨੀਤੀ ਦੇ ਚਾਲਣ ਬਾਰੇ ਜਾਂਚ ਕਰ ਸਕਦੀ ਹੈ । ਪਰ ਸੰਸਦ ਵਲੋਂ ਪਾਸ ਕੀਤੀ ਗਈ ਨੀਤੀ ਦੇ ਸੰਬੰਧ ਵਿਚ ਨਹੀਂ । ਇਸ ਤਰ੍ਹਾਂ ਜਿਥੇ ਇਹ ਜਾਪੇ ਕਿ ਕੋਈ ਖ਼ਾਸ ਨੀਤੀ ਲੋੜੀਂਦੀ ਸੇਧ ਵਲ ਨਹੀਂ ਜਾ ਰਹੀ ਤੇ ਵਿਅਰਥ ਸਾਬਤ ਹੋ ਰਹੀ ਹੈ ਤਾਂ ਇਹ ਅੰਦਾਜ਼ਾ ਕਮੇਟੀ ਦਾ ਕੰਮ ਹੁੰਦਾ ਹੈ ਕਿ ਉਹ ਇਸ ਦੀਆਂ ਊਣਤਾਈਆਂ ਨੂੰ ਸੰਸਦ ਅੱਗੇ ਪੇਸ਼ ਕਰੇ ਤਾਂ ਕਿ ਉਹ ਨੀਤੀ ਵਿਚ ਤਬਦੀਲੀ ਕਰ ਸਕੇ ।

**ਲੋਕ ਲੇਖਾ ਕਮੇਟੀ :** ਲੋਕ ਲੇਖਾ ਕਮੇਟੀ ਜੋ ਕਿ ਵਧੇਰੇ ਕਰ ਕੇ ਪੀ. ਏ. ਸੀ. ਵਜੋਂ ਪ੍ਰਸਿੱਧ ਹੈ, ਸਭ ਤੋਂ ਪੁਰਾਣੀ ਕਮੇਟੀ ਹੈ । ਇਸ ਵਿਚ 22 ਮੈਂਬਰ ਹੁੰਦੇ ਹਨ (15 ਲੋਕ ਸਭਾ ਦੇ) ਰਵਾਇਤ ਮੁਜਬ 1967 ਤੋਂ ਵਿਰੋਧੀ ਧਿਰ ਦਾ ਕੋਈ ਮੈਂਬਰ ਹੀ ਇਸ ਦਾ ਮੁੱਖੀ ਨਿਯੁਕਤ ਕੀਤਾ ਜ਼ਾਂਦਾ ਹੈ ।[11]

ਲੋਕ ਲੇਖਾ ਕਮੇਟੀ ਨੂੰ ਕਿਸੇ ਸਮੇਂ ਅੰਦਾਜ਼ਾ ਕਮੇਟੀ ਦੀ ਹੀ ਛੋਟੀ ਭੈਣ ਕਿਹਾ ਜਾਂਦਾ ਸੀ ਕਿਉਂਕਿ ਇਨ੍ਹਾਂ ਦੋਹਾ ਹੀ ਕਮੇਟੀਆਂ ਦੇ ਕੰਮ ਇਕ ਦੂਜੇ ਨਾਲ ਰਲਦੇ ਮਿਲਦੇ ਹਨ । ਜਦ ਕਿ ਅੰਦਾਜ਼ਾ ਕਮੇਟੀ ਲੋਕ-ਖ਼ਰਚਿਆ ਦੇ ਅੰਦਾਜ਼ਿਆਂ ਦਾ ਕੰਮ ਕਰਦੀ ਹੈ । ਲੋਕ ਲੇਖਾ ਕਮੇਟੀ ਮੁੱਖ ਤੌਰ ਤੇ ਉਨ੍ਹਾਂ ਲੇਖਿਆਂ ਦੀ ਜਾਂਚ੍ਹ ਕਰਦੀ ਹੈ ਜੋ ਕਿ ਸਦਨ ਵਲੋਂ ਪ੍ਰਵਾਨ ਕੀਤੀਆਂ ਗਈਆਂ ਰਕਮਾਂ ਨੂੰ ਭਾਰਤ ਸਰਕਾਰ ਦੇ ਖ਼ਰਚੇ ਨੂੰ ਠੀਕ ਪਰਗਟ ਕਰਦੇ ਹਨ, ਇਹ ਪਤਾ ਲਾਉਣ ਲਈ ਕਿ ਕੀ ਖ਼ਰਚਿਆ ਗਿਆ ਪੈਸਾ ਸੰਸਦ ਦੀ ਮਰਜ਼ੀ ਅਨੁਸਾਰ ਤੇ ਉਸੇ ਹੀ ਮੰਤਵ ਵਾਸਤੇ ਵਰਤਿਆ ਗਿਆ ਹੈ ਕਿ ਨਹੀਂ ਜਿਸ ਵਾਸਤੇ ਕਿ ਇਹ ਪ੍ਰਵਾਨ ਕੀਤਾ ਗਿਆ ਸੀ । ਜੇ ਕੋਈ ਸਰਮਾਇਆ ਉਸ ਆਰਥਿਕ ਵਰ੍ਹੇ ਵਿਚ ਕਿਸੇ ਵੀ ਸੇਵਾ ਵਾਸਤੇ ਸੰਸਦ ਦੀ ਪ੍ਰਵਾਨਗੀ ਨਾਲੋਂ ਵੱਧ ਖ਼ਰਚਿਆ ਗਿਆ ਹੋਵੇ ਜੋ ਕਿ ਉਸ ਮੰਤਵ ਵਾਸਤੇ ਸੀ ਤਾਂ ਕਮੇਟੀ ਉਹਨਾਂ ਹਾਲਤਾਂ ਦਾ ਅਧਿਐਨ ਕਰਦੀ ਹੈ ਜਿਸ ਕਾਰਣ ਕਿ ਉਹ ਵਾਧੂ ਖ਼ਰਚੇ ਕਰਨੇ ਪਏ ਹਨ ਤੇ ਇਹ ਲੋੜ ਅਨੁਸਾਰ ਸਿਫਾਰਸ਼ਾਂ ਕਰਦੀ ਹੈ । ਅਜਿਹੇ ਵਾਧੂ ਖ਼ਰਚਿਆਂ ਨੂੰ ਹਿਸਾਬ ਵਿਚ ਲੈਣ ਲਈ ਸਰਕਾਰ ਇਨ੍ਹਾਂ ਨੂੰ ਸੰਸਦ ਦੇ ਸਾਹਮਣੇ ਪੇਸ਼ ਕਰਦੀ ਹੈ ।[12]

ਇਹ ਕਮੇਟੀ ਨਾ ਕੇਵਲ ਤਕਨੀਕੀ ਊਣਤਾਈਆਂ ਲੱਭਣ ਵਿਚ ਹੀ ਦਿਲਚਸਪੀ ਲੈਂਦੀ ਹੈ ਸਗੋਂ ਨੁਕਸਾਨ, ਭ੍ਰਿਸ਼ਟਾਚਾਰ, ਅਯੋਗਤਾ ਜਾਂ ਕੰਮ ਦੇ ਆਰਥਿਕ ਮਸਲਿਆਂ ਦੀ ਕਾਰਗੁਜ਼ਾਰੀ ਵਿਚ ਕਾਰਜੀ ਕਮਜ਼ੋਰੀ ਬਾਰੇ ਵੀ ਕੋਈ ਸੰਕੇਤ ਲੱਭਦੀ ਰਹਿੰਦੀ ਹੈ । ਇਹ ਸੰਬੰਧਿਤ ਮੰਤ੍ਰਾਲੇ ਜਾਂ ਮਹਿਕਮੇ ਦੇ ਵਿਰੁੱਧ ਫ਼ਾਲਤੂ ਖ਼ਰਚੇ ਜਾਂ ਢੁੱਕਵੇਂ ਨਿਯੰਤਰਣ

ਦੀ ਘਾਟ ਬਾਰੇ ਨਾਪਸੰਦਗੀ ਦੇ ਰੂਪ ਵਿਚ ਆਪਣੀਆਂ ਟਿਪਣੀਆਂ ਰੂਪੀ ਰਾਏ ਦੇ ਸਕਦੀ ਹੈ।

ਇਸ ਕਮੇਟੀ ਦਾ ਮੁੱਢਲਾ ਆਧਾਰ ਜਿਥੋਂ ਕਿ ਇਹ ਆਪਣੇ ਅਧਿਐਨ ਵਾਸਤੇ ਮਸਾਲਾ ਲੈਂਦੀ ਹੈ ਉਹ ਹੈ ਕੰਟਰੋਲਰ ਅਤੇ ਆਡੀਟਰ ਜਨਰਲ ਆਫ਼ ਇੰਡੀਆ ਦੀਆਂ ਲੇਖਾ ਰਿਪੋਰਟਾਂ ਜੋ ਕਿ ਕੇਂਦਰੀ ਸਰਕਾਰ ਦੇ ਲੇਖਿਆਂ ਨਾਲ ਸੰਬੰਧਿਤ ਹੁੰਦੀਆਂ ਹਨ ਤੇ ਜੋ ਸੰਸਦ ਅੱਗੇ ਪੇਸ਼ ਕੀਤੀਆਂ ਜਾਂਦੀਆਂ ਹਨ। ਕਮੇਟੀ ਦੀ ਸਹਾਇਤਾ ਕੰਟਰੋਲਰ ਅਤੇ ਆਡੀਟਰ ਜਨਰਲ ਆਫ਼ ਇੰਡੀਆ ਕਰਦੇ ਹਨ ਜੋ ਕਿ ਇਸ ਦੀਆਂ ਬੈਠਕਾਂ ਵਿਚ ਸ਼ਮੂਲੀਅਤ ਕਰਦੇ ਹਨ।[13]

ਕਮੇਟੀ ਦੋ ਚੌੜੀਆਂ ਸੀਮਾਵਾਂ ਅਧੀਨ ਕੰਮ ਕਰਦੀ ਹੈ। ਇਕ ਇਹ ਕਿ ਇਹ ਨੀਤੀ ਦੇ ਸਵਾਲ ਨਾਲ ਕੋਈ ਸੰਬੰਧ ਨਹੀਂ ਰੱਖਦੀ। ਦੂਜੀ ਇਹ ਕਿ ਇਸ ਦੀਆਂ ਲੱਭਤਾਂ ਹੋ ਚੁੱਕੇ ਕੰਮ ਬਾਰੇ ਹੁੰਦੀਆਂ ਹਨ। ਦੂਜੇ ਸ਼ਬਦਾਂ ਵਿਚ ਇਹ ਕਿ ਕਮੇਟੀ ਊਣਤਾਈਆਂ ਕੇਵਲ ਤਾਂ ਹੀ ਕੱਢ ਸਕਦੀ ਹੈ ਜਦ ਕਿ ਉਹ ਹੋ ਚੁੱਕੀਆਂ ਹਨ ਤੇ ਨੁਕਸਾਨ ਹੋ ਚੁੱਕਾ ਹੁੰਦਾ ਹੈ। ਫਿਰ ਵੀ ਕਮੇਟੀ ਦੀਆਂ ਲਭਤਾਂ ਨੂੰ ਅਧਿਕਾਰੀਆਂ ਵਲੋਂ ਅਤਿ ਗੰਭੀਰਤਾ ਨਾਲ ਲਿਆ ਜਾਂਦਾ ਹੈ। ਅਜਿਹੀ ਹੋਂਦ ਦਾ ਤੱਥ ਹੀ ਇਹ ਹੈ ਕਿ ਇਸ ਦਾ ਪ੍ਰਬੰਧਕੀ ਨੁਕਸਾਨ ਅਤੇ ਫਾਲਤੂ ਖਰਚੇ 'ਤੇ ਢੁੱਕਵਾਂ ਅਸਰ ਪੈਂਦਾ ਹੈ। ਕਮੇਟੀ ਦੀਆਂ ਸਿਫ਼ਾਰਸ਼ਾਂ, ਪ੍ਰਬੰਧਕੀ ਕਮਜ਼ੋਰੀਆਂ ਨੂੰ ਸਾਹਮਣੇ ਲਿਆ ਕੇ ਜੋ ਨੀਤੀ ਨੂੰ ਲਾਗੂ ਕਰਨ ਦੇ ਸੰਬੰਧ ਵਿਚ ਹੁੰਦੀਆਂ ਹਨ, ਇਹ ਆਰਥਿਕ ਢਾਂਚੇ ਵਿਚ ਕੀਮਤੀ ਸੁਧਾਰ ਲਿਆਉਣ ਦਾ ਕਾਰਣ ਬਣਦੀਆਂ ਹਨ।

**ਲੋਕ-ਅਦਾਰਿਆਂ ਦੀ ਕਮੇਟੀ :** ਵਿਉਂਤ ਹੋਇਆ ਆਰਥਿਕ ਵਿਕਾਸ ਜੋ ਕਿ ਦੇਸ਼ ਦੇ ਸਨਅਤੀ, ਖੇਤੀਬਾੜੀ ਅਤੇ ਵਪਾਰਕ ਆਦਿ ਵੱਖ ਵੱਖ ਪ੍ਰੋਗਰਾਮਾਂ ਦੀ ਸਥਾਪਨਾ ਹਿੱਤ ਚੁਣੇ ਹਨ, ਉਹ ਸਾਰੇ ਹੀ ਭਾਰਤ ਸਰਕਾਰ ਵਲੋਂ ਨਿਰੰਤਰ ਕੀਤੇ ਅਤੇ ਸੰਭਾਲੇ ਜਾਂਦੇ ਹਨ। ਕਈ ਨਿਗਮਾਂ ਅਤੇ ਸਰਕਾਰੀ ਕੰਪਨੀਆਂ ਨੂੰ ਆਮ ਤੌਰ ਤੇ 'ਪਬਲਿਕ ਅੰਡਰਟੇਕਿੰਗ' ਕਿਹਾ ਜਾਂਦਾ ਹੈ ਤੇ ਜਿਨ੍ਹਾਂ 'ਤੇ ਕਾਫ਼ੀ ਸਰਮਾਇਆ ਲੱਗਾ ਹੁੰਦਾ ਹੈ, ਇਸ ਤਰ੍ਹਾਂ ਹੋਂਦ ਵਿਚ ਆ ਜਾਂਦੀਆਂ ਹਨ ਕਿਉਂਕਿ ਇਨ੍ਹਾਂ ਤੇ ਖ਼ਰਚ ਕੀਤਾ ਜਾਂਦਾ ਸਰਮਾ-ਇਆ ਭਾਰਤ ਦੇ ਪੱਕੇ ਫੰਡ ਵਿਚੋਂ ਹੀ ਕਢਾਇਆ ਜਾਂਦਾ ਹੈ। ਇਸ ਲਈ ਉਹ ਲੋਕ ਸਭਾ ਦਾ ਫਰਜ਼ ਬਣ ਜਾਂਦਾ ਹੈ ਕਿ ਉਹ ਇਨ੍ਹਾਂ ਦੇ ਮਸਲਿਆਂ ਤੇ ਢੁੱਕਵਾਂ ਕਾਬੂ ਰਖੇ। ਇਸ ਮੰਤਵ ਵਾਸਤੇ ਇਕ ਲੋਕ ਅਦਾਰਿਆਂ ਦੀ ਕਮੇਟੀ ਦੀ ਸਥਾਪਨਾ ਸੰਸਦ ਵਲੋਂ ਕੀਤੀ ਜਾਂਦੀ ਹੈ ਜਿਸ ਵਿਚ ਕਿ 15 ਮੈਂਬਰ ਲੋਕ ਸਭਾ 'ਚੋਂ ਅਤੇ 7 ਮੈਂਬਰ ਰਾਜ ਸਭਾ 'ਚੋਂ ਲਏ ਜਾਂਦੇ ਹਨ ਅਤੇ ਇਉਂ ਇਸ ਵਿਚ 22 ਮੈਂਬਰ ਹੁੰਦੇ ਹਨ। ਕਮੇਟੀ ਦੇ ਮੁਖੀ ਦੀ ਨਿਯੁਕਤੀ ਸਪੀਕਰ ਕਰਦਾ ਹੈ ਤੇ ਇਹ ਲੋਕ ਸਭਾ ਵਿਚੋਂ ਲਏ ਮੈਂਬਰਾਂ ਵਿਚੋਂ ਹੁੰਦਾ ਹੈ।

ਇਸ ਕਮੇਟੀ ਦੇ ਕੰਮਾਂ ਵਿਚ ਲੋਕ ਅਦਾਰਿਆਂ ਦੀਆਂ ਰਿਪੋਰਟਾਂ ਅਤੇ ਲੇਖਿਅ ਦੀ ਜਾਂਚ ਕਰਨਾ ਸ਼ਾਮਲ ਹੁੰਦਾ ਹੈ ਜੋ ਕਿ ਕੰਟਰੋਲਰ ਜਨਰਲ ਆਫ਼ ਇੰਡੀਆ ਂ

ਇਸ ਬਾਰੇ ਕਾਨੂੰਨਾਂ ਕਾਇਦਿਆਂ ਵਿਚ ਸਪਸ਼ਟ ਕੀਤੇ ਗਏ ਢੰਗਾਂ ਦੁਆਰਾ ਹੁੰਦੀ ਹੈ। ਅਤੇ ਲੋਕ ਅਦਾਰਿਆਂ ਦੀ ਖ਼ੁਦਮੁਖਤਾਰੀ ਅਤੇ ਸੁਯੋਗਤਾ ਦੇ ਪ੍ਰਸੰਗ ਵਿਚ ਜਾਂਚ ਸ਼ਾਮਲ ਹੁੰਦੀ ਹੈ ਤਾਂ ਕਿ ਇਹ ਵੇਖਿਆ ਜਾ ਸਕੇ ਕਿ ਇਨ੍ਹਾਂ ਲੋਕ-ਅਦਾਰਿਆਂ ਦੇ ਮਸਲੇ ਮਜ਼ਬੂਤ ਵਪਾਰਕ ਸਿਧਾਂਤਾਂ ਅਤੇ ਲੋੜੀਂਦੀਆਂ ਵਪਾਰਕ ਕਿਰਿਆਵਾਂ ਦੁਆਰਾ ਠੀਕ ਤਰ੍ਹਾਂ ਨਜਿੱਠੇ ਅਤੇ ਸੰਭਾਲੇ ਜਾ ਰਹੇ ਹਨ ਕਿ ਨਹੀਂ। ਇਹ ਕਮੇਟੀ ਉਨ੍ਹਾਂ ਵਿਸ਼ਿਆਂ ਜਾਂ ਮਸਲਿਆਂ ਬਾਰੇ ਘੋਖ ਪੜਤਾਲ ਕਰ ਸਕਦੀ ਹੈ ਜੋ ਕਿ ਸਦਨ ਜਾਂ ਸਪੀਕਰ ਵਲੋਂ ਇਸ ਨੂੰ ਉਚੇਰੇ ਤੌਰ ਤੇ ਭੇਜੇ ਗਏ ਹੋਣ ਭਾਵੇਂ ਇਹ ਇਸ ਕਮੇਟੀ ਨੂੰ ਲੋਕ-ਅਦਾਰਿਆਂ ਦੇ ਵਪਾਰਕ ਕਾਰਜਾਂ ਜਾਂ ਵਪਾਰ ਤੋਂ ਵੱਖਰੇ ਮੁਖ ਸਰਕਾਰੀ ਨੀਤੀ ਮਸਲਿਆਂ ਤੇ ਜਾਂ ਪ੍ਰਸ਼ਾਸਨ ਦੇ ਰੋਜ਼ਾਨਾ ਦੇ ਮਸਲਿਆਂ ਜਾਂ ਕਿਸੇ ਖ਼ਾਸ ਅਦਾਰੇ ਦੇ ਸਥਾਪਨ ਦੇ ਸੰਬੰਧ ਵਿਚ ਕਿਹੜੀ ਮਸ਼ੀਨਰੀ ਦੀ ਸਥਾਪਨਾ ਕਰਨੀ ਹੈ ਤੇ ਕਿਸ ਖ਼ਾਸ ਦਰਜੇ ਦੀ ਸਥਾਪਨਾ ਕਰਨੀ ਹੈ, ਬਾਰੇ ਸੋਚੇ ਜਾਣ ਵਾਲੇ ਮਸਲਿਆਂ ਦੀ ਜਾਂਚ ਤੋਂ ਇਸ ਨੂੰ ਪਰੇ ਰਖਿਆ ਗਿਆ ਹੈ।[14]

ਇਸ ਕਮੇਟੀ ਦਾ ਸਰਵੇਖਣ ਆਮ ਤੌਰ ਤੇ ਅਦਾਰੇ ਦਾ ਮੁਲਾਂਕਣ ਕਰਨ ਵਾਂਗ ਹੁੰਦਾ ਹੈ ਜੋ ਕਿ ਇਸ ਦੇ ਸਾਰੇ ਪੱਖਾਂ, ਉਤਪਾਦਨ, ਆਮ ਆਰਥਿਕ ਯੋਗਦਾਨ, ਰੁਜ਼ਗਾਰ ਉਤਪਤੀ, ਸਹਾਇਕ ਖਪਤਕਾਰਾਂ ਦੇ ਹਿੱਤਾਂ ਦਾ ਬਚਾਓ ਕਰਨ ਦੇ ਪੱਖਾਂ ਆਦਿ ਨੂੰ ਆਪਣੀ ਪਕੜ ਵਿਚ ਲੈਂਦਾ ਹੈ। ਇਸ ਕਮੇਟੀ ਨੇ ਭੂਤ ਕਾਲ ਵਿਚ ਸਰਬਪੱਖੀ ਅਧਿਐਨ ਕੀਤੇ ਸਨ ਜਿਨ੍ਹਾਂ ਵਿਚ ਕਿ ਪ੍ਰੋਜੈਕਟ ਵਿਉਂਤਕਾਰੀ, ਇਸ ਦੇ ਸਾਰੇ ਖੇਤਰਾਂ ਦੀ ਪ੍ਰਬੰਧਕ ਪ੍ਰਣਾਲੀ, ਵਿਦੇਸ਼ੀ ਸਹਿਯੋਗ ਅਤੇ ਪ੍ਰਾਪਤੀ ਵਰਗੇ ਸਾਰੇ ਪੱਖ ਸ਼ਾਮਲ ਹਨ। ਇਨ੍ਹਾਂ ਅਦਾਰਿਆਂ ਅਤੇ ਅਧਿਕਾਰੀਆਂ ਵਲੋਂ ਸ਼ਹਿਰੀਕਰਨ, ਦਫ਼ਤਰੀ ਇਮਾਰਤਾਂ, ਮਹਿਮਾਨ ਘਰਾਂ, ਮਨੋਰੰਜਨ ਅਤੇ ਵਿਦੇਸ਼ੀ ਦੌਰਿਆਂ ਉਤੇ ਕੀਤੇ ਗਏ ਭਾਰੀ ਲੋਕ-ਖ਼ਰਚਿਆਂ ਨੂੰ ਸੰਸਦ ਦੇ ਧਿਆਨ ਵਿਚ ਲਿਆਂਦਾ ਗਿਆ ਸੀ।

(ii) **ਵਿਸ਼ਾ ਕਮੇਟੀਆਂ :**

ਲੋਕ ਸਭਾ ਦੀ ਨਿਯਮ ਕਮੇਟੀ ਨੇ 1989 ਵਿਚ ਖੇਤੀਵਾੜੀ, ਵਾਤਾਵਰਣ ਤੇ ਵਣ, ਵਿਗਿਆਨ ਤੇ ਤਕਨਾਲੋਜੀ ਖੇਤਰਾਂ ਨੂੰ ਵੀ ਸ਼ਾਮਲ ਕਰਨ ਲਈ ਵਿਸ਼ਾ ਆਧਾਰਿਤ/ ਵਿਭਾਗ ਸੰਬੰਧੀ ਸਥਾਈ ਕਮੇਟੀਆਂ ਸਥਾਪਤ ਕਰਨ ਦਾ ਮਤਾ ਪਾਸ ਕੀਤਾ। ਇਹ ਤਿੰਨ ਕਮੇਟੀਆਂ 18 ਅਗਸਤ 1989 ਤੋਂ ਸਥਾਪਤ ਕੀਤੀਆਂ ਗਈਆਂ। ਨੌਵੀਂ ਲੋਕ ਸਭਾ (1989-91) ਦੇ ਦੌਰਾਨ ਨਿਯਮ ਕਮੇਟੀ ਨੇ ਇਕ ਪੂਰਨ ਵਿਕਸਤ ਪ੍ਰਣਾਲੀ ਬਣਾਉਣ ਦੀ ਸਿਫਾਰਸ਼ ਕੀਤੀ ਜਿਸ ਨਾਲ ਕਿ ਸੰਪੂਰਨ ਪ੍ਰਸ਼ਾਸਨ ਦੇ ਉੱਤੇ ਸੰਸਦ ਦੀ ਨਿਗਰਾਨੀ ਰਖੀ ਜਾਵੇ। ਤਿੰਨ ਕਮੇਟੀਆਂ ਤੋਂ ਇਲਾਵਾ ਸੱਤ ਹੋਰ ਕਮੇਟੀਆਂ ਬਾਰੇ ਮਤੇ ਪੇਸ਼ ਕੀਤੇ ਗਏ। ਤਿੰਨ ਵਰਤਮਾਨ ਵਿਸ਼ਾ ਕਮੇਟੀਆਂ ਦੇ ਕੰਮ-ਕਾਜ ਹੇਠ ਲਿਖੇ ਹਨ :

**ਖੇਤੀਬਾੜੀ ਬਾਰੇ ਕਮੇਟੀ :** ਖੇਤੀਬਾੜੀ ਬਾਰੇ ਕਮੇਟੀ ਖੇਤੀਬਾੜੀ ਮੰਤਰਾਲੇ ਨਾਲ ਸੰਬੰਧਿਤ ਸਾਰੇ ਮਾਮਲਿਆਂ ਅਤੇ ਹੋਰ ਸੰਬੰਧਿਤ ਮਾਮਲੇ ਜੋ ਹੋਰਨਾਂ ਮੰਤਰਾਲਿਆਂ/ ਸੰਸਥਾਵਾਂ ਅਧੀਨ ਆਉਂਦੇ ਹਨ, ਦੀ ਜਾਂਚ ਕਰ ਸਕਦੀ ਹੈ ਅਤੇ ਦੇਸ਼ ਦੇ ਆਰਥਿਕ

ਵਿਕਾਸ ਵਿਚ ਯੋਗਦਾਨ ਪਾਉਣ ਦੇ ਵਿਚਾਰ ਨੂੰ ਨਜ਼ਰ ਵਿਚ ਰਖਦਿਆਂ ਖੇਤੀਬਾੜੀ ਅਤੇ ਖੇਤੀ ਸਨਅਤ ਦੇ ਨਵੀਨੀਕਰਨ ਤੇ ਸੰਪੂਰਨ ਵਿਕਾਸ ਲਈ ਸੁਝਾਅ ਪੇਸ਼ ਕਰੇਗੀ।

**ਵਾਤਾਵਰਣ ਅਤੇ ਵਣਾਂ ਬਾਰੇ ਕਮੇਟੀ :** ਵਾਤਾਵਰਣ ਅਤੇ ਵਣਾਂ ਬਾਰੇ ਕਮੇਟੀ ਵਾਤਾਵਰਣ ਅਤੇ ਵਣਾਂ ਬਾਰੇ ਮੰਤਰਾਲੇ ਨਾਲ ਸੰਬੰਧਿਤ ਸਾਰੇ ਮਾਮਲਿਆਂ ਅਤੇ ਹੋਰ ਸੰਬੰਧਿਤ ਮਾਮਲੇ, ਜੋ ਦੂਜੇ ਮੰਤਰਾਲਿਆਂ/ਸੰਸਥਾਵਾਂ ਦੇ ਅਧੀਨ ਆਉਂਦੇ ਹਨ, ਦੀ ਜਾਂਚ ਕਰ ਸਕੇਗੀ ਅਤੇ ਦੇਸ਼ ਵਿਚ ਵਾਤਾਵਰਣ ਤੇ ਵਣਾਂ ਦੇ ਨਿਰੀਖਣ ਅਤੇ ਰੱਖਿਆ ਲਈ ਸੁਝਾਅ ਪੇਸ਼ ਕਰੇਗੀ ।

**ਵਿਗਿਆਨ ਅਤੇ ਤਕਨਾਲੋਜੀ ਬਾਰੇ ਕਮੇਟੀ :** ਵਿਗਿਆਨ ਅਤੇ ਤਕਨਾਲੋਜੀ ਬਾਰੇ ਕਮੇਟੀ ਵਿਗਿਆਨ ਅਤੇ ਤਕਨਾਲੋਜੀ ਮੰਤਰਾਲੇ ਨਾਲ ਸੰਬੰਧਿਤ ਮਾਮਲੇ ਜੋ ਦੂਜੇ ਮੰਤਰਾਲਿਆਂ/ਸੰਸਥਾਵਾਂ ਅਧੀਨ ਆਉਂਦੇ ਹਨ, ਦੀ ਜਾਂਚ ਕਰ ਸਕੇਗੀ ਅਤੇ ਵਿਗਿਆਨਕ ਤੇ ਤਕਨੀਕੀ ਨਵੀਆਂ ਤਬਦੀਲੀਆਂ ਦੀ ਭਰਪੂਰ ਵਰਤੋਂ ਕਰਦਿਆਂ ਆਰਥਿਕ ਵਿਕਾਸ ਨੂੰ ਵਿਕਸਤ ਕਰਨ ਸੰਬੰਧੀ ਸੁਝਾਅ ਦੇਵੇਗੀ ।

ਇਹ ਤਿੰਨ ਕਮੇਟੀਆਂ ਸੰਬੰਧਿਤ ਮੰਤਰਾਲਿਆਂ ਦੇ ਕੰਮਾਂ ਦੀ ਜਾਂਚ ਕਰਨ ਤੋਂ ਇਲਾਵਾ ਇਹ ਵੀ ਰਿਪੋਰਟ ਕਰ ਸਕਦੀਆਂ ਹਨ ਕਿ ਸੰਸਦ ਦੁਆਰਾ ਪਾਸ ਕੀਤੀਆਂ ਗਈਆਂ ਵਿੱਤੀ, ਜਥੇਬੰਦਕ ਸੁਧਾਰ ਅਤੇ ਪ੍ਰਸ਼ਾਸਨਿਕ ਸੁਧਾਰਾਂ ਨਾਲ ਸੰਬੰਧਿਤ ਨੀਤੀਆਂ ਨੂੰ ਕਿਵੇਂ ਅਮਲ ਵਿਚ ਲਿਆਇਆ ਜਾ ਸਕਦਾ ਹੈ । ਇਸ ਤੋਂ ਇਲਾਵਾ ਇਹ ਸੰਬੰਧਿਤ ਮਹਿਕਮਿਆਂ ਦੀ ਸਾਲਾਨਾ ਰਿਪੋਰਟ ਦੀ ਜਾਂਚ ਕਰੇਗੀ ਕਿ ਕੀ ਹਾਸਲ ਕੀਤੇ ਗਏ ਨਤੀਜੇ, ਕੀਤੇ ਗਏ ਖ਼ਰਚਿਆਂ ਦੇ ਅਨੁਸਾਰ ਹਨ ਕਿ ਨਹੀਂ । ਇਹ ਕਮੇਟੀਆਂ, ਉਨ੍ਹਾਂ ਸੰਬੰਧਿਤ ਮੰਤਰਾਲਿਆਂ ਦੀਆਂ ਯੋਜਨਾਵਾਂ/ਕੰਮਾਂ ਨੂੰ ਜਿਨ੍ਹਾਂ ਨੂੰ ਇਹ ਠੀਕ ਸਮਝਣਗੀਆਂ ਜਾਂ ਉਹ ਯੋਜਨਾਵਾਂ ਜਿਹੜੀਆਂ ਕਿ ਸੰਸਦ ਦੁਆਰਾ ਉਨ੍ਹਾਂ ਨੂੰ ਭੇਜੀਆਂ ਗਈਆਂ ਹੋਣ ਦੀ ਦੇਖ ਰੇਖ ਕਰਨਗੀਆਂ । ਇਹ ਕਮੇਟੀਆਂ ਜਾਂਚ ਪੜਤਾਲ ਦਾ ਕੰਮ ਵੀ ਕਰ ਸਕਦੀਆਂ ਹਨ ।

ਹਰੇਕ ਕਮੇਟੀ ਵਿਚ 22 ਮੈਂਬਰ ਹੁੰਦੇ ਹਨ । ਕਮੇਟੀ ਲਈ 15 ਮੈਂਬਰ ਲੋਕ ਸਭਾ ਤੋਂ ਸਪੀਕਰ ਦੁਆਰਾ ਨਾਮਜ਼ਦ ਕੀਤੇ ਜਾਂਦੇ ਹਨ ਅਤੇ 7 ਮੈਂਬਰ ਰਾਜ ਸਭਾ ਤੋਂ ਸਭਾਪਤੀ ਨਾਮਜ਼ਦ ਕਰਦਾ ਹੈ । ਮੰਤਰੀ ਕਮੇਟੀ ਦਾ ਮੈਂਬਰ ਨਹੀਂ ਬਣ ਸਕਦਾ । ਜੇਕਰ ਕਮੇਟੀ ਦਾ ਮੈਂਬਰ ਬਣਨ ਤੋਂ ਬਾਅਦ ਕੋਈ ਮੰਤਰੀ ਬਣ ਜਾਂਦਾ ਹੈ ਤਾਂ ਉਸ ਨੂੰ ਆਪਣੀ ਨਿਯੁਕਤੀ ਦੀ ਤਾਰੀਖ ਤੋਂ ਕਮੇਟੀ ਦੀ ਮੈਂਬਰੀ ਛੱਡਣੀ ਪਵੇਗੀ । ਹਰੇਕ ਕਮੇਟੀ ਦਾ ਮੁਖੀ ਸਪੀਕਰ ਦੁਆਰਾ ਕਮੇਟੀ ਦੇ ਮੈਂਬਰਾਂ ਵਿਚੋਂ ਹੀ ਚੁਣਿਆ ਜਾਂਦਾ ਹੈ ।

ਹਰੇਕ ਕਮੇਟੀ ਦੇ ਮੈਂਬਰ ਦਾ ਕਾਰਜਕਾਲ ਇਕ ਸਾਲ ਲਈ ਹੁੰਦਾ ਹੈ ।

ਵਿਭਿੰਨ ਵਿਸ਼ਿਆਂ ਦੀ ਸੰਪੂਰਨ ਜਾਂਚ ਕਰਨ ਲਈ, ਵਿੱਤੀ ਕਮੇਟੀਆਂ ਦੀ ਤਰ੍ਹਾਂ ਹੀ ਵਿਸ਼ਾ ਕਮੇਟੀਆਂ ਵੀ ਸਮੇਂ ਸਮੇਂ ਸਿਰ ਇਕ ਜਾਂ ਇਕ ਤੋਂ ਵੱਧ ਉਪ-ਕਮੇਟੀਆਂ ਅਥਵਾ ਅਧਿਐਨ ਸਮੂਹਾਂ ਦੀ ਨਿਯੁਕਤੀ ਕਰ ਸਕਦੀਆਂ ਹਨ । ਵਿਸ਼ਾ ਕਮੇਟੀਆਂ ਅਤੇ ਨਾਲ ਦੀ ਨਾਲ ਉਸ ਦੀਆਂ ਹੋਰ ਉਪ-ਕਮੇਟੀਆਂ ਵੀ ਦੂਜੀਆਂ ਲੋਕਤੰਤਰੀ ਕਮੇਟੀਆਂ ਦੀ ਤਰ੍ਹਾਂ

ਹੀ ਲਿਖਤੀ ਪ੍ਰਮਾਣਾਂ, ਕਾਗ਼ਜ਼ਾਤਾਂ ਅਤੇ ਗਵਾਹਾਂ ਨੂੰ ਤਲਬ ਕਰਨ ਦਾ ਅਧਿਕਾਰ ਰੱਖਦੀਆਂ ਹਨ ।

ਵਿਸ਼ਾ ਕਮੇਟੀਆਂ ਸੰਸਦੀ ਵਿੱਤੀ ਕਮੇਟੀਆਂ ਦੀ ਤਰਜ਼ ਤੇ ਵਿਸ਼ਿਆਂ ਦੀ ਸਿਰਫ਼ ਜਾਂਚ ਪੜਤਾਲ ਨਹੀਂ ਕਰਨਗੀਆਂ ਸਗੋਂ ਇਸ ਦੇ ਉਲਟ ਉਹ ਆਪਣੇ ਵਿਸ਼ੇ ਖੇਤਰਾਂ ਨਾਲ ਸੰਬੰਧਿਤ ਸਾਰੇ ਮੰਤਰਾਲਿਆਂ/ਵਿਭਾਗਾਂ ਦੇ ਕੰਮਾਂ ਕਾਰਾਂ ਦੀ ਨਿਰੰਤਰ ਜਾਂਚ ਕਰ ਸਕਣਗੀਆਂ ਅਤੇ ਵਿਸਥਾਰਪੂਰਵਕ ਅਧਿਐਨ ਦੇ ਬਾਅਦ ਉਭਰੇ ਮਹੱਤਵਪੂਰਨ ਵਿਸ਼ਿਆਂ ਦਾ ਗੰਭੀਰ ਅਧਿਐਨ ਕਰਨਗੀਆਂ ।

## (iii) ਸਦਨ ਕਮੇਟੀਆਂ

**ਕਾਰਜ ਸਲਾਹਕਾਰ ਕਮੇਟੀ :** ਹਰ ਸਦਨ ਵਿਚ ਇਕ ਕਾਰਜ ਸਲਾਹਕਾਰ ਕਮੇਟੀ ਹੁੰਦੀ ਹੈ। ਲੋਕ ਸਭਾ ਵਿਚ ਇਸ ਕਮੇਟੀ ਦੇ 15 ਮੈਂਬਰ ਹੁੰਦੇ ਹਨ ਤੇ ਸਪੀਕਰ ਵੀ ਇਨ੍ਹਾਂ ਵਿਚ ਸ਼ਾਮਲ ਹੁੰਦਾ ਹੈ ਜੋ ਕਿ ਇਸ ਦਾ ਮੁੱਖੀ ਹੁੰਦਾ ਹੈ। ਰਾਜ ਸਭਾ ਵਿਚ ਡਿਪਟੀ ਸਪੀਕਰ ਸਮੇਤ ਇਸ ਦੇ 11 ਮੈਂਬਰ ਹੁੰਦੇ ਹਨ। ਰਾਜ ਸਭਾ ਦਾ ਚੇਅਰਮੈਨ ਇਸ ਦਾ ਮੁੱਖੀ ਹੁੰਦਾ ਹੈ। ਸਪੀਕਰ ਜਾਂ ਚੇਅਰਮੈਨ ਹੀ ਇਸ ਦੀ ਨਾਮਜ਼ਦਗੀ ਕਰਦਾ ਹੈ ਤੇ ਇਹ ਮੁੜ ਗਠਿਤ ਹੋਣ ਤੱਕ ਕਾਇਮ ਰਹਿੰਦੀ ਹੈ।

ਇਸ ਕਮੇਟੀ ਦਾ ਇਹ ਕੰਮ ਹੁੰਦਾ ਹੈ ਕਿ ਉਹ ਅਜਿਹੇ ਸੰਵਿਧਾਨਕ ਅਤੇ ਹੋਰ ਕੰਮ ਕਰਨ ਲਈ ਨਿਯਤ ਸਮੇਂ ਦੀ ਵੰਡ ਬਾਰੇ ਸਿਫਾਰਸ਼ਾਂ ਕਰੇ ਜੋ ਕਿ ਸਰਕਾਰ ਵਲੋਂ ਸ਼ੁਰੂ ਕੀਤਾ ਜਾਂਦਾ ਹੈ ਭਾਵੇਂ ਕਿ ਰਾਜ ਸਭਾ ਵਿਚ ਇਹ ਕਮੇਟੀ ਵਿਅਕਤੀਗਤ ਮੈਂਬਰਾਂ ਦੇ ਬਿਲਾਂ ਅਤੇ ਮਤਿਆਂ ਦੀ ਬਹਿਸ ਬਾਰੇ ਸਮੇਂ ਦੀ ਵੰਡ ਬਾਰੇ ਵੀ ਸਿਫਾਰਸ਼ ਕਰਦੀ ਹੈ। ਕਮੇਟੀ ਨੂੰ ਸਮੇਂ ਸਮੇਂ ਜਿਸ ਤਰ੍ਹਾਂ ਦੀ ਵੀ ਸਥਿਤੀ ਹੋਵੇ ਉਹ ਹਰ ਕਾਰਜ ਵੀ ਆਪਣੇ ਹੱਥ ਵਿਚ ਲੈਣਾ ਪੈਂਦਾ ਹੈ ਜੋ ਕਿ ਸਪੀਕਰ ਜਾਂ ਚੇਅਰਮੈਨ ਇਸ ਨੂੰ ਸੌਂਪ ਦੇਣ। ਇਹ ਕਮੇਟੀ ਆਪਣੇ ਤੌਰ ਤੇ ਵੀ ਕਿਸੇ ਅਸਾਧਾਰਨ ਮਸਲੇ ਬਾਰੇ ਸਦਨ ਵਿਚ ਬਹਿਸ ਕਰਵਾਏ ਜਾਣ ਲਈ ਸਰਕਾਰ ਨੂੰ ਸਿਫਾਰਸ਼ ਭੇਜ ਸਕਦੀ ਹੈ ਤੇ ਅਜਿਹੀ ਬਹਿਸ ਵਾਸਤੇ ਸਮੇਂ ਦੀ ਵੰਡ ਬਾਰੇ ਵੀ ਸਿਫਾਰਸ਼ ਕਰਦੀ ਹੈ।

ਇਸ ਕਮੇਟੀ ਵਲੋਂ ਵੱਖ ਵੱਖ ਕਿਸਮ ਦੇ ਕਾਰਜਾਂ ਲਈ ਸਮੇਂ ਦੀ ਵੰਡ ਵਿਚ ਸਦਨ ਦੀ ਸਹਾਇਤਾ ਕਰਨ ਵਾਲੀ ਇਸ ਦੀ ਭੂਮਿਕਾ ਨੂੰ ਹਮੇਸ਼ਾਂ ਹੀ ਮਹੱਤਵਪੂਰਨ ਸਮਝਿਆ ਗਿਆ ਹੈ। ਕਮੇਟੀ ਦੀਆਂ ਬੈਠਕਾਂ ਵਿਚ ਮਾਹੌਲ ਸਦਭਾਵਨਾ ਵਾਲਾ ਅਤੇ ਲੈ ਦੇ ਦੀ ਭਾਵਨਾ ਵਾਲਾ ਹੁੰਦਾ ਹੈ ਤੇ ਇਹ ਸਰਕਾਰ ਵਿਰੋਧੀ ਧਿਰ ਵਾਸਤੇ ਬੜੀ ਮਹੱਤਵ ਵਾਲੀ ਗੱਲ ਹੈ। ਭਾਵੇਂ ਇਸ ਕਮੇਟੀ ਵਿਚ ਆਮ ਤੌਰ ਤੇ ਹਰ ਵਿਚਾਰ ਦੇ ਲੋਕਾਂ ਦੀ ਪ੍ਰਤਿਨਿਧਤਾ ਕੀਤੀ ਜਾਂਦੀ ਹੈ, ਫਿਰ ਵੀ ਸਾਰੇ ਦੇ ਸਾਰੇ ਫ਼ੈਸਲੇ ਸਰਬ ਸੰਮਤੀ ਦੀ ਕਿਸਮ ਵਾਲੇ ਹੁੰਦੇ ਹਨ ਤੇ ਆਮ ਤੌਰ ਤੇ ਸਮੁੱਚਾ ਸਦਨ ਇਨ੍ਹਾਂ ਬਾਰੇ ਸਹਿਮਤੀ ਪ੍ਰਗਟ ਕਰ ਦਿੰਦਾ ਹੈ।

**ਵਿਅਕਤੀਗਤ ਮੈਂਬਰਾਂ ਅਤੇ ਬਿਲਾਂ ਬਾਰੇ ਕਮੇਟੀ :** ਲੋਕ ਸਭਾ ਦੀ ਇਸ ਕਮੇਟੀ ਦੇ 15 ਮੈਂਬਰ ਹਨ ਤੇ ਡਿਪਟੀ ਸਪੀਕਰ ਇਸ ਦਾ ਮੁੱਖੀ ਹੁੰਦਾ ਹੈ। ਇਸ ਕਮੇਟੀ

ਦਾ ਕੰਮ ਹੁੰਦਾ ਹੈ ਕਿ ਵਿਅਕਤੀਗਤ ਮੈਂਬਰਾਂ ਦੇ ਬਿਲਾਂ ਅਤੇ ਮਤਿਆਂ ਵਾਸਤੇ ਸਮੇਂ ਦੀ ਵੰਡ ਕਰਨੀ। ਵਿਅਕਤੀਗਤ ਮੈਂਬਰਾਂ ਦੇ ਉਨ੍ਹਾਂ ਬਿਲਾਂ ਦੀ ਘੋਖ ਕਰਨੀ ਜੋ ਕਿ ਸੰਵਿਧਾਨ ਵਿਚ ਸੋਧ ਕਰਨ ਦੇ ਚਾਹਵਾਨ ਹਨ ਤੇ ਇਹ ਕਾਰਵਾਈ ਲੋਕ ਸਭਾ ਵਿਚ ਇਹਨਾਂ ਦੀ ਪੇਸ਼ਕਾਰੀ ਤੋਂ ਪਹਿਲਾਂ ਹੀ ਕੀਤੀ ਜਾਂਦੀ ਹੈ ਤੇ ਉਹਨਾਂ ਵਿਅਕਤੀਗਤ ਮੈਂਬਰਾਂ ਦੇ ਬਿਲਾਂ ਦੀ ਘੋਖ ਕਰਨਾ ਵੀ ਹੁੰਦਾ ਹੈ ਜੋ ਕਿ ਸਦਨ ਦੀ ਸੰਵਿਧਾਨਕ ਸ਼ਕਤੀ ਨੂੰ ਵੰਗਾਰਨ ਵਾਲੇ ਹੁੰਦੇ ਹਨ। ਇਸ ਤਰ੍ਹਾਂ ਇਹ ਕਮੇਟੀ ਵਿਅਕਤੀਗਤ ਮੈਂਬਰਾਂ ਦੇ ਬਿਲਾਂ ਅਤੇ ਮਤਿਆਂ ਦੇ ਸੰਬੰਧ ਵਿਚ ਉਹੋ ਭੂਮਿਕਾ ਅਦਾ ਕਰਦੀ ਹੈ ਜੋ ਕਿ ਕਾਰਜ ਸਲਾਹਕਾਰ ਕਮੇਟੀ ਸਰਕਾਰ ਦੇ ਕੰਮ ਦੇ ਸੰਬੰਧ ਵਿਚ ਕਰਦੀ ਹੈ। ਰਾਜ ਸਭਾ ਵਿਚ ਅਜਿਹੀ ਕੋਈ ਕਮੇਟੀ ਨਹੀਂ ਹੁੰਦੀ।

**ਸਦਨ ਦੀਆਂ ਬੈਠਕਾਂ ਵਿਚ ਗ਼ੈਰ ਹਾਜ਼ਰ ਰਹਿਣ ਵਾਲੇ ਮੈਂਬਰਾਂ ਬਾਰੇ ਕਮੇਟੀ :**—ਸੰਵਿਧਾਨ ਵਿਚ ਵਿਵਸਥਾ ਹੈ ਕਿ ਜੇ ਕੋਈ ਮੈਂਬਰ ਕਿਸੇ ਸਦਨ ਦੀਆਂ ਸਾਰੀਆਂ ਬੈਠਕਾਂ ਵਿਚੋਂ ਬਗੈਰ ਆਗਿਆ 60 ਦਿਨਾਂ ਤੱਕ ਗ਼ੈਰ ਹਾਜ਼ਰ ਰਹਿੰਦਾ ਹੈ ਤਾਂ ਸਦਨ ਉਸ ਦੀ ਥਾਂ ਨੂੰ ਖਾਲੀ ਕਰਾਰ ਦੇ ਸਕਦਾ ਹੈ। ਇਨ੍ਹਾਂ ਮਸਲਿਆਂ ਦੀ ਪੂਰਤੀ ਲਈ ਲੋਕ ਸਭਾ 16 ਮੈਂਬਰਾਂ ਦੀ ਇਕ ਕਮੇਟੀ ਗਠਿਤ ਕਰਦੀ ਹੈ ਜੋ ਕਿ ਮੈਂਬਰਾਂ ਵਲੋਂ ਸਦਨ ਵਿਚ ਗ਼ੈਰ ਹਾਜ਼ਰ ਰਹਿਣ ਵਾਸਤੇ ਆਈਆਂ ਬੇਨਤੀਆਂ ਉਤੇ ਨਜ਼ਰਸਾਨੀ ਕਰਦੀ ਹੈ । ਰਾਜ ਸਭਾ ਵਿਚ ਅਜਿਹੇ ਮਸਲਿਆਂ ਦਾ ਫ਼ੈਸਲਾ ਖ਼ੁਦ ਸਦਨ ਹੀ ਕਰਦਾ ਹੈ।

ਇਸ ਕਮੇਟੀ ਦੇ ਕੰਮ ਹਨ : (1) ਮੈਂਬਰਾਂ ਵਲੋਂ ਆਈਆਂ ਉਹਨਾਂ ਸਾਰੀਆਂ ਦਰਖਾਸਤਾਂ ਬਾਰੇ ਵਿਚਾਰ ਕਰਨੀ ਜੋ ਕਿ ਉਹ ਸਦਨ ਦੀਆਂ ਬੈਠਕਾਂ ਵਿਚ ਹਾਜ਼ਰ ਤੋਂ ਛੋਟ ਵਾਸਤੇ ਦੇਣ ਅਤੇ (2) ਉਸ ਕੇਸ ਤੇ ਵਿਚਾਰ ਕਰਨਾ ਜਦ ਕਿ ਕੋਈ ਮੈਂਬਰ 60 ਦਿਨ ਜਾਂ ਇਸ ਤੋਂ ਵੱਧ ਸਮਾਂ ਬਗੈਰ ਸਦਨ ਦੀਆਂ ਬੈਠਕਾਂ ਤੋਂ ਗ਼ੈਰ ਹਾਜ਼ਰ ਹੋਵੇ ਤੇ ਇਸ ਬਾਰੇ ਰਿਪੋਰਟ ਦੇਣੀ ਕਿ ਗੈਰ ਹਾਜ਼ਰੀ ਛੱਡ ਦਿੱਤੀ ਜਾਵੇ ਜਾਂ ਇਸ ਕੇਸ ਨੂੰ ਨਿਆਂਪੂਰਕ ਦਸਦੇ ਹੋਏ ਹਾਲਤਾਂ ਦਾ ਵਰਣਨ ਕਰੇ ਕਿ ਉਸ ਮੈਂਬਰ ਦੀ ਥਾਂ ਕਿਸ ਤਰ੍ਹਾਂ ਸਦਨ ਵਲੋਂ ਖਾਲੀ ਕਰਾਰ ਦਿੱਤੀ ਜਾਵੇ। ਇਹ ਕਮੇਟੀ ਸਮੇਂ ਸਮੇਂ ਮੈਂਬਰਾਂ ਦੀ ਹਾਜ਼ਰੀ ਬਾਰੇ ਅਜਿਹੇ ਹੋਰ ਕਾਰਜ ਵੀ ਕਰਦੀ ਹੈ ਜੋ ਕਿ ਸਪੀਕਰ ਵਲੋਂ ਇਸ ਨੂੰ ਸੌਂਪੇ ਜਾਣ।

**ਨਿਯਮ ਕਮੇਟੀ :** ਹਰ ਸਦਨ ਵਿਚ ਨਿਯਮ ਕਮੇਟੀ ਹੁੰਦੀ ਹੈ। ਲੋਕ ਸਭਾ ਵਿਚ ਸਮੇਤ ਸਪੀਕਰ ਦੇ ਨਿਯਮ ਕਮੇਟੀ 15 ਮੈਂਬਰਾਂ ਤੇ ਆਧਾਰਿਤ ਹੁੰਦੀ ਹੈ ਤੇ ਸਪੀਕਰ ਇਸ ਕਮੇਟੀ ਦਾ ਮੁੱਖੀ ਹੁੰਦਾ ਹੈ। ਰਾਜ ਸਭਾ ਵਿਚ ਇਸ ਦੇ ਚੇਅਰਮੈਨ ਤੇ ਡਿਪਟੀ ਚੇਅਰਮੈਨ ਸਮੇਤ 16 ਮੈਂਬਰ ਹੁੰਦੇ ਹਨ। ਰਾਜ ਸਭਾ ਵਿਚ ਚੇਅਰਮੈਨ ਹੀ ਇਸ ਦਾ ਮੁੱਖੀ ਹੁੰਦਾ ਹੈ।

ਇਸ ਕਮੇਟੀ ਦੇ ਕਾਰਜ ਹਨ : (1) ਸਦਨ ਦੇ ਕੰਮ-ਕਾਜ ਬਾਰੇ ਅਮਲ ਅਤੇ ਵਿਵਹਾਰ ਬਾਰੇ ਵਿਚਾਰ (2) ਨਿਯਮਾਂ ਵਿਚ ਵਾਧਾ ਘਾਟਾ ਜਾਂ ਤਰਮੀਮਾਂ ਦੀ ਸਿਫਾਰਸ਼

ਕਰਨੀ ਜੋ ਜ਼ਰੂਰੀ ਹੋਵੇ । ਸਦਨ ਦਾ ਕੋਈ ਵੀ ਮੈਂਬਰ, ਮੰਤਰੀ ਜਾਂ ਕਮੇਟੀ ਆਪ ਵੀ ਤਰਮੀਮਾਂ ਜਾਂ ਨਿਯਮਾਂ ਵਿਚ ਵਾਧਾ ਕਰਨ ਵਾਸਤੇ ਸੁਝਾਅ ਦੇ ਸਕਦੀ ਹੈ ।

### (vi) ਪੜਤਾਲੀਆ ਕਮੇਟੀਆਂ

**ਜਾਚਿਕਾਵਾਂ ਬਾਰੇ ਕਮੇਟੀ :** ਸਾਡੇ ਵਰਗੀ ਸੰਸਦੀ ਲੋਕਰਾਜੀ ਪ੍ਰਣਾਲੀ ਵਿਚ ਲੋਕਾਂ ਦਾ ਇਹ ਪ੍ਰੰਪਰਾਈ ਅਧਿਕਾਰ ਹੈ ਕਿ ਉਹ ਆਪਣੀਆਂ ਸ਼ਿਕਾਇਤਾਂ ਦੇ ਨਿਵਾਰਨ ਲਈ ਅਤੇ ਲੋਕ ਮਹੱਤਤਾ ਵਾਲੇ ਮਸਲਿਆਂ ਤੇ ਉਸਾਰੂ ਸੁਝਾਅ ਪੇਸ਼ ਕਰਨ ਹਿਤ ਸੰਸਦ ਅੱਗੇ ਜਾਚਿਕਾਵਾਂ ਪੇਸ਼ ਕਰ ਸਕਣ । ਇਸ ਹੱਕ ਦੀ ਵਰਤੋਂ ਜਾਚਿਕਾਵਾਂ ਬਾਰੇ ਕਮੇਟੀ ਦੀ ਤਕਨੀਕ ਦੁਆਰਾ ਕੀਤੀ ਜਾਂਦੀ ਹੈ ।

ਹਰ ਇਕ ਸੰਸਦ ਵਿਚ ਜਾਚਿਕਾਵਾਂ ਬਾਰੇ ਕਮੇਟੀ ਹੈ । ਲੋਕ ਸਭਾ ਵਿਚ ਇਸ ਕਮੇਟੀ ਦੇ 15 ਮੈਂਬਰ ਹੁੰਦੇ ਹਨ ਜਦ ਕਿ ਰਾਜ ਸਭਾ ਵਿਚ ਦਸ । ਇਸ ਕਮੇਟੀ ਦਾ ਹਰ ਕੰਮ ਜਾਚਿਕਾ ਦਾ ਅਧਿਐਨ ਕਰਨਾ ਹੈ ਜੋ ਕਿ ਸਦਨ ਨੂੰ ਪੇਸ਼ ਕੀਤੇ ਜਾਣ ਤੋਂ ਬਾਅਦ ਇਸ ਕਮੇਟੀ ਨੂੰ ਸੌਂਪੀ ਜਾਂਦੀ ਹੈ । ਇਹ ਕਮੇਟੀ ਸਦਨ ਨੂੰ ਜਾਚਿਕਾਵਾਂ ਵਿਚ ਕੀਤੀਆਂ ਖਾਸ ਖਾਸ ਸ਼ਿਕਾਇਤਾਂ ਬਾਰੇ ਗਵਾਹੀਆਂ ਸਹਿਤ ਪੂਰੀ ਛਾਣਬੀਣ ਕਰਕੇ ਰਿਪੋਰਟ ਪੇਸ਼ ਕਰਦੀ ਹੈ । ਕਮੇਟੀ ਇਹਨਾਂ ਸਾਰੇ ਨਿਵਾਰਨੀ ਢੰਗ ਤਰੀਕੇ ਵੀ ਸੁਝਾਉਂਦੀ ਹੈ । ਇਹ ਗੱਲ ਕਿਸੇ ਸਾਹਮਣੇ ਆਏ ਖਾਸ ਕੇਸ ਬਾਰੇ ਜਾਂ ਆਮ ਢੰਗ ਨਾਲ ਵੀ ਹੋ ਸਕਦੀ ਹੈ ਤਾਂ ਕਿ ਭਵਿੱਖ ਵਿਚ ਅਜਿਹੇ ਕੇਸ ਨਾ ਆਉਣ ।

ਕਮੇਟੀ ਉਨ੍ਹਾਂ ਦਲੀਲਾਂ ਬਾਰੇ ਵੀ ਵਿਚਾਰ ਕਰਦੀ ਹੈ ਜੋ ਕਿ ਚਿੱਠੀਆਂ ਅਤੇ ਤਾਰਾਂ ਦੁਆਰਾ ਵੱਖ ਵੱਖ ਵਿਅਕਤੀਆਂ ਅਤੇ ਸੰਸਥਾਵਾਂ ਵਲੋਂ ਆਉਂਦੀਆਂ ਹਨ ਜੋ ਕਿ ਜਾਚਿਕਾਵਾਂ ਬਾਰੇ ਬਣਾਏ ਗਏ ਨਿਯਮਾਂ ਅਧੀਨ ਨਹੀਂ ਆਉਂਦੀਆਂ ਤੇ ਉਨ੍ਹਾਂ ਦੇ ਸਹੀ ਨਿਪਟਾਰੇ ਬਾਰੇ ਸੋਧਾਂ ਪ੍ਰਦਾਨ ਕਰਦੀਆਂ ਹਨ । ਇਹ ਕਮੇਟੀਆਂ ਪਹਿਲਾਂ ਹੀ ਆਪਣੀਆਂ ਸਹੀ ਸ਼ਿਕਾਇਤਾਂ ਨੂੰ ਦੂਰ ਕਰਨ ਦੇ ਮਸਲੇ ਬਾਰੇ ਆਮ ਮਨੁੱਖ ਨੂੰ ਸੰਸਦੀ ਮਦਦ ਮੁਹੱਈਆ ਕਰਨ ਵਿਚ ਨਾਮਣਾ ਖੱਟ ਚੁੱਕੀ ਹੈ । ਇਹ ਉਨ੍ਹਾਂ ਦਬੇ ਕੁਚਲੇ ਸ਼ਹਿਰੀਆਂ ਵਾਸਤੇ ਅਸਲੀ ਮਦਦਗਾਰ ਹੋ ਨਿਬੜੀ ਹੈ ਜਿਨ੍ਹਾਂ ਨੂੰ ਕਿ ਹੋਰ ਕਿਤਿਉਂ ਵੀ ਇਲਾਜ ਜਾਂ ਮਦਦ ਨਹੀਂ ਮਿਲ ਸਕਦੀ । ਇਸ ਤਰ੍ਹਾਂ ਇਹ ਕਮੇਟੀ ਇਕ ਤਰ੍ਹਾਂ ਲੋਕ ਸ਼ਿਕਾਇਤ ਕਮੇਟੀ ਵਾਂਗ ਕੰਮ ਕਰਦੀ ਹੈ ।

**ਵਿਸ਼ੇਸ਼ ਅਧਿਕਾਰਾਂ ਦੀ ਕਮੇਟੀ :** ਸੰਸਦ ਦਾ ਹਰ ਸਦਨ ਸਾਂਝੇ ਰੂਪ ਵਿਚ ਅਤੇ ਇਸ ਦੇ ਵਿਅਕਤੀਗਤ ਰੂਪ ਵਿਚ ਕੁਝ ਖਾਸ ਅਧਿਕਾਰਾਂ ਦਾ ਮਾਣ ਪ੍ਰਾਪਤ ਕਰਦੇ ਹਨ ਜੋ ਕਿ ਉਨ੍ਹਾਂ ਨੂੰ ਅਜਿਹੇ ਅਧਿਕਾਰ ਅਤੇ ਸਹੂਲਤਾਂ ਪ੍ਰਦਾਨ ਕਰਦੇ ਹਨ ਜਿਨ੍ਹਾਂ ਤੋਂ ਬਿਨਾਂ ਸਦਨ ਅਤੇ ਇਸ ਦੇ ਮੈਂਬਰ ਆਪਣੇ ਫਰਜ਼ਾਂ ਨੂੰ ਸੁਯੋਗਤਾ ਅਤੇ ਸਰਲਤਾ ਸਹਿਤ ਨਿਭਾ ਨਹੀਂ ਸਕਦੇ । ਜਦੋਂ ਵੀ ਕਦੇ ਖਾਸ ਅਧਿਕਾਰਾਂ ਦੀ ਉਲੰਘਣਾ ਦਾ ਮਸਲਾ ਉਠਾਇਆ ਜਾਂਦਾ ਹੈ ਤਾਂ ਸਦਨ ਦੀ ਇਸ ਨੂੰ ਹੱਲ ਕਰਨ ਦੀ ਸ਼ਕਤੀ ਹੋਣ ਦੇ ਬਾਵਜੂਦ ਵੀ ਇਸ ਨੂੰ ਆਮ ਤੌਰ ਤੇ ਖਾਸ ਅਧਿਕਾਰੀਆਂ ਦੀ ਕਮੇਟੀ ਦੇ ਹਵਾਲੇ ਕਰ

ਦਿੱਤਾ ਜਾਂਦਾ ਹੈ। ਅਧਿਐਨ ਅਤੇ ਜਾਂਚ ਪੜਤਾਲ ਕਰਨ ਵਾਸਤੇ ਇਹ ਕਮੇਟੀਆਂ ਦੋਹਾਂ ਹੀ ਸਦਨਾਂ ਦੇ ਮੁਖੀਆਂ ਵਲੋਂ ਆਮ ਤੌਰ ਤੇ ਹਰ ਸਾਲ ਹੀ ਗਠਿਤ ਕੀਤੀਆਂ ਜਾਂਦੀਆਂ ਹਨ। ਲੋਕ ਸਭਾ ਵਿਚ ਇਸ ਦੇ 15 ਤੇ ਰਾਜ ਸਭਾ ਵਿਚ 10 ਮੈਂਬਰ ਹੁੰਦੇ ਹਨ।

ਇਸ ਕਮੇਟੀ ਦੇ ਕੰਮ ਅਰਧ-ਨਿਆਂਇਕ ਕਿਸਮ ਦੇ ਹੁੰਦੇ ਹਨ ਤੇ ਇਸ ਕੋਲ ਵਧੇਰੇ ਅਧਿਕਾਰ ਹੁੰਦੇ ਹਨ। ਇਸ ਦੀਆਂ ਲੱਭਤਾਂ ਨੂੰ ਮਾਨਤਾ ਭਾਵੇਂ ਅੰਤ ਵਿਚ ਸਦਨ ਨੇ ਹੀ ਦੇਣੀ ਹੁੰਦੀ ਹੈ ਪਰ ਇਹ ਸੰਸਦ ਦੇ ਭਰੋਸੇ ਦੀ ਪਾਤਰ ਹੁੰਦੀ ਹੈ ਤੇ ਇਸ ਦੀਆਂ ਸਿਫਾਰਸ਼ਾਂ ਨੂੰ ਕਦੇ ਕਦੇ ਹੀ ਰੱਦ ਕੀਤਾ ਜਾਂਦਾ ਹੈ। ਇਹ ਕਮੇਟੀ ਸੰਸਦ ਅਤੇ ਸ਼ਕਤੀਆਂ ਦੀ ਰੱਖਵਾਲੀ ਕਰਨ ਵਿਚ ਅਹਿਮ ਭੂਮਿਕਾ ਨਿਭਾਉਂਦੀ ਹੈ।

### (V) ਛਾਣਬੀਣ ਕਮੇਟੀਆਂ

**ਸਰਕਾਰੀ ਭਰੋਸਿਆਂ ਦੀ ਕਮੇਟੀ :** ਸਦਨ ਵਿਚ ਬਿਲਾਂ, ਮਤਿਆਂ ਆਦਿ ਤੇ ਬਹਿਸ ਦੌਰਾਨ ਜਾਂ ਉੱਤਰ ਦਿੰਦਿਆਂ ਮੰਤਰੀ ਅਕਸਰ ਕੋਈ ਭਰੋਸਾ ਇਕਰਾਰ ਜਾਂ ਇਰਾਦਾ ਜਾਂ ਕੋਈ ਮਸਲਾ ਵਿਚਾਰਨ ਜਾਂ ਕਾਰਵਾਈ ਕਰਨ ਬਾਰੇ ਜਾਂ ਬਾਅਦ ਵਿਚ ਸਦਨ ਅੱਗੇ ਪੂਰੀ ਜਾਣਕਾਰੀ ਦੇਣ ਲਈ ਪੇਸ਼ ਕਰ ਦਿੰਦਾ ਹੈ। ਅਜਿਹੇ ਭਰੋਸਿਆਂ ਨੂੰ ਅਮਲ ਵਿਚ ਲਿਆਉਣ ਦੇ ਕਾਰਜ ਤੇ ਨਜ਼ਰ ਰਖਣ ਲਈ ਸੰਸਦ ਦੇ ਹਰ ਸਦਨ ਵਿਚ ਇਕ ਸਰਕਾਰੀ ਭਰੋਸਿਆਂ ਦੀ ਕਮੇਟੀ ਸਥਾਪਤ ਹੁੰਦੀ ਹੈ। ਲੋਕ ਸਭਾ ਦੀ ਕਮੇਟੀ ਵਿਚ 15 ਅਤੇ ਰਾਜ ਸਭਾ ਵਿਚ ਇਸ ਦੇ 10 ਮੈਂਬਰ ਹੁੰਦੇ ਹਨ।

ਇਸ ਕਮੇਟੀ ਦੇ ਕੰਮ ਹਨ ਮੰਤ੍ਰੀਆਂ ਵਲੋਂ ਸਦਨ ਵਿਚ ਦਿੱਤੇ ਗਏ ਭਰੋਸਿਆ ਦੀ ਜਾਂਚ ਪੜਤਾਲ ਕਰਕੇ ਸਦਨ ਨੂੰ ਰਿਪੋਰਟ ਦੇਣੀ ਕਿ ਇਹ ਭਰੋਸੇ ਕਿੱਥੋਂ ਤੱਕ ਲਾਗੂ ਕਰ ਦਿੱਤੇ ਗਏ ਹਨ ਤੇ ਕਿੱਥੇ ਲਾਗੂ ਕੀਤੇ ਗਏ ਹਨ ਤੇ ਇਹ ਭਰੋਸੇ ਉਸ ਮੰਤਵ ਲਈ ਘੱਟ ਤੋਂ ਘੱਟ ਲੋੜੀਂਦੇ ਸਮੇਂ ਵਿਚ ਪੂਰੇ ਕਰ ਦਿੱਤੇ ਗਏ ਹਨ ਕਿ ਨਹੀਂ।

**ਅਧੀਨ ਕਾਨੂੰਨ ਘੜਨੀ ਕਮੇਟੀ :** ਸੰਸਦ ਕਿਸੇ ਅਧੀਨ ਸੰਸਥਾ ਜਾਂ ਕਾਰਜਕਾਰੀ ਅਧਿਕਾਰੀ ਵਲੋਂ ਵਰਤੀਆਂ ਗਈਆਂ ਤੇ ਉਸ ਵਲੋਂ ਦਿੱਤੀਆਂ ਗਈਆਂ ਸੰਵਿਧਾਨਕ ਸ਼ਕਤੀਆਂ 'ਤੇ ਡੂੰਘੀ ਘੋਖਵੀਂ ਨਜ਼ਰ ਅਤੇ ਨਿਯੰਤਰਣ ਰਖਦੀ ਹੈ। ਇਨ੍ਹਾਂ ਤੇ ਯਕੀਨੀ ਅਤੇ ਅਸਰਦਾਇਕ ਲਗਾਤਾਰ ਨਿਯੰਤਰਣ ਰਖਣ ਲਈ ਤਾਂ ਕਿ ਪ੍ਰਬੰਧਕੀ ਪ੍ਰਣਾਲੀ ਅਜਿਹੀ ਸ਼ਕਤੀ ਦੀ ਦੁਰਵਰਤੋਂ ਨਾ ਕਰ ਸਕੇ ਸੰਸਦ ਦੇ ਹਰ ਸਦਨ ਕੋਲ ਅਧੀਨ ਕਾਨੂੰਨ ਘੜਨੀ ਕਮੇਟੀ ਮੌਜੂਦ ਹੈ। ਹਰ ਸਦਨ ਦੀ ਅਜਿਹੀ ਕਮੇਟੀ ਦੇ 15-15 ਮੈਂਬਰ ਹੁੰਦੇ ਹਨ ਜੋ ਕਿ ਸਪੀਕਰ ਜਾਂ ਚੇਅਰਮੈਨ ਹੀ ਨਾਮਜ਼ਦ ਕਰਦਾ ਹੈ। ਆਮ ਤੌਰ ਤੇ ਇਹ ਕਮੇਟੀ ਹਰ ਸਾਲ ਗਠਿਤ ਹੁੰਦੀ ਹੈ। ਇਸ ਕਮੇਟੀ ਦੇ ਮੁੱਖ ਕੰਮ ਹਨ ਜਾਂਚ ਪੜਤਾਲ ਕਰਕੇ ਸਦਨ ਨੂੰ ਰਿਪੋਰਟ ਭੇਜਣੀ ਕਿ ਕੀ ਨਿਯਮ, ਉਪ-ਨਿਯਮ, ਕਾਨੂੰਨ, ਸਹਾਇਕ ਨਿਯਮ ਆਦਿ ਜੋ ਸਿਧਾਂਤ ਦੁਆਰਾ ਦਿੱਤੀਆਂ ਗਈਆਂ ਜਾਂ ਸੰਸਦ ਵਲੋਂ ਸੌਂਪੀਆਂ ਗਈਆਂ ਸ਼ਕਤੀਆਂ ਕਾਨੂੰਨੀ ਤੌਰ ਤੇ ਪੂਰੀ ਤਰ੍ਹਾਂ

ਵਰਤੋਂ ਵਿਚ ਲਿਆਂਦੀਆਂ ਗਈਆਂ ਹਨ ਕਿ ਨਹੀਂ ਤੇ ਉਸੇ ਤਰ੍ਹਾਂ ਵਰਤੀਆਂ ਗਈਆਂ ਜਿਵੇਂ ਕਿ ਇਹ ਦਿੱਤੀਆਂ ਜਾਂ ਸੌਂਪੀਆਂ ਗਈਆਂ ਹਨ। ਇਹ ਕਮੇਟੀ ਉਨ੍ਹਾਂ ਸਾਰੇ ਬਿਲਾਂ ਦੀ ਪਰਖ ਵੀ ਕਰਦੀ ਹੈ ਜੋ ਕਿ ਕਿਸੇ ਅਧੀਨ ਸੰਸਥਾ ਨੂੰ ਕਾਨੂੰਨ ਘੜਨ ਦਾ ਅਧਿਕਾਰ ਸੌਂਪਦੇ ਹਨ ਤਾਂ ਇਹ ਵੇਖਿਆ ਜਾਵੇ ਕਿ ਕਾਨੂੰਨ ਜਾਂ ਹੁਕਮ ਸਦਨ ਦੀ ਮੇਜ਼ ਤੇ ਰਖਣ ਲਈ ਢੁੱਕਵੀਆਂ ਕਾਰਵਾਈਆਂ ਇਸ ਵਿਚ ਕਰ ਦਿੱਤੀਆਂ ਗਈਆਂ ਹਨ ਕਿ ਨਹੀਂ। ਇਨ੍ਹਾਂ ਨਿਯਮਾਂ ਅਤੇ ਹੁਕਮਾਂ ਦੀ ਪਰਖ ਕਰਦਿਆਂ ਜੋ ਕਿ ਇਸ ਤਰ੍ਹਾਂ ਸੌਂਪੀ ਗਈ ਤਾਕਤ ਦੁਆਰਾ ਪਾਸ ਕੀਤੇ ਗਏ ਹਨ। ਕਮੇਟੀ ਦਾ ਫ਼ਰਜ਼ ਇਸ ਦੇ ਨਾਲ ਹੀ ਇਹ ਗੱਲ ਵੀ ਯਕੀਨੀ ਬਣਾਉਣਾ ਹੁੰਦਾ ਹੈ ਕਿ ਉਹ ਕਾਨੂੰਨ ਜਾਂ ਹੁਕਮ ਨਾ ਤਾਂ ਕੋਈ ਟੈਕਸ ਲਾਉਣ ਦਾ ਸੁਝਾਅ ਦੇਣ ਨਾ ਹੀ ਪੱਕੇ ਫੰਡ ਵਿਚੋਂ ਖ਼ਰਚਾ ਕਰਵਾਉਣ। ਇਹ ਕਿਸੇ ਵੀ ਤਰ੍ਹਾਂ ਪ੍ਰਤੱਖ ਜਾ ਅਪ੍ਰਤੱਖ ਰੂਪ ਵਿਚ ਅਦਾਲਤਾਂ ਦੇ ਨਿਆਂਇਕ ਅਧਿਕਾਰ ਦੀ ਉਲੰਘਣਾ ਵੀ ਨਾ ਕਰਨ। ਅਤੇ ਇਹ ਕਿ ਇਨ੍ਹਾਂ ਦੇ ਪ੍ਰਕਾਸ਼ਨ ਵਿਚ ਨਾਜਾਇਜ਼ ਢਿੱਲ ਨਾ ਹੋਵੇ ਤੇ ਇਨ੍ਹਾਂ ਨੂੰ ਸੰਸਦ ਅੱਗੇ ਰਖਣ ਵਿਚ ਦੇਰੀ ਨਾ ਹੋ ਜਾਏ।

ਜੇ ਇਹ ਕਮੇਟੀ ਇਸ ਸਿੱਟੇ ਤੇ ਪੁੱਜੇ ਕਿ ਕਾਨੂੰਨ ਘੜਨੀਆਂ ਸ਼ਕਤੀਆਂ ਸੌਂਪਦੇ ਬਿਲ ਵਿਚਲਾ ਵਿਸ਼ਾ ਪੂਰੀ ਤਰ੍ਹਾਂ ਜਾਂ ਅੰਸ਼ਕ ਰੂਪ ਵਿਚ ਰੱਦ ਜਾਂ ਤਰਮੀਮ ਕੀਤਾ ਜਾਣਾ ਚਾਹੀਦਾ ਹੈ ਤਾਂ ਇਸ ਬਿਲ ਨੂੰ ਵਿਚਾਰੇ ਜਾਣ ਤੋਂ ਪਹਿਲਾਂ ਸਦਨ ਨੂੰ ਰਿਪੋਰਟ ਭੇਜ ਸਕਦੀ ਹੈ। ਕਮੇਟੀ ਇਸ ਗੱਲ ਤੇ ਵੀ ਨਜ਼ਰ ਰਖਦੀ ਹੈ ਕਿ ਸਰਕਾਰ ਇਸ ਦੀਆਂ ਸਿਫ਼ਾਰਸ਼ਾਂ ਨੂੰ ਲਾਗੂ ਕਰਨਾ ਯਕੀਨੀ ਬਣਾਏ।

ਰਿਪੋਰਟਾਂ ਦੁਆਰਾ ਕਮੇਟੀ ਨੇ ਪ੍ਰਬੰਧਕੀ ਪ੍ਰਣਾਲੀ ਵਲੋਂ ਵਰਤੀਆਂ ਜਾਣ ਵਾਲੀਆਂ ਵਿਸ਼ਾਲ ਖੁਲ੍ਹੀਆਂ ਸ਼ਕਤੀਆਂ ਨੂੰ ਨਿਯਮਤ ਅਤੇ ਨਿਯੰਤਰਣ ਕਰਨ ਦਾ ਯਤਨ ਕੀਤਾ ਹੈ। ਇਸ ਮੁੱਖ ਮੰਤਵ ਨਾਲ ਕਿ ਉਹ ਸ਼ਹਿਰੀਆਂ ਵਿਰੁੱਧ ਕਿਸੇ ਜ਼ਿਆਦਤੀ ਜਾਂ ਕਿਸੇ ਗ਼ਲਤ ਕਾਰਵਾਈ ਨੂੰ ਰੋਕ ਸਕੇ। ਮਰਹੂਮ ਸ੍ਰੀ ਜੀ. ਵੀ. ਮਾਵਲੰਕਰ, ਭਾਰਤੀ ਸੰਸਦ ਦੇ ਪਹਿਲੇ ਸਪੀਕਰ ਦੀ ਰਾਏ ਸੀ ਕਿ ਅਧੀਨ ਕਾਨੂੰਨ ਘੜਨੀ ਕਮੇਟੀ ਸੰਸਦ ਦੇ ਫ਼ਰਜ਼ਾਂ ਦੀ ਰੱਖਵਾਲੀ ਕਰਦੀ ਹੈ ਤੇ ਪ੍ਰਬੰਧਕੀ ਪ੍ਰਣਾਲੀ ਨੂੰ ਸੰਸਦ ਦੀ ਇੱਛਾ ਅਨੁਸਾਰ ਸੀਮਾਵਾਂ ਵਿਚ ਰਖਦੀ ਹੈ।

**ਸਦਨ ਵਿਚ ਰੱਖੇ ਜਾਣ ਵਾਲੇ ਕਾਗਜ਼ਾਂ ਬਾਰੇ ਕਮੇਟੀ :** ਹਰ ਸੈਸ਼ਨ ਵਿਚ ਸਰਕਾਰ ਸੰਸਦ ਅੱਗੇ ਕੁਝ ਬਿਆਨ, ਰਿਪੋਰਟਾਂ ਅਤੇ ਕਾਗਜ਼-ਪੱਤਰ ਪੇਸ਼ ਕਰਦੀ ਹੈ ਜੋ ਜਾਂ ਤਾਂ ਸੰਵਿਧਾਨਕ/ਕਾਨੂੰਨੀ ਧਾਰਾ ਦੇ ਬਾਰੇ ਹੁੰਦਾ ਹੈ ਜਾਂ ਸਵਾਲਾਂ ਦੇ ਜਵਾਬਾਂ ਦੇ ਰੂਪ ਵਿਚ ਹੁੰਦੇ ਹਨ ਤਾਂ ਕਿ ਸੰਸਦ ਦੇ ਮੈਂਬਰਾਂ ਨੂੰ ਵੱਖ ਵੱਖ ਮਸਲਿਆਂ ਬਾਰੇ ਸੂਚਿਤ ਕੀਤਾ ਜਾ ਸਕੇ ਜਦ ਕਿ ਇਹਨਾਂ ਰਿਪੋਰਟਾਂ ਜਾਂ ਕਾਗਜ਼-ਪੱਤਰਾਂ ਵਿਚੋਂ ਕੁਝ ਤਾਂ ਵੱਖ ਵੱਖ ਸੰਸਦੀ ਕਮੇਟੀਆਂ ਨੂੰ ਸੌਂਪੇ ਗਏ ਹਨ ਜਿਨ੍ਹਾਂ ਵਿਚ ਕਿ ਅਧੀਨ ਕਾਨੂੰਨ ਘੜਨੀ ਕਮੇਟੀ ਵੀ ਸ਼ਾਮਲ ਹੁੰਦੀ ਹੈ। ਇਨ੍ਹਾਂ ਵਿਚੋਂ ਬਹੁਤਾ ਕੰਮ ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼ਾਂ ਬਾਰੇ ਕਮੇਟੀ ਕੋਲ ਰਹਿੰਦਾ ਹੈ ਤਾਂ ਕਿ ਉਹ ਵੇਰਵੇ ਸਹਿਤ ਜਾਂਚ ਕਰ

ਸਕੇਤੇ ਕਮੇਟੀ ਹਰ ਸਦਨ ਵਿਚ ਗਠਿਤ ਹੁੰਦੀ ਹੈ। ਲੋਕ ਸਭਾ ਦੀ ਕਮੇਟੀ ਵਿਚ 15 ਤੇ ਰਾਜ ਸਭਾ ਦੀ ਕਮੇਟੀ ਵਿਚ 10 ਮੈਂਬਰ ਹੁੰਦੇ ਹਨ।

ਇਹ ਕਮੇਟੀ ਸਦਨ ਦੀ ਮੇਜ਼ ਤੇ ਰੱਖੇ ਗਏ ਸਾਰੇ ਹੀ ਕਾਗਜ਼ ਪੱਤਰਾਂ ਦੀ ਪੜਤਾਲ ਕਰਕੇ ਸਦਨ ਨੂੰ ਨੁਕਸਾਂ ਬਾਰੇ ਰਿਪੋਰਟ ਦਿੰਦੀ ਹੈ ਜੋ ਕਿ ਸੰਵਿਧਾਨ ਐਕਟ ਨਿਯਮ ਦੇ ਕਾਇਦਿਆਂ ਅਨੁਸਾਰ ਹੁੰਦੇ ਹਨ ਜਿਨ੍ਹਾਂ ਅਨੁਸਾਰ ਇਹ ਰੱਖੇ ਗਏ ਹਨ ਜਾਂ ਇਨ੍ਹਾਂ ਕਾਗਜ਼ਾਂ ਨੂੰ ਸੰਸਦ ਅੱਗੇ ਰਖਣ ਵਿਚ ਬਿਨਾਂ ਵਜ੍ਹਾ ਦੇਰੀ ਹੋ ਗਈ ਹੋਵੇ। ਇਸ ਤਰ੍ਹਾਂ ਇਹ ਕਮੇਟੀ ਆਮ ਕਰਕੇ ਪ੍ਰਬੰਧਕੀ ਪ੍ਰਣਾਲੀ ਉਤੇ ਸੰਸਦੀ ਨਿਯੰਤਰਣ ਲਾਗੂ ਕਰਦੀ ਹੈ। ਉਹਨਾਂ ਇਲਾਕਿਆਂ ਵਿਚ ਜਿਥੇ ਕਿ ਇਹ ਆਪਣੇ 1975 ਤੋਂ ਗਠਿਤ ਹੋਣ ਤਕ ਅਣਹੋਂਦ ਵਿਚ ਸੀ।

**ਪੱਟੀਦਰਜ ਜ਼ਾਤੀਆਂ ਅਤੇ ਪੱਟੀਦਰਜ ਕਬੀਲਿਆਂ ਦੀ ਭਲਾਈ ਬਾਰੇ ਕਮੇਟੀ :** ਭਾਰਤ ਦੇ ਸੰਵਿਧਾਨ ਵਿਚ ਪੱਟੀਦਰਜ ਜਾਤੀਆਂ ਅਤੇ ਪੱਟੀਦਰਜ ਕਬੀਲਿਆਂ ਦੀ ਭਲਾਈ ਬਾਰੇ ਕਈ ਬਚਾਉ ਮੁਹੱਈਆ ਕੀਤੇ ਹਨ ਅਤੇ ਇਨ੍ਹਾਂ ਦਾ ਧਿਆਨ ਰਖਣ ਲਈ, ਲਾਗੂ ਕਰਵਾਉਣ ਲਈ ਵੀ ਪ੍ਰਬੰਧਕੀ ਢਾਂਚਾ ਹੈ। ਇਸ ਬਾਰੇ ਪੱਟੀਦਰਜ ਜ਼ਾਤੀਆਂ ਅਤੇ ਪੱਟੀਦਰਜ ਕਬੀਲਿਆਂ ਬਾਰੇ ਕਮਿਸ਼ਨਰ ਆਪਣੀ ਰਿਪੋਰਟ ਰਾਸ਼ਟਰਪਤੀ ਨੂੰ ਭੇਜਦਾ ਹੈ ਜੋ ਕਿ ਬਾਅਦ ਵਿਚ ਸੰਸਦ ਅੱਗੇ ਪੇਸ਼ ਕੀਤੀ ਜਾਂਦੀ ਹੈ। ਓਥੇ ਇਸ ਤੇ ਵਿਚਾਰ ਕੀਤੀ ਜਾਂਦੀ ਹੈ। ਪੱਟੀਦਰਜ ਜ਼ਾਤੀਆਂ ਅਤੇ ਪੱਟੀ-ਦਰਜ ਕਬੀਲਿਆਂ ਬਾਰੇ ਕਮਿਸ਼ਨਰ ਦੀਆਂ ਸਿਫਾਰਸ਼ਾਂ ਨੂੰ ਅਸਰਦਾਇਕ ਢੰਗ ਨਾਲ ਲਾਗੂ ਕਰਵਾਉਣਾ ਯਕੀਨੀ ਬਨਾਉਣ ਲਈ ਸੰਸਦ ਨੇ ਇਕ ਪੱਟੀਦਰਜ ਜ਼ਾਤੀਆਂ ਅਤੇ ਪੱਟੀਦਰਜ ਕਬੀਲਿਆਂ ਦੀ ਭਲਾਈ ਬਾਰੇ ਕਮੇਟੀ ਦੀ ਸਥਾਪਨਾ ਕੀਤੀ ਹੈ।

ਇਸ ਕਮੇਟੀ ਵਿਚ 40 ਮੈਂਬਰ ਹੁੰਦੇ ਹਨ — 20 ਲੋਕ ਸਭਾ ਤੇ 10 ਰਾਜ ਸਭਾ ਵਿਚੋਂ ਚੁਣੇ ਜਾਂਦੇ ਹਨ ਤੇ ਸੰਸਦ ਦਾ ਹਰ ਸਦਨ ਆਪਣੇ ਮੈਂਬਰਾਂ ਦੀ ਆਪ ਚੋਣ ਕਰਦਾ ਹੈ।

ਇਸ ਕਮੇਟੀ ਦੇ ਮੁੱਖ ਕੰਮ ਪੱਟੀਦਰਜ ਜ਼ਾਤੀਆਂ ਅਤੇ ਪੱਟੀਦਰਜ਼ ਕਬੀਲਿਆਂ ਦੀ ਰਿਪੋਰਟ 'ਤੇ ਵਿਚਾਰ ਕਰਨਾ ਅਤੇ ਸੰਸਦ ਨੂੰ ਰਿਪੋਰਟ ਭੇਜਣਾ ਹੁੰਦਾ ਹੈ ਕਿ ਕੀ ਕੁਝ ਕੀਤਾ ਗਿਆ ਹੈ ਤੇ ਕੀ ਕੁਝ ਸਰਕਾਰ ਨੂੰ ਕਰਨਾ ਚਾਹੀਦਾ ਹੈ। ਅਸਲ ਵਿਚ ਇਹ ਕਮੇਟੀ ਇਨ੍ਹਾਂ ਸ਼੍ਰੇਣੀਆਂ ਨਾਲ ਸੰਬੰਧਿਤ ਹਰ ਰਿਪੋਰਟ ਦੀ ਪਰਖ ਕਰਦੀ ਹੈ ਸਮੇਤ ਉਨ੍ਹਾਂ ਦੀਆਂ ਵੱਖ ਵੱਖ ਸੇਵਾਵਾਂ ਵਿਚ ਪ੍ਰਤਿਨਿਧਤਾ ਦੇ ਅਤੇ ਇਨ੍ਹਾਂ ਨਾਲ ਸੰਬੰਧਿਤ ਭਲਾਈ ਦੇ ਪ੍ਰੋਗਰਾਮਾਂ ਆਦਿ ਬਾਰੇ ਵੀ ਰਿਪੋਰਟ ਭੇਜਦੀ ਹੈ। ਸੰਮਤੀ ਇਹ ਵੀ ਸੁਨਿਸਚਤ ਕਰਦੀ ਹੈ ਕਿ ਪਿਛੜੇ ਵਰਗਾਂ ਦੇ ਲਈ ਸੰਵਿਧਾਨਕ ਰੱਖਿਆ ਨੂੰ ਪ੍ਰਭਾਵੀ ਢੰਗ ਨਾਲ ਲਾਗੂ ਕੀਤਾ ਜਾਵੇ।

### (Vi) ਸੇਵਾ ਕਮੇਟੀਆਂ

ਕੁਝ ਅਜਿਹੀਆਂ ਕਮੇਟੀਆਂ ਦੀ ਸਥਾਪਨਾ ਵੀ ਕੀਤੀ ਜਾਂਦੀ ਹੈ ਜੋ ਕਿ ਮੈਂਬਰਾਂ

ਨੂੰ ਦਿੱਤੀਆਂ ਜਾਣ ਵਾਲੀਆਂ ਵੱਖ ਵੱਖ ਤਰ੍ਹਾਂ ਦੀਆਂ ਸਹੂਲਤਾਂ ਅਤੇ ਸੇਵਾਵਾਂ 'ਤੇ ਨਜ਼ਰ ਰਖਦੀਆਂ ਹਨ । ਇਹ ਉਹਨਾਂ ਮਸਲਿਆਂ ਤੇ ਵੀ ਗ਼ੌਰ ਕਰਦੀ ਹੈ ਜੋ ਕਿ ਸੰਸਦ ਦੇ ਦੋਹਾਂ ਹੀ ਸਦਨਾਂ ਦੇ ਮੈਂਬਰਾਂ ਨਾਲ ਅਤੇ ਉਹਨਾਂ ਦੇ ਕਾਰਜ ਨਾਲ ਸੰਬੰਧ ਰਖਦੇ ਹਨ । ਇਹ ਹਨ ਆਮ ਮੰਤਵਾਂ ਦੀ ਕਮੇਟੀ, ਸਦਨ ਕਮੇਟੀ, ਲਾਇਬ੍ਰੇਰੀ ਕਮੇਟੀ ਅਤੇ ਸੰਸਦ ਮੈਂਬਰਾਂ ਦੀ ਤਨਖ਼ਾਹਾਂ ਅਤੇ ਭੱਤਿਆਂ ਬਾਰੇ ਸਾਂਝੀ ਕਮੇਟੀ ।

**ਆਮ ਮੰਤਵਾਂ ਦੀ ਕਮੇਟੀ :** ਹਰ ਸਦਨ ਵਿਚ ਇਕ ਆਮ ਮੰਤਵਾਂ ਦੀ ਕਮੇਟੀ ਹੁੰਦੀ ਹੈ । ਹਰ ਸਦਨ ਦਾ ਮੁੱਖੀ ਇਸ ਦਾ ਵੀ ਮੁੱਖੀ ਹੁੰਦਾ ਹੈ । ਇਸ ਵਿਚ ਵੱਖ ਵੱਖ ਹਾਲਤਾਂ ਅਧੀਨ ਡਿਪਟੀ ਸਪੀਕਰ ਜਾਂ ਡਿਪਟੀ ਚੇਅਰਮੇਨ ਉਸ ਸਦਨ ਦੀਆਂ ਸਾਰੀਆਂ ਮੌਜੂਦ ਕਮੇਟੀਆਂ ਦੇ ਮੁੱਖੀ, ਸਾਰੀਆਂ ਮਨਜ਼ੂਰ ਸ਼ੁਦਾ ਪਾਰਟੀਆਂ ਜਾਂ ਟੋਲੀਆਂ ਦੇ ਨੇਤਾ ਅਤੇ ਅਜਿਹੇ ਮੈਂਬਰ ਸਦਨ ਦਾ ਮੁੱਖੀ ਨਿਯੁਕਤ ਕਰਦਾ ਹੈ ।

ਇਹ ਕਮੇਟੀ ਉਨ੍ਹਾਂ ਅਸਥਾਈ ਮਸਲਿਆਂ ਬਾਰੇ ਸਲਾਹ ਦੇਣ ਲਈ ਗਠਿਤ ਕੀਤੀ ਜਾਂਦੀ ਹੈ ਜੋ ਸਦਨ ਅਤੇ ਇਸ ਦੇ ਮੈਂਬਰਾਂ ਨਾਲ ਸੰਬੰਧਿਤ ਹੁੰਦੇ ਹਨ ਜੋ ਕਿ ਹੋਰ ਕਿਸੇ ਵੀ ਸੰਸਦੀ ਕਮੇਟੀ ਦੇ ਦਾਇਰੇ ਵਿਚ ਨਹੀਂ ਆਉਂਦੇ ਤੇ ਜੋ ਕਿ ਇਸ ਸੰਬੰਧ ਵਿਚ ਸਮੇਂ ਸਮੇਂ ਇਸ ਕਮੇਟੀ ਨੂੰ ਸੌਂਪੇ ਜਾਂਦੇ ਹਨ ।

**ਸਦਨ ਕਮੇਟੀ :** ਸੰਸਦ ਦੇ ਹਰ ਸਦਨ ਵਿਚ ਇਕ ਸਦਨ ਕਮੇਟੀ ਹੁੰਦੀ ਹੈ ਜੋ ਕਿ ਮੁੱਖ ਤੌਰ ਤੇ ਮੈਂਬਰਾਂ ਦੀ ਰਿਹਾਇਸ਼, ਭੋਜਨ ਤੇ ਡਾਕਟਰੀ ਸਹਾਇਤਾ ਦੇ ਮਸਲਿਆਂ ਨਾਲ ਸੰਬੰਧਿਤ ਹੁੰਦੀ ਹੈ ।

**ਲਾਇਬ੍ਰੇਰੀ ਕਮੇਟੀ :** ਲਾਇਬ੍ਰੇਰੀ ਕਮੇਟੀ ਦੋਹਾਂ ਹੀ ਸਦਨਾਂ ਦੀ ਸਾਂਝੀ ਕਮੇਟੀ ਹੁੰਦੀ ਹੈ । ਇਸ ਵਿਚ ਲੋਕ ਸਭਾ ਦੇ 6 ਮੈਂਬਰ (ਡਿਪਟੀ ਸਪੀਕਰ ਸਮੇਤ) ਸਪੀਕਰ ਨਾਮਜ਼ਦ ਕਰਦਾ ਹੈ ਅਤੇ ਰਾਜ ਸਭਾ ਦੇ ਤਿੰਨ ਮੈਂਬਰ ਚੇਅਰਮੇਨ ਨਾਮਜ਼ਦ ਕਰਦਾ ਹੈ । ਇਹ ਹਰ ਸਾਲ ਗਠਿਤ ਕੀਤੀ ਜਾਂਦੀ ਹੈ । ਇਸ ਕਮੇਟੀ ਦਾ ਮੁੱਖ ਕੰਮ ਇਹ ਹੈ ਕਿ ਉਹ ਮੈਂਬਰਾਂ ਨੂੰ ਲਾਇਬ੍ਰੇਰੀ ਦੀ ਵਰਤੋਂ ਵਿਚ ਸਹਾਇਤਾ ਦੇਵੇ ਅਤੇ ਅਜਿਹੀਆਂ ਹੀ ਹੋਰ ਸੇਵਾਵਾਂ ਜਿਵੇਂ ਕਿ ਹਵਾਲਾ ਖੋਜ ਅਤੇ ਦਸਤਾਵੇਜ਼ੀਕਰਨ । ਇਹ ਸਪੀਕਰ ਨੂੰ ਕਿਤਾਬਾਂ ਦੀ ਚੋਣ ਵਾਸਤੇ ਸਿਫਾਰਸ਼ ਕਰਦੀ ਹੈ । ਇਸ ਨਾਲ ਸੰਬੰਧਿਤ ਨਿਯਮ ਬਣਾਉਣੇ ਅਤੇ ਇਸ ਦੀ ਭਵਿੱਖੀ ਵਿਉਂਤ ਆਦਿ ।

**ਸੰਸਦ ਮੈਂਬਰਾਂ ਦੀਆਂ ਤਨਖਾਹਾਂ ਅਤੇ ਭੱਤਿਆਂ ਬਾਰੇ ਸਾਂਝੀ ਕਮੇਟੀ :** ਇਹ ਕਮੇਟੀ ਸੰਸਦ ਮੈਂਬਰਾਂ ਦੀਆਂ ਤਨਖਾਹਾਂ ਅਤੇ ਭੱਤਿਆਂ ਦੇ ਐਕਟ ਅਧੀਨ ਨਿਯਮ ਬਣਾਉਣ ਵਾਸਤੇ 1954 ਵਿਚ ਗਠਿਤ ਕੀਤੀ ਗਈ ਸੀ । ਇਸ ਵਿਚ ਲੋਕ ਸਭਾ ਦੇ 10 ਤੇ ਰਾਜ ਸਭਾ ਦੇ 5 ਮੈਂਬਰ ਹੁੰਦੇ ਹਨ ।

ਇਸ ਕਮੇਟੀ ਦੇ ਕੰਮ ਹਨ ਦੋਹਾਂ ਹੀ ਸਦਨਾਂ ਦੇ ਮੈਂਬਰਾਂ ਲਈ ਭਾਰਤ ਸਰਕਾਰ ਨਾਲ ਸਲਾਹ ਮਸ਼ਵਰੇ ਤੋਂ ਬਾਅਦ ਡਾਕਟਰੀ, ਰਿਹਾਇਸ਼, ਟੈਲੀਫ਼ੋਨ ਅਤੇ ਡਾਕ

ਸਹੂਲਤਾਂ ਵਰਗੇ ਮਸਲਿਆਂ ਬਾਰੇ ਨਿਯਮ ਬਣਾਉਣੇ ਅਤੇ ਆਮ ਕਰਕੇ ਉਨ੍ਹਾਂ ਦੇ ਰੋਜ਼ਾਨਾ ਅਤੇ ਸਫ਼ਰ ਭੱਤਿਆਂ ਦਾ ਪ੍ਰਬੰਧ ਕਰਨਾ ਆਦਿ ।

## ਸਿੱਟਾ

ਸਰਕਾਰ ਇਨ੍ਹਾਂ ਸੰਸਦੀ ਕਮੇਟੀਆਂ ਦੀਆਂ ਸਿਫ਼ਾਰਸ਼ਾਂ ਬਾਰੇ ਖੁਲ੍ਹ ਦਿਲੀ ਵਖਾਉਂਦੀ ਹੈ ਅਤੇ ਆਮ ਕਰਕੇ ਇਨ੍ਹਾਂ ਵਿਚੋਂ ਬਹੁਤੀਆਂ ਨੂੰ ਪ੍ਰਵਾਨ ਕਰ ਲੈਂਦੀ ਹੈ । ਕਮੇਟੀ ਰਿਪੋਰਟਾਂ ਪ੍ਰਬੰਧਕੀ ਪ੍ਰਣਾਲੀ ਵਿਚ ਡਰ ਅਤੇ ਸਤਿਕਾਰ ਪੈਦਾ ਕਰਦੀਆਂ ਹਨ । ਕਿਸੇ ਵੀ ਸੰਸਦੀ ਕਮੇਟੀ ਵਲੋਂ ਡੂੰਘੀ ਜਾਂਚ ਪੜਤਾਲ ਦੀ ਸੰਭਾਵਨਾ ਹੀ ਪ੍ਰਬੰਧਕੀ ਪ੍ਰਣਾਲੀ 'ਤੇ ਗਹਿਰਾ ਅਸਰ ਪਾ ਦਿੰਦੀ ਹੈ । ਲਾਪ੍ਰਵਾਹੀ ਲਿਹਾਜ਼ਦਾਰੀ ਅਤੇ ਨੁਕਸਾਨ ਵਰਗੇ ਕੰਮ ਤਾਂ ਇਸ ਸਾਧਾਰਨ ਡਰ ਨਾਲ ਹੀ ਨਹੀਂ ਕੀਤੇ ਜਾਂਦੇ ਕਿ ਕਿਤੇ ਸੰਸਦੀ ਕਮੇਟੀ ਦੀ ਨਜ਼ਰ ਵਿਚ ਆ ਜਾਣ ਤੋਂ ਬਾਅਦ ਲੋਕਾਂ ਵਿਚ ਨਸ਼ਰ ਹੋ ਸਕਦੇ ਹਨ । ਇਨ੍ਹਾਂ ਕਮੇਟੀਆਂ ਦੀਆਂ ਰਿਪੋਰਟਾਂ ਮੈਂਬਰਾਂ ਦੇ ਨਾਲ ਨਾਲ ਆਮ ਜਨਤਾ ਵਾਸਤੇ ਵੀ ਬੜੀਆਂ ਜਾਣਕਾਰੀ ਭਰਪੂਰ ਹੁੰਦੀਆਂ ਹਨ ।

ਇਹ ਗੱਲ ਨਿਰਸੰਕੋਚ ਕਹੀ ਜਾ ਸਕਦੀ ਹੈ ਕਿ ਲੋਕ ਸਭਾ ਦੀਆਂ ਇਹ ਕਮੇਟੀਆਂ ਭਾਰਤੀ ਰਾਜਸੀ ਬਣਤਰ ਵਾਸਤੇ ਇਕ ਸਹਾਇਕ ਮੋੜ ਸਾਬਤ ਹੋਈਆਂ ਹਨ । ਆਪਣੀਆਂ ਨਿਰੰਤਰ ਨਜ਼ਰਸਾਨੀਆਂ ਅਤੇ ਸਰਕਾਰੀ ਮਹਿਕਮਿਆਂ ਦੀ ਸੁਥਰੀ ਅਤੇ ਉਸਾਰੂ ਆਲੋਚਨਾ ਸਦਕਾ ਇਹ ਕਮੇਟੀਆਂ ਸੰਸਦ ਦੇ ਅਸਰਦਾਇਕ ਚਾਲਣ ਪ੍ਰਤਿ ਇਕ ਵਿਲੱਖਣ ਯੋਗਦਾਨ ਪਾਉਂਦੀਆਂ ਹਨ ਤੇ ਇਨ੍ਹਾਂ ਨੇ ਦੇਸ਼ ਵਿਚ ਸੰਸਦੀ ਸੰਸਥਾਵਾਂ ਨੂੰ ਆਮ ਕਰਕੇ ਮਜ਼ਬੂਤ ਕਰਨ ਵਿਚ ਇਕ ਮਹੱਤਵਪੂਰਨ ਭੂਮਿਕਾ ਅਦਾ ਕੀਤੀ ਹੈ ।

ਬਾਅਦ ਵਿਚ ਭਾਵੇਂ ਵੱਖ ਵੱਖ ਖੇਤਰਾਂ ਵਿਚ ਇਹ ਅਹਿਸਾਸ ਪੈਦਾ ਹੋ ਰਿਹਾ ਹੈ ਕਿ ਭਾਰਤੀ ਸੰਸਦ ਦੀ ਕਮੇਟੀ ਪ੍ਰਣਾਲੀ ਨੂੰ ਆਧੁਨਿਕ ਭਲਾਈ ਰਾਜ ਦੀਆਂ ਵੱਧ ਰਹੀਆਂ ਗੁੰਝਲਾਂ ਦੇ ਰੂਬਰੂ ਹੋਰ ਸੁਧਾਰਿਆ ਜਾਵੇ । ਇਸ ਸਮੇਂ ਸਾਡੇ ਕੋਲ ਵਿਸ਼ਾ ਆਧਾਰਿਤ ਜਾਂ ਮੰਤਰਾਲਾ ਜਾਂ ਮਹਿਕਮਾ ਆਧਾਰਿਤ ਨਿਪੁੰਨ ਕਮੇਟੀਆਂ ਵਰਗੀ ਕੋਈ ਸੰਸਥਾ ਨਹੀਂ ਜਿਵੇਂ ਕਿ ਕਈ ਹੋਰ ਥਾਂ ਹਨ ਜੋ ਕਿ ਪ੍ਰਬੰਧਕੀ ਪ੍ਰਣਾਲੀ ਦੇ ਕੰਮ ਵਿਚ ਡੂੰਘਾਈ ਸਹਿਤ ਨਿਰੰਤਰ ਜਾਂਚ-ਪੜਤਾਲ ਕਰਦੀ ਹੋਈ ਪ੍ਰਬੰਧਕੀ ਪ੍ਰਣਾਲੀ ਦੇ ਸਾਰੇ ਹੀ ਤਾਣੇ ਬਾਣੇ ਨੂੰ ਆਪਣੀ ਲਪੇਟ ਵਿਚ ਲੈ ਸਕੇ । ਸੰਵਿਧਾਨਕ ਪਾਸੇ ਵੀ ਭਾਵੇਂ ਖ਼ਾਸ ਖ਼ਾਸ ਗੱਲਾਂ ਬਾਰੇ ਚੋਣ ਕਮੇਟੀਆਂ ਹਨ ਜੋ ਕਿ ਸਮੇਂ ਸਮੇਂ ਨਿਯੁਕਤ ਕੀਤੀਆਂ ਜਾਂਦੀਆਂ ਰਹਿੰਦੀਆਂ ਹਨ, ਪਰ ਸਾਡੇ ਕੋਲ ਅਜਿਹੀਆਂ ਪੱਕੀਆਂ ਕਮੇਟੀਆਂ ਨਹੀਂ ਹਨ ਜਿਨ੍ਹਾਂ ਨੂੰ ਕਿ ਸੰਵਿਧਾਨਕ ਸੁਝਾਅ ਆਪਣੇ ਆਪ ਹੀ ਸੌਂਪੇ ਜਾ ਸਕਦੇ ਹੋਣ । ਸ਼ਾਇਦ ਇਹ ਗੱਲ ਠੀਕ ਰਹੇ ਕਿ ਇਕ ਵਿਸ਼ਾ ਆਧਾਰਿਤ ਕਮੇਟੀਆਂ, ਸੰਗਠਿਤ ਤਾਣਾ ਬਾਣਾ ਉਸਾ-ਰਿਆ ਜਾਵੇ ਜਿਸ ਕੋਲ ਕਿ ਸਰਕਾਰ ਦੇ ਵੱਖ ਵੱਖ ਮਹਿਕਮਿਆਂ ਉਤੇ ਨਿਰੰਤਰ ਰੂਪ ਵਿਚ ਨਿਗਰਾਨੀ ਕਰਨ ਦੀਆਂ ਢੁੱਕਵੀਆਂ ਸ਼ਕਤੀਆਂ ਹੋਣ । ਉਹ ਬਜਟ ਸੁਝਾਵਾਂ ਅਤੇ ਕਾਨੂੰਨੀ ਸੁਝਾਵਾਂ ਬਾਰੇ ਆਪੋ ਆਪਣੇ ਵਿਸ਼ਾ ਖੇਤਰਾਂ ਵਿਚ ਤਬਦੀਲੀ ਕਰ ਸਕਣ ਅਤੇ ਇਸ ਤਰ੍ਹਾਂ ਵਰਤਮਾਨ ਬੋਝ ਦਾ ਕੁਝ ਹਿੱਸਾ ਵੰਡਾ ਸਕਣ । ਅਜਿਹੀਆਂ ਕਮੇਟੀਆਂ

ਦੀ ਸਥਾਪਨਾ ਸੰਸਦ ਨੂੰ ਇਸ ਯੋਗ ਬਣਾ ਦਏਗੀ ਕਿ ਉਹ ਸਰਕਾਰੀ ਸਰਗਰਮੀਆਂ ਤੇ ਨਿਰੰਤਰ ਨਿਗਰਾਨੀ ਰਖ ਸਕੇ ਤੇ ਇਸ ਦੇ ਨਾਲ ਹੀ ਕਾਰਜਕਾਰਨੀ ਦੇ ਵਿਸ਼ੇ ਖੇਤਰ ਦੇ ਅੰਦਰ ਆਏ ਸਾਰੇ ਸੁਝਾਵਾਂ ਦੀ ਜਾਂਚ ਪੜਤਾਲ ਕਰ ਸਕੇ ।

ਭਾਰਤੀ ਸੰਸਦੀ ਕਮੇਟੀ ਦੀ ਪ੍ਰਣਾਲੀ ਵਿਚ ਕੁਝ ਸੁਝਾਅ ਲਿਆਉਂਦਿਆਂ ਜੋ ਅਹਿਮ ਗੱਲ ਧਿਆਨ ਗੋਚਰੇ ਰਖਣੀ ਚਾਹੀਦੀ ਹੈ, ਉਹ ਇਹ ਹੈ ਕਿ ਇਕ ਸੰਸਦੀ ਰਾਜ-ਪ੍ਰਬੰਧ ਵਿਚ ਕਮੇਟੀਆਂ ਨੂੰ ਕਦੇ ਵੀ ਮਜ਼ਬੂਤ ਨਹੀਂ ਹੋਣ ਦੇਣਾ ਚਾਹੀਦਾ ਜਾਂ ਸ਼ਕਤੀ ਦੇ ਸੁਤੰਤਰ ਕੇਂਦਰ ਨਹੀਂ ਬਣਨ ਦੇਣਾ ਚਾਹੀਦਾ । ਭਾਵ ਇਹ ਹੈ ਕਿ ਇਹ ਸੰਵਿਧਾਨਕ ਜਾਂ ਕਾਰਜ ਪਾਲਿਕਾ ਦਾ ਕੰਮ ਨਾ ਕਰਨ, ਇਨ੍ਹਾਂ ਦੀ ਭੂਮਿਕਾ ਪੂਰਕ ਅਤੇ ਸਹਾਇਕ ਹੋਣੀ ਚਾਹੀਦੀ ਹੈ ਤੇ ਇਹ ਇਕ ਮਿੱਤਰ ਆਲੋਚਕ ਜਾਂ ਅੰਦਰੂਨੀ ਪ੍ਰਬੰਧਕ ਲੇਖਾਕਾਰ ਵਜੋਂ ਹੋਣ । ਇਸ ਤਰ੍ਹਾਂ ਕਮੇਟੀ ਸੁਧਾਰਾਂ ਦਾ ਮੰਤਵ ਸਾਡੀਆਂ ਕਮੇਟੀਆਂ ਨੂੰ ਸੌਂਪਿਆ ਗਿਆ ਕਾਰਜ ਵਧੇਰੇ ਅਸਰਦਾਇਕ ਢੰਗ ਨਾਲ ਨੇਪਰੇ ਚਾੜ੍ਹਨਾ ਹੋਣਾ ਚਾਹੀਦਾ ਹੈ ।[16]

## ਹਵਾਲੇ

1. ਵੇਖੋ ਸੁਭਾਸ਼ ਸੀ. ਕੇਸ਼ਯਪ ਦੀ ਪੁਸਤਕ **ਕਮੇਟੀਜ਼ ਇਨ ਇੰਡੀਅਨ ਲੋਕ ਸਭਾ** ਇੰਨ ਜਾਨ ਡੀ. ਲੀਜ਼ ਐਂਡ ਮਾਲਕਮ ਸ਼ਾ (ਸੰਪਾਦਕ) **ਕਮੇਟੀਜ਼ ਇਨ ਲੇਜਿਸਲੇਚਰ : ਏ ਕੰਪੈਰੇਟਿਵ ਸਟੱਡੀ,** ਡਿਊਕ ਯੂਨੀਵਰਸਿਟੀ ਪ੍ਰੈਸ, 1979, ਸਫ਼ੇ 279 ਤੋਂ 300
2. ਵੇਖੋ ਆਰਟੀਕਲ 88 ਤੇ 105
3. ਸੁਭਾਸ਼ ਸੀ. ਕੇਸ਼ਯਪ ਦੀ ਉਪਰੋਕਤ ਪੁਸਤਕ, ਸਫ਼ਾ 297
4. ਨਿਯਮ 254
5. ਨਿਯਮ 256 ਤੇ 258
6. ਨਿਯਮ 267, 270 ਤੇ 263 ਅਤੇ ਨਿਰਦੇਸ਼ 50 (1), 56 ਤੇ 57
7. ਨਿਯਮ 266, 268, 261, 262, 276 ਅਤੇ 277
8. ਨਿਯਮ 279 (1) ਅਤੇ ਨਿਰਦੇਸ਼ 68 (1), 71-ਏ (1 ਤੋਂ 3) 56 ਤੇ 65 (1)
9. ਨਿਯਮ 309, 311, 312-ਬੀ, ਤੇ ਨਿਰਦੇਸ਼ 99 (1)
10. ਨਿਯਮ 310 ਤੇ ਨਿਰਦੇਸ਼ 98
11. ਇਹ ਕਮੇਟੀ ਪਹਿਲੀ ਵਾਰ ਮਾਂਟੇਗੁ : ਚੈਮਸਫੋਰਡ ਰੀਫਾਰਮਜ਼ 1919 ਦੇ ਅਧੀਨ 1921 ਵਿਚ ਬਣਾਈ ਗਈ ਸੀ । 1954-55 ਤੋਂ ਪਹਿਲਾਂ ਇਸ ਦੇ 15 ਮੈਂਬਰ ਸਨ ਜੋ ਕੇਵਲ ਲੋਕ ਸਭਾ ਵਿਚੋਂ ਹੀ ਲਏ ਗਏ ਸਨ ।
12. ਨਿਯਮ 308
13. ਨਿਯਮ 308 (3)

14. ਨਿਯਮ 312 ਏ ਦੀ ਚੌਥੀ ਸੂਚੀ ਅਤੇ ਨਿਯਮ 312 ਏ ਦਾ (i-iii)
15. ਖ਼ੁਦਮੁਖਤਿਆਰ ਤੇ ਕਾਨੂੰਨੀ ਸੰਸਥਾਵਾਂ ਦੀਆਂ ਸਾਲਾਨਾ ਰਿਪੋਰਟਾਂ ਸਮੇਂ ਸਮੇਂ ਨਿਯੁਕਤ ਕੀਤੀਆਂ ਜਾਂਦੀਆਂ ਕਮੇਟੀਆਂ ਅਤੇ ਕਮਿਸ਼ਨਾਂ ਦੀਆਂ ਰਿਪੋਰਟਾਂ, ਰਾਸ਼ਟਰਪਤੀ ਵਲੋਂ ਲਏ ਗਏ ਆਰਡੀਨੈਂਸ, ਸੰਵਿਧਾਨਕ ਨਿਯਮ ਅਤੇ ਹੁਕਮ ਕਾਰਜ-ਪੱਤਰਾਂ ਦੀਆਂ ਉਹ ਸ਼੍ਰੇਣੀਆਂ ਜੋ ਕਿ ਤਾਲਿਕਾ ਵਿਚ ਰਖੀਆਂ ਜਾਂਦੀਆਂ ਹਨ ।
16. ਹੋਰ ਅਧਿਐਨ ਲਈ ਦੇਖੋ ਸੁਭਾਸ਼ ਸੀ. ਕੇਸ਼ਯਪ, ਏ ਨਿਊ ਪਾਰਲੀਆਮੈਂਟਰੀ ਇਨੀਸ਼ੀਏਟਿਵ-ਸਬਜੈਕਟ ਬੇਸਡ ਕਮੇਟੀਜ਼ ਆਫ ਪਾਰਲੀਆਮੈਂਟ, **ਇਕਨਾਮਿਕ ਐਂਡ ਪੁਲੀਟੀਕਲ ਵੀਕਲੀ,** 6 ਅਕਤੂਬਰ, 1990; ਬਜਟ ਐਂਡ ਪਾਰਲੀਆਮੈਂਟ—ਨੀਡ ਫਾਰ ਈਨੋਵੇਸ਼ਨਜ, **ਇਕਨਾਮਿਕ ਟਾਈਮਜ,** 3 ਮਾਰਚ 1991 ਅਤੇ ਏ ਕੇਸ ਫਾਰ ਬਜਟ ਕਮੇਟੀਜ, **ਨੇਸ਼ਨਲ ਹੇਰਲਡ,** 16 ਨਵੰਬਰ 1990.

# 12

# ਸੰਸਦ ਦੀਆਂ ਸੇਵਾਵਾਂ

## ਸੰਸਦ ਦੇ ਸਦਨਾਂ ਦਾ ਸਕੱਤਰੇਤ

ਜਿਵੇਂ ਕਿ ਅਸੀਂ ਜਾਣਦੇ ਹਾਂ ਕਿ ਕਿਸੇ ਵੀ ਦੇਸ਼ ਦੀ ਵਿਧਾਨਿਕ ਪ੍ਰਣਾਲੀ ਆਪਣੀਆਂ ਹੀ ਪ੍ਰਵਾਨ ਕੀਤੀਆਂ ਹੋਈਆਂ ਨੀਤੀਆਂ ਨੂੰ ਸਾਕਾਰ ਕਰਨ ਲਈ ਜਾਂ ਇਸ ਸੰਬੰਧੀ ਕਿਸੇ ਵੀ ਕਾਰਜ ਪਾਲਿਕਾ ਵਿਚ ਸ਼ਾਮਲ ਨਹੀਂ ਹੁੰਦੀ। ਫਿਰ ਵੀ ਲੋਕਾਂ ਦੀ ਇਕ ਨੁਮਾਇੰਦਾ ਸੰਸਥਾ ਹੋਣ ਦੇ ਨਾਤੇ ਇਹ ਉਨ੍ਹਾਂ ਦੀ ਪ੍ਰਭੂ ਸੱਤਾ ਦੀ ਨਿਗਾਹਬਾਨ ਹੈ। ਇਸ ਨੂੰ ਉਨ੍ਹਾਂ ਦੇ ਹਿਤਾਂ ਦਾ ਖਿਆਲ ਰੱਖਣਾ ਪੈਂਦਾ ਹੈ ਤੇ ਉਹ ਸਭ ਕੁਝ ਕਰਨਾ ਜ਼ਰੂਰੀ ਹੋ ਜਾਂਦਾ ਹੈ ਜੋ ਕਿ ਕਾਰਜ ਪਾਲਿਕਾ ਨੂੰ ਸੰਵਿਧਾਨ ਦੇ ਵਿਚ ਹੀ ਕੰਮ ਕਰਨ ਲਈ ਯਕੀਨੀ ਬਣਾ ਸਕੇ।

ਜੇ ਦੇਸ਼ ਦੀ ਵਿਧਾਨਿਕ ਪ੍ਰਣਾਲੀ ਦੇ ਮੈਂਬਰ ਆਪਣੇ ਹੱਕਾਂ ਦੀ ਵਰਤੋਂ ਬਗੈਰ ਕਿਸੇ ਡਰ ਜਾਂ ਲਿਹਾਜ਼ ਦੇ ਕਰਨ ਤਾਂ ਉਹ ਨਿਸਚੇ ਹੀ ਸਰਕਾਰੀ ਕਮਜ਼ੋਰੀਆਂ ਨੂੰ ਉਘਾੜਨ ਦਾ ਮਾਨ ਪ੍ਰਾਪਤ ਕਰ ਸਕਦੇ ਹਨ ਤੇ ਇਸ ਤਰ੍ਹਾਂ ਉਹ ਸਰਕਾਰ ਦੀ ਕਾਰ-ਗੁਜ਼ਾਰੀ ਨੂੰ ਜਨਤਾ ਦੇ ਦ੍ਰਿਸ਼ਟੀਗੋਚਰ ਕਰਦੇ ਹਨ। ਵਿਧਾਨਕ ਪ੍ਰਣਾਲੀ ਅਤੇ ਵਿਧਾਨ ਮੰਡਲ ਇਸ ਕਾਰਜ ਨੂੰ ਅਸਰਦਾਰ ਢੰਗ ਅਤੇ ਸਮਰਥਾ ਨਾਲ ਸਿਰਫ ਓਦੋਂ ਹੀ ਕਰ ਸਕਦੇ ਹਨ ਜਦ ਕਿ ਉਨ੍ਹਾਂ ਕੋਲ ਆਪਣੀ ਸਕੱਤਰੇਤ ਹੋਵੇ, ਜੋ ਕਿ ਕਾਰਜ ਪਾਲਿਕਾ ਦੇ ਨਿਯੰਤਰਣ ਤੋਂ ਮੁਕਤ ਹੋਵੇ। ਜੇ ਸੰਸਦੀ ਲੋਕਰਾਜ ਨੇ ਲੋਕਾਂ ਦੇ ਸਰਵੋਤਮ ਹਿਤਾਂ ਲਈ ਕਾਰਜ ਕਰਨਾ ਹੈ ਤਾਂ ਅਜਿਹੇ ਸਕੱਤਰੇਤ ਦੀ ਸੁਤੰਤਰਤਾ ਜ਼ਰੂਰੀ ਹੈ। ਕਿਉਂਕਿ ਗੱਲ ਵਿਧਾਨਿਕ ਪ੍ਰਣਾਲੀ ਕੋਲ ਹੀ ਹੈ ਕਿ ਮੈਂਬਰ ਸਰਕਾਰੀ ਨੀਤੀਆਂ ਬਾਰੇ ਸਵਾਲ ਕਰਨ ਅਤੇ ਵਿਚਾਰ ਕਰ ਸਕਣ ਤੇ ਇਹ ਮੁੱਖੀ ਹੀ ਹੁੰਦਾ ਹੈ ਜੋ ਸਕੱਤਰੇਤ ਦੀ ਸਹਾਇਤਾ ਨਾਲ ਫ਼ੈਸਲਾ ਲੈਂਦਾ ਹੈ ਕਿ ਕਿਹੜਾ ਸਵਾਲ ਜਾਂ ਬਹਿਸ ਦਾਖਲ ਕੀਤਾ ਜਾਵੇ ਜਾਂ ਨਾ। ਤੇ ਇਸ ਮੁੱਖੀ ਦੇ ਫ਼ੈਸਲੇ ਹੀ ਕਾਰਜ ਪਾਲਿਕਾ ਦੇ ਪ੍ਰਭਾਵ ਹੇਠ ਆ ਜਾਣ ਤਾਂ ਸੰਸਦੀ ਲੋਕ-ਰਾਜ ਦਾ ਅਸਲੀ ਆਧਾਰ ਹੀ ਖ਼ਤਰੇ ਵਿਚ ਪੈ ਜਾਵੇਗਾ।

ਭਾਰਤ ਦੀ ਵਿਧਾਨਿਕ ਪ੍ਰਣਾਲੀ ਵਾਸਤੇ ਇਕ ਵੱਖਰੇ ਸਕੱਤਰੇਤ ਦੀ ਕਲਪਨਾ ਜੋ ਕਿ ਸਰਕਾਰ ਤੋਂ ਨਿਰਲੇਪ ਅਤੇ ਸੁਤੰਤਰ ਹੋਵੇ ਸਭ ਤੋਂ ਪਹਿਲਾਂ ਜਨਵਰੀ 1926

ਵਿਚ ਹੋਈ ਜਦ ਕਿ ਵਿਠਲ ਭਾਈ ਪਟੇਲ ਵਲੋਂ ਆਯੋਜਿਤ ਕੀਤੀ ਗਈ ਭਾਰਤ ਦੀਆਂ ਸੰਵਿਧਾਨਕ ਸੰਸਥਾਵਾਂ ਦੇ ਮੁੱਖੀਆਂ ਦੀ ਕਾਨਫਰੰਸ ਨੇ ਕੇਂਦਰੀ ਵਿਧਾਨ ਸਭਾ ਵਾਸਤੇ ਇਕ ਵੱਖਰੇ ਦਫ਼ਤਰ ਦੇ ਨਿਰਮਾਣ ਬਾਰੇ ਸੁਝਾਅ ਦਾ ਇਕ ਮਤਾ ਪਾਸ ਕੀਤਾ। ਇਸ ਤੋਂ ਬਾਅਦ ਉਸ ਸਮੇਂ ਦੀ ਕੇਂਦਰੀ ਵਿਧਾਨ ਸਭਾ ਵਿਚ ਵੀ ਇਕ ਮਤਾ ਪਾਸ ਕੀਤਾ ਗਿਆ ਜੋ ਕਿਸੇ ਹੋਰ ਵਲੋਂ ਨਹੀਂ ਬਲਕਿ ਮੋਤੀ ਲਾਲ ਨਹਿਰੂ ਵਲੋਂ ਸੀ ਤੇ ਇਸ ਦੀ ਇਕ ਹੋਰ ਉੱਘੇ ਨੇਤਾ ਲਾਲਾ ਲਾਜਪਤ ਰਾਏ ਨੇ ਤਾਈਦ ਕੀਤੀ। ਇਹ 22 ਸਤੰਬਰ 1928 ਦੀ ਗੱਲ ਹੈ। ਇਹ ਮਤਾ ਵੀ ਇਕ ਵੱਖਰੇ ਵਿਧਾਨ ਸਭਾਈ ਮਹਿਕਮੇ ਦੀ ਲੋੜ ਵਾਸਤੇ ਸੀ। ਇਸ ਮਤੇ ਦਾ ਪਾਸ ਹੋਣਾ ਹੀ ਅਸਲ ਵਿਚ ਵਿਧਾਨ ਸਭਾਈ ਮਹਿਕਮੇ ਦੀ ਸ਼ਕਤੀ ਅਤੇ ਸਿਰਜਣਾ ਦਾ ਸਰੋਤ ਸੀ। ਇਸ ਦੇ ਸਿੱਟੇ ਵਜੋਂ 10 ਜਨਵਰੀ 1929 ਨੂੰ ਇਕ ਵਿਧਾਨ ਸਭਾਈ ਮਹਿਕਮਾ ਇਕ ਵੱਖਰੇ ਤੇ ਖ਼ੁਦਮੁਖਤਿਆਰ ਰੂਪ ਵਿਚ ਸਿਰਜਿਆ ਗਿਆ ਤੇ ਇਹ ਗਵਰਨਰ ਜਨਰਲ ਦੇ ਅਧੀਨ ਇਕ ਮਹਿਕਮਾ ਸੀ ਅਤੇ ਵਿਧਾਨ ਸਭਾ ਦਾ ਪ੍ਰਧਾਨ ਇਸ ਦਾ ਕਾਰਜਕਾਰੀ ਮੁੱਖੀ ਸੀ।[1]

## ਆਜ਼ਾਦੀ ਤੋਂ ਬਾਅਦ ਦੀ ਸਥਿਤੀ

26 ਜਨਵਰੀ 1950 ਤੱਕ ਇਸ ਮਹਿਕਮੇ ਦਾ ਨਾਂ ਇਹੋ ਰਿਹਾ ਜਦ ਕਿ ਭਾਰਤ ਦੇ ਸੰਵਿਧਾਨ ਲਾਗੂ ਹੋ ਜਾਣ ਨਾਲ ਅਤੇ ਅਸਥਾਈ ਸੰਸਦ ਦੀ ਸਿਰਜਨਾ ਨਾਲ ਇਸ ਦਾ ਨਾਂ ਸੰਸਦ ਸਕੱਤਰੇਤ ਕਰ ਦਿੱਤਾ ਗਿਆ। ਏਥੋਂ ਤਕ ਕਿ ਦੋ ਵੱਖਰੇ ਸਦਨਾਂ ਰਾਜ ਸਭਾ ਅਤੇ ਲੋਕ ਸਭਾ ਦਾ ਸਕੱਤਰੇਤ ਸੰਸਦ ਸਕੱਤਰੇਤ ਹੀ ਕਹਿਲਾਉਂਦਾ ਰਿਹਾ ਜਦ ਕਿ ਨਵਾਂ ਸਕੱਤਰੇਤ ਰਾਜ ਸਲਾਹਕਾਰ ਸਕੱਤਰੇਤ ਕਾਇਮ ਕਰ ਦਿੱਤਾ ਗਿਆ। ਇਹਨਾਂ ਦੇ ਨਾਂ 1954 ਵਿਚ ਕਰਮਵਾਰ ਹਿੰਦੀ ਵਰਣਮਾਲਾ ਅਨੁਸਾਰ ਲੋਕ ਸਭਾ ਸਕੱਤਰੇਤ ਅਤੇ ਰਾਜ ਸਭਾ ਸਕੱਤਰੇਤ ਕਰ ਦਿੱਤੇ ਗਏ।

## ਸੰਵਿਧਾਨਕ ਆਧਾਰ

ਦੋਹਾਂ ਹੀ ਸਦਨਾਂ ਵਾਸਤੇ ਵੱਖ ਅਤੇ ਸੁਤੰਤਰ ਸਕੱਤਰੇਤਾਂ ਦੀ ਕਾਇਮੀ ਪਿੱਛੇ ਇਹ ਮੰਤਵ ਰਿਹਾ ਹੈ ਕਿ ਕਾਰਜੀ ਜ਼ਿੰਮੇਦਾਰੀ ਦੇ ਸੰਕਲਪਾਂ ਨੂੰ ਅਤੇ ਸੰਸਦ ਪ੍ਰਤਿ ਪ੍ਰਬੰਧਕੀ ਲੇਖੇ ਜੋਖੇ ਦੇ ਕੰਮ ਨੂੰ ਅਸਰਦਾਰ ਅਤੇ ਬੇਲਾਗ ਬਣਾਇਆ ਜਾਵੇ। ਅਸਲ ਵਿਚ ਭਾਰਤੀ ਸੰਵਿਧਾਨ ਨੇ ਹੀ ਇਸ ਮਹਾਨ ਲੋੜ ਨੂੰ ਅਨੁਭਵ ਕਰ ਲਿਆ ਸੀ ਜਦ ਕਿ ਆਰਟੀਕਲ 73 ਤੇ 75 ਜ਼ੋਰ ਦਿੰਦੇ ਹਨ ਕਿ ਮੰਤਰੀ ਮੰਡਲ ਪ੍ਰਧਾਨ ਮੰਤਰੀ ਸਮੇਤ ਸਾਂਝੇ ਤੌਰ ਤੇ ਲੋਕ ਸਭਾ ਪ੍ਰਤਿ ਜ਼ਿੰਮੇਦਾਰ ਹੋਏਗਾ। ਆਰਟੀਕਲ 98 ਦੀ ਕਲਾਜ਼ 1 ਹਰ ਸਦਨ ਵਾਸਤੇ ਵੱਖਰੇ ਅਮਲੇ ਦੀ ਗੱਲ ਕਰਦੀ ਹੈ ਤੇ ਦੋਹਾਂ ਵਾਸਤੇ ਇਕ ਸਮਾਨ ਸੇਵਾਵਾਂ ਦੀ ਆਗਿਆ ਦਿੰਦੀ ਹੈ। ਏਸੇ ਆਰਟੀਕਲ ਦੀ ਕਲਾਜ਼ 2 ਸੰਸਦ ਨੂੰ ਅਧਿਕਾਰ ਦੇਂਦੀ ਹੈ ਕਿ ਉਹ ਦੋਹਾਂ ਹੀ ਸਦਨਾਂ ਦੇ ਸਕੱਤਰੇਤਾਂ ਦੀ ਅਮਲੀ ਭਰਤੀ ਅਤੇ ਸੇਵਾ ਸ਼ਰਤਾਂ ਨੂੰ ਨਿਯਮਤ ਕਰਨ ਲਈ ਵਿਧੀਆਂ ਬਣਾਏ ਅਤੇ ਕਲਾਜ਼ 3 ਵਿਚ ਇਹ ਅਧਿਕਾਰ ਦੇਂਦੀ ਹੈ ਕਿ ਜਦੋਂ ਤਕ ਸੰਸਦ ਅਜਿਹੇ ਨਿਯਮ ਨਹੀਂ ਬਣਾਉਂਦੀ ਤਾਂ ਰਾਸ਼ਟਰਪਤੀ ਦੋਹਾਂ ਹੀ ਸਦਨਾਂ ਦੇ ਮੁਖੀਆਂ ਨਾਲ ਸਲਾਹ ਮਸ਼ਵਰਾ ਕਰਕੇ ਉਹਨਾਂ ਦੀ ਭਰਤੀ ਅਤੇ ਸੇਵਾ

ਨੂੰ ਨਿਯਮਤ ਕਰਨ ਵਾਸਤੇ ਨਿਯਮ ਬਣਾ ਲਵੇ। ਹੁਣ ਤੱਕ ਸੰਸਦ ਨੇ ਸੰਵਿਧਾਨ ਦੇ ਆਰਟੀਕਲ 98 ਦੀ ਕਲਾਜ਼ 2 ਅਧੀਨ ਕੋਈ ਨਿਯਮ ਨਹੀਂ ਬਣਾਏ ਪਰ 1 ਅਕਤੂਬਰ, 1955 ਨੂੰ ਆਰਟੀਕਲ 98 ਦੀ ਕਲਾਜ਼ 3 ਦੇ ਅਧੀਨ ਲੋਕ ਸਭਾ ਸਕੱਤਰੇਤ (ਭਰਤੀ ਅਤੇ ਸੇਵਾ ਸ਼ਰਤਾਂ) ਨਿਯਮ 1955 ਘੜੇ ਅਤੇ ਰਾਸ਼ਟਰਪਤੀ ਨੇ ਸਪੀਕਰ ਨਾਲ ਸਲਾਹ ਮਸ਼ਵਰਾ ਕਰਕੇ ਲਾਗੂ ਕਰ ਦਿੱਤੇ। ਅਜਿਹੇ ਹੀ ਨਿਯਮ ਰਾਜ ਸਭਾ ਸਕੱਤਰੇਤ ਵਾਸਤੇ 1957 ਵਿਚ ਘੜੇ ਗਏ ਅਤੇ ਰਾਸ਼ਟਰਪਤੀ ਨੇ ਚੇਅਰਮੈਨ ਨਾਲ ਸਲਾਹ ਮਸ਼ਵਰਾ ਕਰਕੇ ਪਾਸ ਕਰ ਦਿੱਤੇ।

## ਵੱਖਰੀ ਭਰਤੀ ਅਤੇ ਸੇਵਾਂ ਸ਼ਰਤਾਂ

ਸੰਸਦ ਦੀਆਂ ਸਕੱਤਰੇਤਾਂ ਵਿਚ ਨਿਯੁਕਤ ਕੀਤੇ ਜਾਂਦੇ ਵਿਅਕਤੀਆਂ ਦੀ ਭਰਤੀ ਅਤੇ ਸੇਵਾ ਸ਼ਰਤਾਂ ਨੂੰ ਉਤੇ ਜ਼ਿਕਰ ਕੀਤੇ ਗਏ ਨਿਯਮਾਂ ਅਧੀਨ ਨਿਯਮਤ ਕੀਤਾ ਜਾਂਦਾ ਹੈ।[2] ਉਹ ਮੁਕਾਬਲੇ ਦੇ ਇਮਤਿਹਾਨਾਂ ਦੁਆਰਾ ਆਪਣੀ ਭਰਤੀ ਆਪ ਕਰਦੇ ਹਨ। ਇਸ ਤਰ੍ਹਾਂ ਸਕੱਤਰੇਤਾਂ ਸਪੀਕਰ ਜਾਂ ਚੇਅਰਮੈਨ ਦੀ ਸਰਵਉਚ ਅਗਵਾਈ ਅਤੇ ਪ੍ਰਬੰਧ ਹੇਠ ਆਪਣੀਆਂ ਸੁਤੰਤਰ ਪਛਾਣਾਂ ਰਖਦੀਆਂ ਹੋਈਆਂ ਕਾਰਜਸ਼ੀਲ ਹਨ। ਪੂਰਨ ਸਥਾਪਤ ਹੋ ਚੁਕੀਆਂ ਰਵਾਇਤਾਂ ਅਨੁਸਾਰ ਭਾਰਤ ਸਰਕਾਰ ਵਲੋਂ ਮੰਤਰੀਆਂ ਅਤੇ ਮਹਿਕਮਿਆਂ ਨੂੰ ਉਹਨਾਂ ਦੇ ਅਮਲੇ ਦੀਆਂ ਸੇਵਾ-ਸ਼ਰਤਾਂ ਬਾਰੇ ਦਿੱਤੇ ਗਏ ਹੁਕਮ ਆਪਣੇ ਆਪ ਹੀ ਲੋਕ ਸਭਾ ਅਤੇ ਰਾਜ ਸਭਾ ਦੇ ਅਧਿਕਾਰੀਆਂ ਅਤੇ ਅਮਲੇ ਉਤੇ ਲਾਗੂ ਹੋ ਸਕਦੇ ਹਨ। ਇਨ੍ਹਾਂ ਸਾਰੇ ਸਰਕਾਰੀ ਹੁਕਮਾਂ ਦੀ ਪੁਣਛਾਣ ਕੀਤੀ ਜਾਂਦੀ ਹੈ। ਜੇ ਯੋਗ ਹੋਵੇ ਤਾਂ ਇਨ੍ਹਾਂ ਦੀਆਂ ਧਾਰਾਵਾਂ ਨੂੰ ਜਿਉਂ ਦਾ ਤਿਉਂ ਦੋਹਾਂ ਸਕੱਤਰੇਤਾਂ ਦੇ ਅਧਿ-ਕਾਰੀਆਂ ਅਤੇ ਅਮਲੇ ਤੇ ਲਾਗੂ ਕਰ ਦਿੱਤਾ ਜਾਂਦਾ ਹੈ। ਇਨ੍ਹਾਂ ਨੂੰ ਪ੍ਰਵਾਨ ਕਰਨ ਅਤੇ ਲਾਗੂ ਕਰਨ ਦੇ ਹੁਕਮ ਬਿਨਾਂ ਸਰਕਾਰ ਨਾਲ ਸਲਾਹ ਭਰਤੀ ਅਤੇ ਸੇਵਾ ਸ਼ਰਤਾਂ ਦੇ ਹੁਕਮਾਂ ਅਧੀਨ ਜਾਰੀ ਕੀਤੇ ਜਾਂਦੇ ਹਨ। ਜਿਥੇ ਕਿਤੇ ਮਾਇਕ ਹੁਕਮਾਂ ਵਿਚ ਬਦਲਾਓ ਜਾਂ ਸੁਧਾਰ ਦੀ ਲੋੜ ਮਹਿਸੂਸ ਕੀਤੀ ਜਾਏ ਤਾਂ ਪ੍ਰਵਾਨਗੀ ਦੇ ਹੁਕਮ ਵਿੱਤ ਮੰਤਰਾਲੇ ਨਾਲ ਸਲਾਹ ਮਸ਼ਵਰਾ ਕਰਕੇ ਲਾਗੂ ਕੀਤੇ ਜਾਂਦੇ ਹਨ। ਜੇ ਇਸ ਵਿਧਾਨਕ ਸਕੱਤਰੇਤ ਦੇ ਅਮਲੇ ਨੂੰ ਗ੍ਰਹਿ ਮੰਤਰਾਲੇ, ਵਿੱਤ ਮੰਤਰਾਲੇ ਜਾਂ ਕਿਸੇ ਹੋਰ ਸਰਕਾਰੀ ਮਹਿਕਮੇ ਉਤੇ ਨੌਕਰੀ ਸੰਬੰਧੀ ਕਾਨੂੰਨਾਂ, ਤਰੱਕੀਆਂ, ਤਨਖ਼ਾਹ ਸਕੇਲਾਂ ਆਦਿ ਬਾਰੇ ਨਿਰਭਰ ਹੋਣਾ ਪੈਂਦਾ ਹੈ ਤਾਂ ਪ੍ਰਤੱਖ ਹੀ ਹੈ ਕਿ ਉਹ ਕਾਰਜਕਾਰਨੀ ਸਮੇਤ ਸੁਤੰਤਰ ਨਾ ਹੁੰਦੇ।

## ਸੰਸਦ ਦੇ ਦੋਹਾਂ ਸਦਨਾਂ ਦਾ ਬਜਟ

ਇਹ ਸੁਤੰਤਰ ਦਰਜਾ ਸੰਸਦ ਦੇ ਮੈਂਬਰਾਂ ਤੇ ਅਧਿਕਾਰੀਆਂ ਦੀਆਂ ਤਨਖ਼ਾਹਾਂ, ਭੱਤਿਆਂ ਅਤੇ ਸਹੂਲਤਾਂ ਉਤੇ ਕੀਤੇ ਜਾਂਦੇ ਖ਼ਰਚੇ ਦੇ ਖੇਤਰ ਵਿਚ ਵੀ ਕਾਇਮ ਰਖਿਆ ਜਾਂਦਾ ਹੈ। ਇਹ ਖ਼ਰਚੇ ਭਾਰਤ ਦੇ ਪੱਕੇ ਫੰਡਾਂ ਵਿਚੋਂ ਕੀਤੇ ਜਾਂਦੇ ਹਨ। ਭਾਰਤ ਸਰਕਾਰ ਦੇ ਹੋਰਨਾਂ ਮੰਤ੍ਰਾਲਿਆਂ ਵਾਂਗ ਰਾਜ ਸਭਾ ਅਤੇ ਲੋਕ ਸਭਾ ਵਾਸਤੇ ਲੋਕ ਸਭਾ ਦੇ ਦੋਨਾਂ ਹੀ ਸਦਨਾਂ ਵਿਚ ਗ੍ਰਾਂਟਾਂ ਦੀਆਂ ਮੰਗਾਂ ਵੱਖ ਵੱਖ ਰਖੀਆਂ ਜਾਂਦੀਆਂ

ਹਨ । ਸੰਸਦ ਹਰ ਸਾਲ ਇਹ ਖ਼ਰਚਾ ਅਧਿਕਾਰਤ ਐਕਟ ਅਨੁਸਾਰ ਪ੍ਰਵਾਨ ਕਰਦੀ ਹੈ । ਸਦਨ ਵਿਚ ਇਨ੍ਹਾਂ ਮੰਗਾਂ ਬਾਰੇ ਕੋਈ ਕਟੌਤੀ, ਪ੍ਰਸਤਾਵ ਜਾਂ ਕਿਸੇ ਬਹਿਸ ਦੀ ਆਗਿਆ ਨਹੀਂ ਦਿੱਤੀ ਜਾਂਦੀ ।

ਉਦਾਹਰਣ ਵਜੋਂ, ਲੋਕ ਸਭਾ ਦੇ ਬਜਟ ਅਨੁਮਾਨ ਲੋਕ ਸਭਾ ਸਕੱਤਰੇਤ ਹੀ ਜੋੜਦੀ ਹੈ ਤੇ ਸਕੱਤਰ ਜਨਰਲ ਦੀ ਪ੍ਰਵਾਨਗੀ ਬਾਅਦ ਸਪੀਕਰ ਵਲੋਂ ਕਾਇਮ ਇਕ ਆਰਜ਼ੀ ਕਮੇਟੀ ਅੱਗੇ ਰੱਖੇ ਜਾਂਦੇ ਹਨ ਜਿਸ ਵਿਚ ਡਿਪਟੀ ਸਪੀਕਰ ਅਤੇ ਮਾਇਕ ਕਮੇਟੀਆਂ ਦੇ ਚੇਅਰਮੈਨ ਸ਼ਾਮਲ ਹੁੰਦੇ ਹਨ । ਇਹ ਫਿਰ ਸਪੀਕਰ ਦੀ ਪ੍ਰਵਾਨਗੀ ਲਈ ਸਮੇਤ ਕਮੇਟੀ ਦੀਆਂ ਸਿਫਾਰਸ਼ਾਂ ਦੇ ਭੇਜੇ ਜਾਂਦੇ ਹਨ । ਸਪੀਕਰ ਵਲੋਂ ਪ੍ਰਵਾਨ ਕੀਤੇ ਗਏ ਇਹ ਅਨੁਮਾਨ ਤਰੀਕੇ ਵਜੋਂ ਕੇਂਦਰੀ ਬਜਟ ਵਿਚ ਸ਼ਾਮਲ ਕਰਨ ਲਈ ਵਿੱਤ ਮੰਤਰਾਲੇ ਨੂੰ ਘੱਲ ਦਿੱਤੇ ਜਾਂਦੇ ਹਨ । ਇਸ ਦੀ ਵਿਤ ਮੰਤਰਾਲੇ ਦੀ ਕੋਈ ਮਹਿਕਮਾਨਾ ਕਮੇਟੀ ਜਾਂ ਸੰਸਦ ਦੀ ਕੋਈ ਹੋਰ ਕਮੇਟੀ ਜਾਂਚ ਪੜਤਾਲ ਨਹੀਂ ਕਰ ਸਕਦੀ ।

## ਕਾਰਜਕਾਰੀ ਆਧਾਰ ਤੇ ਕੰਮ ਦੀ ਵਿਸ਼ਾਲ ਵੰਡ

ਸਕੱਤਰੇਤਾਂ ਦੀ ਸੁਤੰਤਰਤਾ ਅਤੇ ਸੁਯੋਗਤਾ ਦੀ ਲੋੜ ਨੂੰ ਦ੍ਰਿਸ਼ਟੀਗੋਚਰ ਰਖਦਿਆਂ ਹੋਇਆਂ ਲੋਕ ਸਭਾ ਸਪੀਕਰ ਅਤੇ ਰਾਜ ਸਭਾ ਦੇ ਚੇਅਰਮੈਨ ਨੇ ਇਕ ਦੂਜੇ ਨਾਲ ਸਲਾਹ ਮਸ਼ਵਰਾ ਕਰਕੇ ਅਗਸਤ 1973 ਵਿਚ ਸੰਸਦ ਦੀ ਇਕ ਕਮੇਟੀ ਨਿਯੁਕਤ ਕੀਤੀ ਜੋ ਕਿ ਉਹਨਾਂ ਨੂੰ ਸੰਸਦੀ ਅਮਲੇ ਦੀਆਂ ਤਨਖ਼ਾਹਾਂ ਸੋਧਣ ਅਤੇ ਹੋਰ ਸੇਵਾ ਸ਼ਰਤਾਂ ਬਾਰੇ ਅਤੇ ਖ਼ਾਸ ਤੌਰ ਤੇ ਭਾਰਤ ਸਰਕਾਰ ਵਲੋਂ ਸਥਾਪਤ ਤੀਜੇ ਤਨਖ਼ਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਦੀ ਰੋਸ਼ਨੀ ਵਿਚ ਸਲਾਹ ਦੇ ਸਕੇ[3], ਜਿਸ ਨੇ ਕਿ ਉਸ ਸਾਲ ਹੀ ਆਪਣੀ ਰਿਪੋਰਟ ਪੇਸ਼ ਕੀਤੀ ਸੀ । ਆਪਣੇ ਫ਼ੈਸਲਿਆਂ ਵਿਚ ਕਮੇਟੀ ਨੇ ਦੋਹਾਂ ਸਕੱਤਰੇਤਾਂ ਦੇ ਸੁਤੰਤਰ ਕਿਰਦਾਰ ਅਤੇ ਉਹਨਾਂ ਦੇ ਅਸਾਧਾਰਨ ਕਿਸਮ ਦੇ ਕਾਰਜਾਂ ਅਤੇ ਜ਼ਿੰਮੇਦਾਰਾਂ ਨੂੰ ਵਿਚਾਰ ਵਿਚ ਲਿਆਂਦਾ । ਇਸ ਕਮੇਟੀ ਨੇ ਦੋਹਾਂ ਹੀ ਸਕੱਤਰੇਤਾਂ ਨੂੰ ਵਧੇਰੇ ਸੁਯੋਗ ਅਤੇ ਆਰਥਿਕ ਬਨਾਉਣ ਲਈ ਇਕ ਚੁਸਤ ਪੁਨਰਗਠਨ ਦੀ ਸਿਫਾਰਸ਼ ਕੀਤੀ । ਇਸ ਦੇ ਸਿੱਟੇ ਵਜੋਂ ਇਹ ਸਕੱਤਰੇਤ ਆਰਜ਼ੀ ਤੌਰ ਤੇ ਹੇਠ ਲਿਖੀਆਂ ਸੇਵਾਵਾਂ ਅਨੁਸਾਰ ਪੁਨਰ ਗਠਿਤ ਕੀਤੇ ਗਏ :

(i) **ਵਿਧਾਨਕ ਸੇਵਾ** ਸਦਨ ਦੇ ਕੰਮ ਨਾਲ ਸੰਬੰਧਿਤ ਕੰਮ ਨਜਿੱਠਣ ਲਈ ਜਿਵੇਂ ਕਿ ਕਾਨੂੰਨ ਘੜਨਾ, ਸਵਾਲ ਤੇ ਕੰਮ ਦੀ ਸੂਚੀ ਆਦਿ ਤਿਆਰ ਕਰਨੀ;

(ii) **ਵਿੱਤੀ ਕਮੇਟੀ ਸੇਵਾ** ਸਕੱਤਰੇਤਾਂ, ਸਹਾਇਤਾ ਮੁਹੱਈਆ ਕਰਨ ਅਤੇ ਤਿੰਨਾਂ ਵਿੱਤੀ ਕਮੇਟੀਆਂ ਅਤੇ ਰੇਲਵੇ ਕਨਵੈਨਸ਼ਨ ਕਮੇਟੀ ਨਾਲ ਸੰਬੰਧਿਤ ਸਾਰੇ ਕੰਮ ਵੇਖਣੇ;

(iii) **ਕਾਰਜੀ ਅਤੇ ਪ੍ਰਬੰਧਕੀ ਸੇਵਾ,** ਪ੍ਰਬੰਧਕੀ ਅਤੇ ਆਮ ਮਸਲਿਆਂ ਨਾਲ ਨਜਿੱਠਣ ਅਤੇ ਮੈਂਬਰਾਂ ਅਤੇ ਹੋਰ ਸਹੂਲਤਾਂ ਦੀ ਅਦਾਇਗੀ ਦਾ ਧਿਆਨ ਰਖਣਾ;

(iv) **ਲਾਇਬ੍ਰੇਰੀ, ਹਵਾਲਾ, ਖੋਜ, ਦਸਤਾਵੇਜ਼ੀਕਰਨ ਅਤੇ ਸੂਚਨਾ ਸੇਵਾ** ਤਾਂ ਕਿ ਸੰਸਦ ਮੈਂਬਰਾਂ,ਭਾਰਤ ਅਤੇ ਵਿਦੇਸ਼ ਵਿਚ ਨਿਤਾ-ਪ੍ਰਤੀ ਦੇ ਵਿਕਾਸ ਦੀ ਭਰਪੂਰ ਜਾਣਕਾਰੀ ਹੋ ਸਕੇ। ਆਪਣੇ ਕੋਲ ਆਧੁਨਿਕਤਮ ਸੰਗ੍ਰਹਿ ਦੀ ਲਾਇਬ੍ਰੇਰੀ ਅਤੇ ਸਮਰਥ ਖੋਜ ਤੇ ਹਵਾਲਾ ਸੇਵਾਵਾਂ ਰੱਖ ਕੇ ਅਤੇ ਕਾਨੂੰਨੀ ਤਰੀਕਿਆਂ ਤੇ ਹੋਰਨਾਂ ਮਸਲਿਆਂ, ਹਵਾਲਾ ਮੈਟਰ ਮੁਹੱਈਆ ਕਰਨਾ ਜੋ ਕਿ ਦੋਹਾਂ ਹੀ ਸਦਨਾਂ ਸਾਹਮਣੇ ਪੇਸ਼ ਹੁੰਦੇ ਰਹਿੰਦੇ ਹਨ ਤਾਂ ਕਿ ਮੈਂਬਰਾਂ ਨੂੰ ਆਪੋ ਆਪਣੇ ਸਦਨਾਂ ਦੀਆਂ ਬਹਿਸਾਂ ਵਿਚ ਅਸਰਦਾਇਕ ਢੰਗ ਨਾਲ ਸ਼ਾਮਲ ਹੋਣਾ ਆਸਾਨ ਹੋ ਜਾਏ;

(v) **ਜ਼ਬਾਨੀ ਰਿਪੋਰਟ, ਨਿੱਜੀ ਸਕੱਤਰੇਤਾਂ ਅਤੇ ਸਟੈਨੋਗ੍ਰਾਫ਼ੀ ਸੇਵਾ** ਸੰਸਦੀ ਕਾਰਵਾਈਆਂ ਦੀ ਰਿਪੋਰਟ ਤਿਆਰ ਕਰਨ ਵਾਸਤੇ ਅਤੇ ਉਹਨਾਂ ਕਮੇਟੀਆਂ ਦੀ ਵੀ ਅਤੇ ਅਧਿਕਾਰੀਆਂ ਲਈ ਸਟੈਨੋਗ੍ਰਾਫਰੀ ਸਹਾਇਤਾ ਵਾਸਤੇ;

(vi) **ਸੰਸਦੀ ਵਿਆਖਿਆ ਸੇਵਾ** ਲੋਕ ਸਭਾ ਅਤੇ ਇਸ ਦੀਆਂ ਕਮੇਟੀਆਂ ਦੀਆਂ ਕਾਰਵਾਈਆਂ ਦੀ ਇਕੋ ਸਮੇਂ ਵਿਆਖਿਆ ਦੀ ਜ਼ਿੰਮੇਦਾਰੀ ਨਿਭਾਉਣ ਲਈ;

(vii) **ਛਪਾਈ, ਪ੍ਰਕਾਸ਼ਨਾਂ, ਲਿਖਣ-ਸਮੱਗ੍ਰੀ, ਵਿਕਰੀ, ਭੰਡਾਰ, ਵੰਡ, ਸੇਵਾ** ਜਿਸ ਵਿਚ (ੳ) ਛਪਾਈ ਅਤੇ ਜਿਲਦਬੰਦੀ ਦੇ ਕੰਮ (ਅ) ਲਿਖਣ ਸਮੱਗ੍ਰੀ ਅਤੇ ਭੰਡਾਰ ਅਤੇ ਰਿਕਾਰਡ ਰਖਣਾ (ੲ) ਵਿਕਰੀਆਂ ਅਤੇ (ਸ) ਵੰਡ ਤੇ ਪ੍ਰਾਪਤੀ;

(viii) **ਸੰਪਾਦਕੀ ਅਤੇ ਅਨੁਵਾਦ ਸੇਵਾਵਾਂ,** ਬਹਿਸਾਂ ਅਤੇ ਬਹਿਸਾਂ ਦਾ ਸਾਰ ਸੰਪਾਦਨ ਕਰਨ ਵਾਸਤੇ ਬਹਿਸਾਂ ਦਾ ਅਨੁਵਾਦ ਅਤੇ ਰਿਪੋਰਟਾਂ ਤੇ ਸੰਸਦੀ ਕਾਗਜ਼ ਪੱਤਰਾਂ ਦਾ ਅਨੁਵਾਦ;

(ix) **ਨਿਗਾਹਬਾਨੀ, ਦਵਾਰ ਸੇਵਾ ਅਤੇ ਸਫ਼ਾਈ ਸੰਬੰਧੀ ਸੇਵਾ** ਸੰਸਦ ਦੇ ਅੰਦਰ ਅਤੇ ਬਾਹਰ ਸੁਰੱਖਿਆ ਢੰਗਾਂ ਦੀ ਨਿਗਰਾਨੀ ਕਰਨੀ ਅਤੇ ਇਸ ਦੀਆਂ ਹਦੂਦਾਂ ਦੀ ਸਹੀ ਸੇਵਾ ਸੰਭਾਲ ਕਰਨੀ;

(x) **ਕਲਰਕਾਂ, ਟਾਈਪਿਸਟਾਂ, ਰਿਕਾਰਡ ਵਿਤਰਕਾਂ ਅਤੇ ਦਫ਼ਤਰੀਆਂ ਦੀ ਸੇਵਾ**; ਅਤੇ

(xi) **ਸੰਦੇਸ਼ਵਾਹਕ ਸੇਵਾ,** ਹੋਰਨਾਂ ਸਾਰੀਆਂ ਸੇਵਾਵਾਂ ਵਾਸਤੇ ਸਹਾਇਕ ਅਮਲੇ ਦਾ ਕਾਰਜ ਨਿਭਾਉਣ ਦੀ ਜ਼ਰੂਰਤ ਲਈ।

ਦੋਹਾਂ ਸਕੱਤਰੇਤਾਂ ਦਾ ਸਮੁੱਚਾ ਢਾਂਚਾ ਹੀ ਇਸ ਤਰ੍ਹਾਂ ਕਾਰਜੀ ਸ਼੍ਰੇਣੀ ਹੈ ਜੋ ਕਿ ਇਸ ਸ਼੍ਰੇਣੀ ਵੰਡ ਅਤੇ ਪੱਧਰਾਂ ਦੀ ਨਿਗਰਾਨੀ ਨੂੰ ਘੱਟ ਤੋਂ ਘੱਟ ਦਸਦਾ ਹੈ ਅਤੇ ਕੰਮ ਨੂੰ ਸੰਗਠਿਤ ਕਰਦਾ ਹੈ। ਜਿਥੇ ਸੰਭਵ ਹੋਵੇ, ਘੱਟ ਜਾਂ ਵੱਧ "ਡੇਸਕ ਆਫੀਸਰ" ਪ੍ਰਣਾਲੀ ਦੀ ਵਰਤੋਂ ਕੀਤੀ ਜਾਂਦੀ ਹੈ ਤਾਂ ਕਿ ਸਕੱਤਰੇਤਾਂ ਦੇ ਕੰਮ ਦੀਆਂ ਇਕਾਈਆਂ ਛੋਟੀਆਂ ਅਤੇ ਮੁਕੰਮਲ ਹੋਣ ਤਾਂ ਕਿ ਬਿਨਾਂ ਜ਼ਿੰਮੇਦਾਰੀਆਂ ਦੀ ਗੁੰਝਲ ਦੇ ਕੰਮ ਤੁਰੰਤ ਅਤੇ ਗੁਣਾਤਮਕ ਰੂਪ ਵਿਚ ਹੋ ਸਕੇ।

ਏਸੇ ਤਰ੍ਹਾਂ ਚੌਥੇ ਤਨਖ਼ਾਹ ਕਮਿਸ਼ਨ ਦੀ ਰਿਪੋਰਟ ਪੇਸ਼ ਹੋਣ ਤੋਂ ਬਾਅਦ ਜੁਲਾਈ 1986 ਨੂੰ ਇਕ ਸੰਸਦੀ ਤਨਖ਼ਾਹ ਕਮੇਟੀ ਦੀ ਨਿਯੁਕਤੀ ਕੀਤੀ ਗਈ ਜੋ ਕਿ ਸਪੀਕਰ ਲੋਕ ਸਭਾ ਅਤੇ ਰਾਜ ਸਭਾ ਦੇ ਚੇਅਰਮੈਨ ਦੀ ਸਹਿਮਤੀ ਨਾਲ ਬਣਾਈ ਗਈ ਸੀ। ਤਾਂ ਕਿ ਇਹ ਲੋਕ ਸਭਾ ਅਤੇ ਰਾਜ ਸਭਾ ਸਕੱਤਰੇਤਾਂ ਦੇ ਅਧਿਕਾਰੀਆਂ ਅਤੇ ਅਮਲੇ ਦੀਆਂ ਤਨਖਾਹਾਂ ਆਦਿ ਦੇ ਢਾਂਚੇ ਬਾਰੇ ਉਹਨਾਂ ਨੂੰ ਸਲਾਹ ਦੇ ਸਕੇ। ਇਸ ਕਮੇਟੀ ਦੀਆਂ ਸਿਫ਼ਾਰਸ਼ਾਂ ਨੂੰ ਦੋਹਾਂ ਹੀ ਸਦਨਾਂ ਦੇ ਮੁਖੀਆਂ ਵਲੋਂ ਪ੍ਰਵਾਨ ਕਰ ਲੈਣ ਬਾਅਦ ਸਕੱਤਰੇਤਾਂ ਦੇ ਮੁਲਾਜ਼ਮਾਂ ਨੂੰ ਕਈਆਂ ਹਾਲਤਾਂ ਵਿਚ ਵਧੇਰੇ ਚੰਗੇ ਤਨਖ਼ਾਹ ਸਕੇਲ ਦਿੱਤੇ ਗਏ ਜੋ ਕਿ ਉਹਨਾਂ ਦੇ ਬਰਾਬਰ ਦੇ ਸਰਕਾਰੀ ਮੁਲਾਜਮਾਂ ਕੋਲ ਸਨ। ਵੱਖ ਵੱਖ ਤਨਖ਼ਾਹ ਸਕੇਲਾਂ ਦਾ ਫ਼ੈਸਲਾ ਕਰਦਿਆਂ ਕਮੇਟੀ ਦਾ ਇਹ ਯਤਨ ਸੀ ਕਿ ਉਹ ਅਧਿਕਾਰੀਆਂ ਅਤੇ ਅਮਲੇ ਦੀਆਂ ਉਹਨਾਂ ਸਾਰੀਆਂ ਸ਼੍ਰੇਣੀਆਂ ਦਾ ਖ਼ਿਆਲ ਰੱਖੇ, ਜਿਥੋਂ ਤਕ ਹੋ ਸਕੇ ਉਹਨਾਂ ਨੂੰ ਤਰੱਕੀ ਦੇ ਬਰਾਬਰ ਸੰਭਵ ਮੌਕੇ ਮਿਲ ਸਕਣ। ਅਤੇ ਇਨ੍ਹਾਂ ਦੇ ਵਿਦਿਅਕ ਗੁਣਾਂ, ਵਿਸ਼ੇਸ਼ਤਾ ਅਤੇ ਤਜਰਬੇ ਅਨੁਸਾਰ ਸਹੂਲਤਾਂ ਵਿਚ ਇਕਸਾਰਤਾ ਹੋਵੇ ਤੇ ਉਹਨਾਂ ਦੀਆਂ ਆਪੋ ਆਪਣੀਆਂ ਜ਼ਿਮੇਂਦਾਰੀਆਂ ਅਤੇ ਫ਼ਰਜ਼ਾਂ ਦੇ ਅਨੁਕੂਲ ਵੀ ਹੋਣ। ਉਹਨਾਂ ਦੇ ਫ਼ਰਜ਼ਾਂ ਦੀ ਵਿਸ਼ੇਸ਼ ਅਤੇ ਮੁਸ਼ਕਲ ਕਿਸਮ ਨੂੰ ਵੀ ਧਿਆਨ ਵਿਚ ਰਖਿਆ ਗਿਆ ਹੈ। ਕੁਝ ਹੋਰ ਕਾਰਜੀ ਸਹੂਲਤਾਂ ਵੀ ਮੁਹੱਈਆ ਕਰਵਾਈਆਂ ਗਈਆਂ ਹਨ। ਇਹ ਕਮੇਟੀ ਹੁਣ ਤਕ ਤਿੰਨ ਰਿਪੋਰਟਾਂ ਦੇ ਚੁੱਕੀ ਹੈ ਅਤੇ ਬਾਕੀ ਰਹਿੰਦਿਆਂ ਮਸਲਿਆਂ ਬਾਰੇ ਨਿਰਣਾ ਲੈਂਦੀ ਇਕ ਹੋਰ ਰਿਪੋਰਟ ਦੀ ਆਸ ਹੈ।

## ਸੰਸਦੀ ਅਧਿਐਨਾਂ ਅਤੇ ਸਿਖਲਾਈ ਦਾ ਬਿਊਰੋ

ਸੰਸਦੀ ਲੋਕ ਰਾਜ ਨੇ ਕੁਝ ਅਜਿਹੇ ਅਤਿ ਸੂਖਸ਼ਮ ਢੰਗਾਂ ਅਤੇ ਅਮਲਾਂ ਦਾ ਵਿਕਾਸ ਕੀਤਾ ਹੈ ਜੋ ਕਿ ਰਾਤੋ ਰਾਤ ਨਾ ਤਾਂ ਵਰਤੋਂ ਵਿਚ ਲਿਆਂਦੇ ਜਾ ਸਕਦੇ ਹਨ ਅਤੇ ਨਾ ਹੀ ਸਮਝੇ ਜਾ ਸਕਦੇ ਹਨ। ਨੀਤੀ ਸਿਰਜਕ ਵਿਧਾਨਕਾਰ ਪ੍ਰਬੰਧਕ ਅਤੇ ਵੱਖ ਵੱਖ ਪੱਧਰਾਂ ਤੇ ਵੱਖ ਵੱਖ ਕੰਮ ਕਰਨ ਵਾਲੇ ਲੋਕ ਰਾਜੀ ਸਥਾਪਨਾ ਲਈ ਕੰਮ ਕਰ ਰਹੇ ਲੋਕਾਂ ਨੂੰ ਸੰਸਦੀ ਸੰਸਥਾਵਾਂ ਦੇ ਧੁਰਿਆਂ, ਹਥਿਆਰਾਂ ਅਤੇ ਚਲੰਤ ਮਕਾਨਕੀਆਂ ਬਾਰੇ ਸਿਖਲਾਈ ਦੇਣ ਦੀ ਲੋੜ ਹੁੰਦੀ ਹੈ। ਉਹਨਾਂ ਦੇ ਰਵੱਈਏ ਨੂੰ ਸੰਸਦੀ ਲੋਕ-ਰਾਜ ਦੇ ਸ਼ੰਕੇ, ਮਿਜ਼ਾਜ, ਜ਼ਿਮੇਂਦਾਰਾਂ ਅਤੇ ਲੋੜਾਂ ਪ੍ਰਤਿ ਸੇਧ ਦੇਣੀ ਪੈਂਦੀ ਹੈ। ਲੋੜੀਂਦੇ ਅਧਿਐਨਾਂ ਦੇ ਕਾਰਜ ਦੀ ਪੂਰਤੀ ਲਈ ਅਤੇ ਲੋੜੀਂਦੀ ਸੇਧ ਪ੍ਰਦਾਨ ਕਰਨ ਲਈ ਅਤੇ ਸਿਖਲਾਈ ਦੇਣ ਦਾ ਕਾਰਜ ਮੁੱਢਲੇ ਤੌਰ ਤੇ ਖ਼ੁਦ ਸੰਸਦ ਦੇ ਸਿਰ ਜਾਂਦਾ ਹੈ।

ਸੰਸਦੀ ਅਧਿਐਨਾਂ ਅਤੇ ਸਿਖਲਾਈ ਦੇ ਬਿਊਰੋ ਦੀ ਸਥਾਪਨਾ 1976 ਵਿਚ ਕੀਤੀ ਗਈ ਅਤੇ ਇਹ ਲੋਕ ਸਭਾ ਸਕੱਤਰੇਤ ਦਾ ਇਕ ਅੰਦਰੂਨੀ ਵਿਭਾਗ ਹੈ ਤੇ ਇਹ ਵਿਧਾਨਕਾਰਾਂ ਅਤੇ ਅਧਿਕਾਰੀਆਂ ਨੂੰ ਸਮੱਸਿਆ ਸੇਧਕ ਅਧਿਐਨਾਂ ਵਾਸਤੇ ਸੰਸਥਾਈ ਅਵਸਰ ਅਤੇ ਯੋਜਨਾਬੱਧ ਸਿਖਲਾਈ ਦੀ ਚਿਰਾਂ ਤੋਂ ਮਹਿਸੂਸ ਕੀਤੀ ਜਾ

ਰਹੀ ਲੋੜ ਮੁਹੱਈਆ ਕਰਨ ਵਾਸਤੇ ਬਣਾਇਆ ਗਿਆ ਹੈ ਜੋ ਕਿ ਸੰਸਦੀ ਸੰਸਥਾਵਾਂ ਦੇ ਵੱਖ ਵੱਖ ਜ਼ਾਬਤਿਆਂ, ਢੰਗਾਂ ਤਰੀਕਿਆਂ ਅਤੇ ਅਮਲਾਂ ਦੇ ਸੰਬੰਧ ਵਿਚ ਹੈ।

ਇਸ ਤਰ੍ਹਾਂ ਬਿਊਰੋ ਦੀਆਂ ਸਰਗਰਮੀਆਂ ਵਿਚ ਸੈਮੀਨਾਰ ਅਤੇ ਰਾਜ ਵਿਧਾਨਕਾਰਾਂ ਸਮੇਤ ਸੰਸਦ ਮੈਂਬਰਾਂ ਲਈ ਅਗਵਾਈ ਪ੍ਰੋਗਰਾਮ ਆਯੋਜਿਤ ਕਰਨੇ, ਰਾਜ ਵਿਧਾਨਕਾਰਾਂ ਸਮੇਤ ਸੰਸਦ ਦੀਆਂ ਸਕੱਤਰੇਤਾਂ ਦੇ ਅਧਿਕਾਰੀਆਂ ਵਾਸਤੇ ਸਿਖਲਾਈ ਤੇ ਨਵੀਨੀ-ਕਰਨ ਦੇ ਕੋਰਸ ਚਲਾਉਣੇ, ਭਾਰਤ ਸਰਕਾਰ ਦੇ ਸਿਖਲਾਈ ਅਧੀਨ ਆਈ. ਏ. ਐਸ. ਆਈ, ਐਫ. ਐਸ. ਆਈ. ਪੀ. ਐਸ. ਅਤੇ ਹੋਰਨਾਂ ਕਈ ਸਰਬ ਭਾਰਤੀ ਅਤੇ ਕੇਂਦਰੀ ਸੇਵਾਵਾਂ ਦੇ ਅਧਿਕਾਰੀਆਂ ਤੇ ਭਾਰਤ ਸਰਕਾਰ ਦੇ ਉੱਚ ਤੇ ਦਰਮਿਆਨੇ ਪੱਧਰ ਤੇ ਅਧਿਕਾਰੀਆਂ ਲਈ ਪ੍ਰਸ਼ਾਸਕੀ ਕੋਰਸ ਚਲਾਉਣੇ ਹੁੰਦੇ ਹਨ। ਸਰਬ ਭਾਰਤੀ ਵਿਸ਼ਵ-ਵਿਦਿਆਲਾ ਦੇ ਵਿਦਿਆਰਥੀ ਅਤੇ ਅਧਿਆਪਕਾਂ ਵਾਸਤੇ ਸੰਸਦਾਂ ਦੇ ਮਾਡਲ ਆਯੋਜਿਤ ਕਰਨੇ, ਰਾਜ ਵਿਧਾਨਕਾਰਾਂ, ਸਰਕਾਰੀ ਅਧਿਕਾਰੀਆਂ, ਵਿਦਿਆਰਥੀਆਂ ਅਤੇ ਹੋਰਨਾਂ ਲਈ ਅਧਿਐਨ ਯਾਤਰਾਵਾਂ ਦਾ ਪ੍ਰਬੰਧ ਕਰਨਾ ਅਤੇ ਸੰਸਦੀ ਸਹਾਇਕ ਸੰਸਥਾਵਾਂ ਅਤੇ ਵਿਧਾਨਕ ਅਧਿਕਾਰੀ ਜੋ ਭਾਰਤ ਤੇ ਵਿਦੇਸ਼ਾਂ ਤੋਂ ਹੋ ਸਕਦੇ ਹਨ ਵੀ ਇਸ ਬਿਊਰੋ ਦੀਆਂ ਸਰਗਰਮੀਆਂ ਦਾ ਹੀ ਹਿੱਸਾ ਹਨ। ਇਸ ਬਿਊਰੋ ਦੇ ਹੁਣੇ ਜਿਹੇ ਹੋਏ ਦੋ ਨਿਯਮਤ ਕੋਰਸ, ਜੋ ਮੁਖ ਤੌਰ ਤੇ ਵਿਦੇਸ਼ੀਆਂ ਵਾਸਤੇ ਹਨ, ਉਹ ਹਨ ਸੰਸਦੀ ਅਧਿਕਾਰੀਆਂ ਵਾਸਤੇ ਸੰਸਦੀ ਨਿਗਰਾਨੀ ਪ੍ਰੋਗਰਾਮ ਅਤੇ ਵਿਧਾਨਕ ਮਸੌਦੇ ਤਿਆਰ ਕਰਨ ਦਾ ਅੰਤਰਰਾਸ਼ਟਰੀ ਕੋਰਸ।

## ਸੰਸਦੀ ਅਜਾਇਬਘਰ ਤੇ ਪੁਰਾਲੇਖ ਸੰਗ੍ਰਾਲਯ

ਭਾਰਤ ਨੇ ਸੰਸਦੀ ਸੰਸਥਾਵਾਂ ਨੂੰ ਸਭ ਤੋਂ ਵੱਧ ਮਹੱਤਵ ਦਿੱਤਾ ਹੈ ਭਾਵੇਂ ਕੁਝ ਪੱਛੜ ਕੇ ਹੀ ਸਹੀ। ਲੋੜੀਂਦੇ ਸਰੋਤਾਂ ਨੂੰ ਇਕੱਠਿਆਂ ਕਰਨ, ਜੋੜਨ ਅਤੇ ਸੰਭਾਲਣ ਦੇ ਭਰਪੂਰ ਯਤਨ ਕੀਤੇ ਜਾ ਰਹੇ ਹਨ ਤਾਂ ਕਿ ਆ ਰਹੀਆਂ ਨਸਲਾਂ ਇਨ੍ਹਾਂ ਦਾ ਲਾਭ ਉਠਾ ਸਕਣ ਜੋ ਕਿ ਇਸ ਇਲਾਕੇ ਵਿਚ ਦੇਸ਼ ਦਾ ਇਕ ਅਮੀਰ ਵਿਰਸਾ ਹੈ। 1976 ਵਿਚ ਇਸ ਦੀ ਸ਼ੁਰੂਆਤ ਕੀਤੀ ਗਈ। ਜਦ ਕਿ ਲੋਕ ਸਭਾ ਸਕੱਤਰੇਤ ਨੇ ਸੰਸਦੀ ਤਸਵੀਰਾਂ ਅਤੇ ਫਿਲਮਾਂ ਦੇ ਪੁਰਾਲੇਖ ਸੰਗ੍ਰਾਲਯ ਦੀ ਸਥਾਪਨਾ ਕੀਤੀ ਤਾ ਕਿ ਪ੍ਰਮਾਣੀਕ, ਭਰੋਸੇਯੋਗ, ਮੁਕੰਮਲ ਅਤੇ ਆਧੁਨਿਕਤਮ ਤਸਵੀਰੀ ਰਿਕਾਰਡ ਸੰਭਾਲਿਆ ਜਾ ਸਕੇ ਜੋ ਕਿ ਸੰਸਦੀ ਸੰਸਥਾ ਦੇ ਇਤਿਹਾਸ, ਇਸ ਦੀਆਂ ਸਰਗਰਮੀਆਂ ਅਤੇ ਸ਼ਖ਼ਸ਼ੀਅਤਾਂ ਦੇ ਸੰਬੰਧ ਵਿਚ ਹੋਵੇ। 1 ਅਗਸਤ 1984 ਨੂੰ ਲੋਕ ਸਭਾ ਦੀ ਆਮ ਮੰਤਵੀ ਕਮੇਟੀ ਨੇ ਸੰਸਦੀ ਅਜਾਇਬਘਰ ਅਤੇ ਪੁਰਾਲੇਖ ਸੰਗ੍ਰਾਲਯ ਸਥਾਪਤ ਕਰਨ ਦੇ ਸੁਝਾਅ ਨੂੰ ਪ੍ਰਵਾਨਗੀ ਦੇ ਦਿੱਤੀ ਸੀ।

ਸੰਸਦੀ ਅਜਾਇਬਘਰ ਅਤੇ ਪੁਰਾਲੇਖ ਸੰਗ੍ਰਾਲਯ ਦਾ ਮੁਖ ਮੰਤਵ ਭਵਿੱਖ ਵਾਸਤੇ ਬੀਤੇ ਅਤੇ ਵਰਤਮਾਨ ਦੀ ਸੰਭਾਲ ਕਰਨਾ ਹੈ ਤਾ ਕਿ ਇਸ ਕੀਮਤੀ ਖਜ਼ਾਨੇ, ਇਤਿਹਾਸਕ ਦਸਤਾਵੇਜ਼ਾਂ ਅਤੇ ਸੰਵਿਧਾਨ ਅਤੇ ਸੰਸਦ ਨਾਲ ਸੰਬੰਧਿਤ ਵਸਤਾਂ ਨੂੰ ਸਮੇਂ ਦੀ ਧੂੜ ਵਿਚ ਰਲਣ ਤੋਂ ਅਤੇ ਲਾਪ੍ਰਵਾਹੀ ਤੋਂ ਬਚਾਇਆ ਜਾ ਸਕੇ ਅਤੇ

ਇਨ੍ਹਾਂ ਦੁਆਰਾ ਸੰਸਦੀ ਸੰਸਥਾਵਾਂ ਅਤੇ ਰਾਜਸੀ ਪ੍ਰਣਾਲੀ ਦੀ ਚੰਗੇਰੀ ਸੂਝ ਲਈ ਚੜ੍ਹਤ ਅਤੇ ਇਤਿਹਾਸ ਸਿਰਜਿਆ ਜਾ ਸਕੇ। ਇਸ ਦੇ ਅਜੋਕੇ ਵਾਧੇ ਦੇ ਕੰਮ ਵਿਚ ਭਰੋਸੇਯੋਗ ਚੀਜ਼ਾਂ ਇਕੱਠੀਆਂ ਕਰਨੀਆਂ, ਉਸਾਰਨੀਆਂ ਅਤੇ ਪ੍ਰਾਪਤ ਕਰਨੀਆਂ, ਇਸ ਨਾਲ ਸਾਰੇ ਸੰਬੰਧਿਤ ਭੰਡਾਰ ਦੀ ਸੰਭਾਲ ਕਰਨੀ ਅਤੇ ਚੋਣਵੀਆਂ ਵਸਤਾਂ ਦੀ ਨੁਮਾਇਸ਼ ਕਰਨੀ ਆਦਿ ਵਲ ਧਿਆਨ ਕੇਂਦ੍ਰਿਤ ਕਰਨਾ ਹੈ। ਸਮੇਂ ਅਨੁਸਾਰ ਇਸ ਦੀ ਤਜਵੀਜ਼ ਹੈ ਕਿ ਇਹ ਹੋਰ ਕੰਮ ਵੀ ਹੱਥਾਂ ਵਿਚ ਲੈ ਸਕੇ ਜੋ ਕਿ ਸੰਸਦੀ ਸੰਸਥਾਵਾਂ ਬਾਰੇ ਸੂਚਨਾ ਦਾ ਨਿਖੇੜ ਕਰਨ ਵਲ ਰੁਚਿਤ ਹੋਵੇ ਤਾਂ ਕਿ ਇਸ ਦਾ ਢੁੱਕਵਾਂ ਪ੍ਰਤਿਬਿੰਬ ਉਜਾਗਰ ਹੋ ਸਕੇ ਅਤੇ ਸੰਸਦ ਦੇ ਸਜੀਵ ਸਤਿਕਾਰ ਪ੍ਰਤਿ ਹੁਲਾਰਾ ਮਿਲ ਸਕੇ, ਅਤੇ ਇਸ ਦੀ ਪ੍ਰਫੁਲਤਾ ਸਰਗਰਮੀਆਂ ਅਤੇ ਪ੍ਰਾਪਤੀਆਂ ਬਾਰੇ ਦਿਲਚਸਪੀ ਪੈਦਾ ਹੋ ਸਕੇ।[4]

## ਰਾਸ਼ਟਰੀ ਪ੍ਰਾਪਤੀਆਂ ਦਾ ਭਵਨ

1 ਅਗਸਤ 1984 ਨੂੰ ਲੋਕ ਸਭਾ ਦੀ ਆਮ ਮੰਤਵੀ ਕਮੇਟੀ ਨੇ ਰਾਸ਼ਟਰੀ ਪ੍ਰਾਪਤੀਆਂ ਦੇ ਇਕ ਭਵਨ ਦੀ ਸਥਾਪਤੀ ਬਾਰੇ ਇਕ ਤਜਵੀਜ਼ ਦੀ ਪ੍ਰਵਾਨਗੀ ਦਿੱਤੀ ਸੀ ਜੋ ਕਿ ਰਾਸ਼ਟਰ ਵਲੋਂ ਆਜ਼ਾਦੀ ਤੋਂ ਬਾਅਦ ਵੱਖ ਵੱਖ ਖੇਤਰਾਂ ਵਿਚ ਕੀਤੀ ਤਰੱਕੀ ਦੀ ਸਮੁੱਚੀ ਤਸਵੀਰ ਪੇਸ਼ ਕਰ ਸਕੇ। ਇਸ ਬਾਰੇ ਤਜਵੀਜ਼ ਕੀਤਾ ਗਿਆ ਹੈ ਕਿ ਇਹ ਕੰਮ ਨੁਮਾਇਸ਼ਾਂ, ਮਾਡਲਾਂ, ਤਸਵੀਰਾਂ ਅਤੇ ਹੋਰ ਦਰਸ਼ਨੀ ਵਸਤੂਆਂ ਦੁਆਰਾ ਭਾਰਤ ਦੀਆਂ ਪ੍ਰਾਪਤੀਆਂ ਦਾ ਵਿਸ਼ਾਲ ਦ੍ਰਿਸ਼ ਪੇਸ਼ ਕਰਕੇ ਪੂਰਾ ਕੀਤਾ ਜਾ ਸਕਦਾ ਹੈ। ਇਸ ਪਿੱਛੇ ਇਹ ਵਿਚਾਰ ਕੰਮ ਕਰਦਾ ਹੈ ਕਿ ਆਵਾਜ਼ ਅਤੇ ਦਰਸ਼ਨੀ ਸਾਧਨਾਂ ਦੁਆਰਾ ਦੇਸ਼ ਦਾ ਇਕ ਸੰਗਠਿਤ ਅਤੇ ਸਜੀਵ ਮੁਹਾਂਦਰਾ ਵਿਦੇਸ਼ਾਂ ਦੇ ਸੰਸਦੀ ਡੈਲੀਗੇਸ਼ਨਾਂ ਦੇ ਮੈਂਬਰਾਂ, ਦੌਰੇ ਤੇ ਆਉਂਦੀਆਂ ਮਹਾਨ ਹਸਤੀਆਂ, ਵਿਦਿਆਰਥੀਆਂ, ਯਾਤਰੀਆਂ ਅਤੇ ਦਿੱਲੀ ਆਉਣ ਵਾਲੇ ਹੋਰਨਾਂ ਲੋਕਾਂ ਅੱਗੇ ਪ੍ਰਦਰਸ਼ਿਤ ਕੀਤਾ ਜਾ ਸਕੇ।

## ਸੰਸਦੀ ਅਧਿਕਾਰੀਆਂ ਦੀ ਭੂਮਿਕਾ

ਅਜੋਕੀਆਂ ਤਕਨੀਕੀ ਪ੍ਰਗਤੀਆਂ ਅਤੇ ਸਰਕਾਰੀ ਕੰਮ-ਕਾਜ ਦੇ ਤਾਣੇ ਬਾਣੇ ਦੇ ਵੱਧ ਰਹੇ ਕਾਰਜ ਖੇਤਰ ਨਾਲ ਕੁਝ ਵਰ੍ਹਿਆਂ ਤੋਂ ਵਧੇਰੇ ਸਮਰਥ ਅਤੇ ਯੋਗ ਸਿਖਲਾਈ ਸ਼ੁਦਾ ਕਿੱਤਾ ਅਮਲੇ ਦੀ ਲੋੜ ਵਲ ਧਿਆਨ ਦਿੱਤਾ ਗਿਆ ਹੈ ਤਾਂ ਕਿ ਉਹ ਸਾਡੀ ਸੰਸਦ ਦੇ ਸਦਨਾਂ ਦੀਆਂ ਸਕੱਤਰੇਤਾਂ ਦਾ ਪ੍ਰਬੰਧ ਕਰ ਸਕਣ। ਕਿਉਂਕਿ ਹਰ ਸੰਸਦੀ ਪ੍ਰਣਾਲੀ ਵਿਚ ਸਯੋਗ ਅਤੇ ਢੁੱਕਵੇਂ ਅਮਲੇ ਦੀ ਲੋੜ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ।

ਉਹਨਾਂ ਦੇ ਅਧਿਕਾਰੀਆਂ ਅਤੇ ਅਮਲੇ ਦੀਆਂ ਜ਼ਿਮੇਦਾਰੀਆਂ ਦੀ ਕਿਸਮ ਅਤੇ ਉਤਮ ਯੋਗਤਾ ਤੇ ਤਤਪਰਤਾ ਦੀ ਮੰਗ ਕਰਦੀ ਹੈ ਤਾਂ ਕਿ ਇਸ ਦੇ ਨਾਲ ਹੀ ਕੁਸ਼ਲਤਾ, ਚੁਸਤੀ ਅਤੇ ਖ਼ਾਸੀਅਤ ਨੂੰ ਯਕੀਨੀ ਬਣਾਇਆ ਜਾ ਸਕੇ ਜੋ ਕਿ ਸੰਪੂਰਨਤਾ ਅਤੇ ਤਜਰਬੇ ਦੀ ਵੰਨ-ਸੁਵੰਨਤਾ ਨਾਲ ਸੰਜੋਈ ਹੋਵੇ। ਦੋਹਾਂ ਹੀ ਸਦਨਾਂ ਦੇ ਅਧਿਕਾਰੀ

ਅਤੇ ਅਮਲਾ ਜੋ ਕਿ ਸੰਸਦ ਮੈਂਬਰਾਂ ਲਈ ਸੇਵਾ ਨਿਭਾਉਂਦੇ ਹਨ ਤੇ ਜੋ ਉਹਨਾਂ ਦਾ ਫ਼ਰਜ਼ ਵੀ ਹੁੰਦਾ ਹੈ, ਅਜਿਹੇ ਵਿਅਕਤੀ ਉੱਚ ਪ੍ਰਤਿਭਾ, ਬੇਜੋੜ ਸਿਦਕ ਅਤੇ ਸਿਖਲਾਈ ਦੀ ਲੋੜੀਂਦੀ ਯੋਗਤਾ ਦੇ ਮਾਲਕ ਹੋਣੇ ਚਾਹੀਦੇ ਹਨ। ਉਹਨਾਂ ਨੂੰ ਆਪਣੀ ਸਮਰਥਾ, ਸੁਚੱਜ ਅਤੇ ਤਜਰਬੇ ਨੂੰ ਆਪਣੀਆਂ ਜ਼ਿੰਮੇਦਾਰੀਆਂ ਦੀ ਪੂਰਤੀ ਲਈ ਵਰਤਣਾ ਪਏਗਾ।

ਸੰਸਦ ਦੇ ਸਕੱਤਰੇਤੀ ਅਮਲੇ ਦਾ ਸਰਵੋਤਮ ਆਦਰਸ਼ ਇਹ ਹੁੰਦਾ ਹੈ ਕਿ ਉਹ ਮੈਂਬਰਾਂ ਦੇ ਵਿਧਾਨਕਾਰਾਂ ਵਜੋਂ ਕੰਮ ਕਰਨ ਦੇ ਕਾਰਜ ਨੂੰ ਸੰਭਵ ਢੰਗ ਨਾਲ ਸਯੋਗ ਅਤੇ ਅਸਰਦਾਰ ਤਰੀਕੇ ਨਾਲ ਪੂਰਿਆਂ ਕਰਨ ਵਿਚ ਸਹਾਇਕ ਹੋਵੇ। ਇਕ ਸੰਸਦੀ ਅਧਿਕਾਰੀ ਦਾ ਪਹਿਲਾ ਅਤੇ ਅੰਤਮ ਕੰਮ ਇਹ ਹੁੰਦਾ ਹੈ ਕਿ ਉਹ ਸੰਸਦ ਨੂੰ ਮੰਤਵੀ ਹੋਣ ਵਿਚ ਸਹਾਇਕ ਹੋਣ ਅਤੇ ਸਾਰੇ ਹੀ ਮਸਲਿਆਂ ਵਿਚ ਬੇਲਾਗ ਅਤੇ ਨਿਰਪੱਖ ਰਹਿਣ। ਉਸ ਨੂੰ ਇਹ ਗੱਲ ਯਕੀਨੀ ਬਣਾਉਣੀ ਪੈਂਦੀ ਹੈ ਕਿ ਸਪੀਕਰ ਨੂੰ ਦਿੱਤੀ ਗਈ ਸੂਚਨਾ ਹਰ ਪੱਖੋਂ ਸਹੀ ਹੋਵੇ। ਇਹ ਵੀ ਸਾਰੀਆਂ ਸੰਬੰਧਿਤ ਕਾਨੂੰਨੀ ਟਿੱਪਣੀਆਂ ਅਤੇ ਉਸ ਮਸਲੇ ਨਾਲ ਸੰਬੰਧਿਤ ਪਹਿਲੀਆਂ ਉਦਾਹਰਣਾਂ ਮੁੱਖੀ ਦੇ ਸਾਹਮਣੇ ਰਖੀਆਂ ਜਾਣ ਤਾਂ ਇਹ ਠੀਕ ਫ਼ੈਸਲਾ ਲਏ ਜਾਣ ਵਿਚ ਸਹਾਇਕ ਹੋ ਸਕੇ। ਜਿਥੋਂ ਤਕ ਮੈਂਬਰਾਂ ਨੂੰ ਸਲਾਹ ਦੇਣ ਦਾ ਸੰਬੰਧ ਹੈ ਸੰਸਦੀ ਅਧਿਕਾਰੀ ਐਵੇਂ ਹੀ ਸਲਾਹ ਨਹੀਂ ਦਿੰਦੇ। ਇਹ ਸਿਰਫ਼ ਉਸ ਸਮੇਂ ਹੀ ਦਿੱਤੀ ਜਾਂਦੀ ਹੈ ਜਦ ਕਿ ਇਸ ਦੀ ਮੰਗ ਖ਼ਾਸ ਤੌਰ ਤੇ ਕਿਸੇ ਸੰਸਦੀ ਅਧਿਕਾਰੀ ਵਲੋਂ ਮੰਗੀ ਜਾਏ ਤੇ ਇਹ ਕਿਸੇ ਮਸਲੇ ਬਾਰੇ ਸੰਸਦੀ ਕੰਮ ਹੋਵੇ। ਉਹ ਸਹੀ ਸੂਚਨਾ ਹੀ ਦਿੰਦਾ ਹੈ ਨਾ ਕਿ ਅਗਾਊਂ ਰਾਵਾਂ।

ਸੰਸਦੀ ਅਧਿਕਾਰੀਆਂ ਨੂੰ ਇਸ ਗੱਲ ਨਾਲ ਕੋਈ ਸਰੋਕਾਰ ਨਹੀਂ ਹੁੰਦਾ ਕਿ ਕਿਸੇ ਸੰਸਦੀ ਅਧਿਕਾਰੀ ਦੀ ਕਿਹੜੀ ਵਿਚਾਰਧਾਰਾ ਹੈ ਜਾਂ ਉਹ ਕਿਸ ਰਾਜਨੀਤਕ ਦਲ ਨਾਲ ਸੰਬੰਧ ਰਖਦਾ ਹੈ। ਉਸ ਵਾਸਤੇ ਤਾਂ ਹਰ ਮੈਂਬਰ ਹੀ ਲੋਕਾਂ ਦਾ ਸਤਿਕਾਰਯੋਗ ਪ੍ਰਤਿਨਿਧ ਹੁੰਦਾ ਹੈ ਤੇ ਉਸ ਤੋਂ ਆਸ ਰੱਖੀ ਜਾਂਦੀ ਹੈ ਕਿ ਉਸ ਨਾਲ ਸਤਿਕਾਰ ਅਤੇ ਠਰ੍ਹੰਮੇ ਸਹਿਤ ਪੇਸ਼ ਆਏ ਭਾਵੇਂ ਉਹ ਕਿਸੇ ਵੀ ਸੰਸਦ ਦੇ ਅਧਿਕਾਰੀ ਮੈਂਬਰ ਨਾਲ ਸੰਬੰਧਿਤ ਹੋਵੇ। ਸਦਨ ਦੇ ਸੇਵਕ ਵਜੋਂ ਹਰ ਸੰਸਦੀ ਅਧਿਕਾਰੀ ਸਾਰੇ ਮੈਂਬਰਾਂ ਨੂੰ ਇਕ ਸਮਾਨ ਸਮਝੇ। ਹਮੇਸ਼ਾਂ ਇਹ ਯਾਦ ਰਖੇ ਕਿ ਸਾਰੇ ਹੀ ਮੈਂਬਰ ਉਸ ਕੋਲੋਂ ਬਰਾਬਰ ਅਤੇ ਨਿਰਪੱਖ ਸਹਾਇਤਾ ਲੈਣ ਦੇ ਅਧਿਕਾਰੀ ਹਨ ਤੇ ਉਹ ਉਹਨਾਂ ਦੀ ਲੋੜੀਂਦੀ ਸਯੋਗ ਸੇਵਾ ਕਰੇ ਜੋ ਕਿ ਆਪਣੇ ਸੰਸਦੀ ਫ਼ਰਜ਼ਾਂ ਨੂੰ ਨਿਭਾਉਣ ਲਈ ਉਸ ਪਾਸੋਂ ਸਹਾਇਤਾ ਮੰਗਣ।

ਆਪਣੇ ਫ਼ਰਜ਼ਾਂ ਦੀ ਪੂਰਤੀ ਲਈ ਅਧਿਕਾਰੀ ਨੂੰ ਆਪਣੇ ਹੀ ਕੰਮ ਦੀ ਸੋਧ ਵਿਚ ਪੂਰਨ ਮੁਹਾਰਤ ਪ੍ਰਾਪਤ ਹੋਵੇ। ਉਸ ਨੂੰ ਸੰਬੰਧਿਤ ਕਾਨੂੰਨਾਂ ਅਤੇ ਰਵਾਇਤਾਂ ਦੀ ਭਰਪੂਰ ਜਾਣਕਾਰੀ ਹੋਵੇ ਅਤੇ ਕਾਰਵਾਈਆਂ ਦੀਆਂ ਸਾਰੀਆਂ ਗੁੰਝਲਾਂ ਅਤੇ ਬਰੀਕੀਆਂ ਤੋਂ ਜਾਣੂ ਹੋਵੇ। ਉਹ ਆਪਣੇ ਆਪ ਨੂੰ ਤਾਜ਼ਾ ਤੋਂ ਤਾਜ਼ਾ ਵਿਕਾਸਾਂ ਤੋਂ ਜਾਣੂ ਰੱਖੇ ਜੋ ਕਿ ਸਾਰੇ ਮਹੱਤਵਪੂਰਨ ਅਤੇ ਗੰਭੀਰ ਮਸਲਿਆਂ ਨਾਲ ਸੰਬੰਧ ਰਖਦੇ ਹੋਣ ਤਾਂ ਕਿ ਜਿਵੇਂ ਅਕਸਰ ਹੁੰਦਾ ਹੀ ਹੈ ਉਹ ਕਿਸੇ ਵੀ ਗੱਲ ਤੋਂ ਬੇਨਿਆਜ਼ ਨਾ ਹੋਵੇ ਤੇ ਉਹ ਇਸ ਸਮਰਥ

ਹੋਵੇ ਕਿ ਲੋੜ ਪੈਣ ਤੇ ਤੁਰੰਤ ਹੀ ਅਤੇ ਸਯੋਗਤਾ ਸਹਿਤ ਕਿਸੇ ਵੀ ਹਾਲਤ ਜਾਂ ਸਮੱਸਿਆ ਦਾ ਸਾਹਮਣਾ ਕਰ ਸਕੇ। ਇਸ ਤਰ੍ਹਾਂ ਗਤੀ ਅਤੇ ਚੁਸਤੀ ਸੰਸਦੀ ਅਧਿਕਾਰੀਆਂ ਦੀ ਕਾਰਵਾਈ ਦੇ ਵੇਗਾਂ ਨਾਲ ਸੰਬੰਧਿਤ ਮੁੱਢਲੇ ਤੱਤ ਹਨ।[5]

ਲੋੜ ਇਸ ਗੱਲ ਦੀ ਹੈ ਕਿ ਸੰਸਦੀ ਅਮਲੇ ਦਰਮਿਆਨ ਸਾਡੇ ਸੰਸਦੀ ਸਭਿਆ-ਚਾਰ, ਜਾਚਣ ਪਰਖਣ ਦਾ ਜਜ਼ਬਾ ਅਤੇ ਕਿੰਤੂ ਕਰਨ ਦੇ ਮਾਪਦੰਡ ਸਥਾਪਤ ਕੀਤੇ ਜਾਣ। ਅਗਵਾਈ ਦਿੰਦੇ ਕੁਝ ਕੁ ਮਾਪ ਦੰਡ ਸੰਖੇਪ ਵਿਚ ਇਸ ਤਰ੍ਹਾਂ ਹੋ ਸਕਦੇ ਹਨ :

(i) ਸੰਸਦ ਦੀ ਸੰਸਥਾ ਅਤੇ ਲੋਕਾਂ ਦੇ ਪ੍ਰਤਿਨਿਧਾਂ ਵਾਸਤੇ ਸਤਿਕਾਰ;

(ii) ਬਿਨਾਂ ਕਿਸੇ ਪਾਰਟੀ ਵਿਤਕਰੇ ਦੇ, ਮੈਂਬਰਾਂ ਦੀ ਨਿਰੰਤਰ ਸੇਵਾ ਦਾ ਆਦਰਸ਼;

(iii) ਸਮਰਪਣ, ਨਿਮ੍ਰਤਾ, ਸੰਜਮ, ਠਰ੍ਹੰਮਾ, ਨਰਮੀ ਤੇ ਬਰਦਾਸ਼ਤ ਕਰਨ ਦੇ ਗੁਣ ਜੋ ਕਿ ਮੈਂਬਰਾਂ ਅਤੇ ਹੋਰਨਾਂ ਨਾਲ ਵਰਤੋਂ ਵਿਹਾਰ ਕਰਦਿਆਂ ਅਤਿ ਲੋੜੀਂਦੇ ਹਨ;

(iv) ਸਪੀਕਰ ਅੱਗੇ ਤੱਤ ਰੂਪ ਵਿਚ ਅਤੇ ਐਨ ਢੁੱਕਵੀਂ ਪੂਰਨ ਸਹੀ ਅਤੇ ਨਿਰਪੱਖ ਸਲਾਹ ਰਖਣ ਦੀ ਆਦਤ;

(v) ਫ਼ੈਸਲੇ ਲੈਣ ਦੀ ਚੁਸਤੀ ਅਤੇ ਕੰਮ ਨਿਭਾਉਣ ਵਿਚ ਕੰਮ ਕਰਨ ਦਾ ਅਜਿਹਾ ਢੰਗ ਜਿਸ ਨਾਲ ਕਿ ਕਿਸੇ ਕੰਮ ਨੂੰ ਕੱਲ੍ਹ 'ਤੇ ਪਾਉਣ ਦੀ ਗੁੰਜਾਇਸ਼ ਹੀ ਨਾ ਹੋਵੇ;

(vi) ਮਾਨਸਿਕ ਇਕਾਗਰਤਾ ਅਤੇ ਮੁਸਕ੍ਰਾਹਟ ਸਹਿਤ ਹਰ ਇਕ ਨੂੰ ਸੁਣਨ ਦਾ ਸਲੀਕਾ;

(vii) ਦਲ ਗਤ ਰਹਿਤ, ਨਿਰਪੱਖ ਦ੍ਰਿਸ਼ਟੀਕੋਣ—ਹਰ ਸੰਸਦੀ ਅਧਿਕਾਰੀ ਨੂੰ ਇਹ ਸਿੱਖਣਾ ਚਾਹੀਦਾ ਹੈ ਕਿ ਉਹ ਸਭ ਸੰਸਦੀ ਕਾਰਜਾਂ ਵਿਚ ਘਿਰੇ ਹੋਣ ਦੇ ਬਾਵਜੂਦ ਵੀ ਨਿਰਲੇਪ ਦਿਸੇ ਅਤੇ

(viii) ਹੱਲ ਲੱਭਣ ਦੀ ਯੋਗਤਾ ਰੱਖਦਾ ਹੋਵੇ ਤੇ ਹੱਲ ਵੀ ਨਿਰੇ ਸਿਧਾਂਤਕ ਨਹੀਂ, ਸਗੋਂ ਅਮਲੀ ਅਤੇ ਲਾਗੂ ਹੋਣ ਯੋਗ ਹੋਣ।

ਸੰਸਦ ਦੀਆਂ ਸਕੱਤਰੇਤਾਂ ਵਿਲੱਖਣ ਅਤੇ ਵਿਕਾਸ ਕਰਦੀਆਂ ਸੰਸਥਾਵਾਂ ਹਨ ਜਿਨ੍ਹਾਂ ਨੂੰ ਕਿ ਸੰਸਦ ਮੈਂਬਰਾਂ ਦੀਆਂ ਵਧਦੀਆਂ ਅਤੇ ਬਦਲਦੀਆਂ ਲੋੜਾਂ ਨਾਲ ਕਦਮ ਮਿਲਾ ਕੇ ਤੁਰਨ ਅਤੇ ਨਿਰੰਤਰ ਧਿਆਨ ਦੇਣ ਦੀ ਲੋੜ ਹੁੰਦੀ ਹੈ। ਸਕੱਤਰੇਤਾਂ ਦੇ ਅਧਿਕਾਰੀਆਂ ਅਤੇ ਅਮਲੇ ਨੂੰ ਹਮੇਸ਼ਾ ਤਿਆਰ-ਬਰ-ਤਿਆਰ ਰਹਿਣਾ ਪੈਂਦਾ ਹੈ। ਉਹ ਮੈਂਬਰਾਂ ਅਤੇ ਸੰਸਦੀ ਸੰਸਥਾਵਾਂ ਦੀ ਸੇਵਾ ਵਿਚ ਸੁਧਾਰਾਂ ਲਈ ਨਿਰੰਤਰ ਅਗਰਸਰ ਰਹਿਣ। ਸੰਸਦੀ ਸੇਵਾਵਾਂ ਦੀ ਸੇਵਾ ਯਾਤਰਾ ਦਾ ਪੰਧ ਕਦੇ ਮੁਕਦਾ ਨਹੀਂ। ਸਿਖਲਾਈ ਦੇ ਅਮਲਾਂ ਤੇ ਸਹੂਲਤਾਂ ਦੀ ਪ੍ਰਾਪਤੀ ਕਾਰਣ ਭਾਰਤ ਦੀ ਸੰਸਦ ਆਪਣੀ ਚੰਗੀ ਕਾਰਗੁਜ਼ਾਰੀ ਲਈ ਯੋਗ ਮਾਣ ਕਰ ਸਕਦੀ ਹੈ। ਭਵਿੱਖ ਵਿਚ ਵੀ ਇਸ ਤੋਂ ਇਹੋ ਆਸ ਰਖੀ ਜਾਂਦੀ ਹੈ।[6]

## ਹਵਾਲੇ

1. ਕੇਂਦਰੀ ਵਿਧਾਨ ਸਭਾ ਦੇ ਸਪੀਕਰ ਨੂੰ ਉਦੋਂ "ਪ੍ਰੈਜ਼ੀਡੈਂਟ" ਕਿਹਾ ਜਾਂਦਾ ਸੀ।

2. ਵੇਰਵੇ ਸਹਿਤ ਵਿਚਾਰ ਲਈ ਡਾ. ਸੁਭਾਸ਼ ਸੀ. ਕੇਸ਼ਯਪ ਵਲੋਂ **ਰਿਕਰੂਟਮੈਂਟ ਐਂਡ ਟ੍ਰੇਨਿੰਗ ਆਫ਼ ਪਾਰਲੀਮੈਂਟਰੀ ਸਟਾਫ਼** ਵਿਸ਼ੇ ਬਾਰੇ ਪੇਸ਼ ਕੀਤਾ ਗਿਆ ਪ੍ਰਮੁਖ ਪੱਤਰ ਦੇਖੋ ਜੋ ਕਿ ਉਸ ਵਲੋਂ ਸੁਸਾਇਟੀ ਆਫ਼ ਕਲਰਕਸ ਐਂਡ ਦੀ ਟੇਬਲ ਵਿਚ ਕਾਮਨਵੈਲਥ ਸੰਸਥਾ ਦੀ ਮੀਟਿੰਗ ਵਿਚ ਕੈਨੇਡਾ, ਸਸਕਾਟੂਨ ਵਿਖੇ ਜੁਲਾਈ 1986 ਨੂੰ ਰਖਿਆ ਗਿਆ। ਇਹ **ਦੀ ਪਾਰਲੀਆਮੈਂਟੇਰੀਅਨ**, 67, ਸੰਖਿਆ 3 ਜੁਲਾਈ, 1986 ਵਿਚ ਪੰਨੇ 134-36 'ਤੇ ਵੀ ਪ੍ਰਕਾਸ਼ਿਤ ਹੋਇਆ।
3. ਚੌਥੇ ਵੇਤਨ ਆਯੋਗ ਦੁਆਰਾ ਜੂਨ, 1986 ਵਿਚ ਪ੍ਰਤਿਵੇਦਨ ਪੇਸ਼ ਕੀਤੇ ਜਾਣ ਬਾਅਦ ਇਕ ਅਜਿਹੀ ਹੀ ਸੰਮਤੀ ਦਾ ਗਠਨ ਕੀਤਾ ਗਿਆ। ਸੰਮਤੀ ਤੋਂ ਇਸ ਬਾਰੇ ਵਿਚ ਸਲਾਹ ਮਸ਼ਵਰਾ ਲੈਣ ਲਈ ਕਿਹਾ ਗਿਆ ਕਿ ਚੌਥੇ ਵੇਤਨ ਆਯੋਗ ਦੀਆਂ ਸਿਫਾਰਸ਼ਾਂ 'ਤੇ ਸਰਕਾਰ ਦੇ ਫ਼ੈਸਲੇ ਦੇ ਸੰਦਰਭ ਵਿਚ ਰਾਜ ਸਭਾ ਸਕੱਤਰੇਤਾਂ ਦੇ ਸਭ ਸ਼੍ਰੇਣੀਆਂ ਦੇ ਅਧਿਕਾਰੀਆਂ ਅਤੇ ਕਰਮਚਾਰੀਆਂ ਦੀਆਂ ਤਨਖ਼ਾਹਾਂ ਅਤੇ ਭੱਤਿਆਂ, ਸੇਵਾ ਨਵਿਰਤ ਅਤੇ ਪੈਨਸ਼ਨ ਲਾਭਾਂ ਦੇ ਢਾਂਚੇ ਵਿਚ ਕਿਹੜਾ ਪਰਿਵਰਤਨ ਕਰਨਾ ਜ਼ਰੂਰੀ ਹੈ।
4. ਸੁਭਾਸ ਸੀ. ਕੇਸ਼ਯਪ, **ਪਾਰਲੀਆਮੈਂਟਰੀ ਮਿਊਜ਼ੀਅਮ ਐਂਡ ਆਰਕਾਈਵਜ਼**, ਦਿੱਲੀ 1985
5. ਦੇਖੋ ਸੁਭਾਸ਼ ਸੀ. ਕੇਸ਼ਯਪ ਦੀ ਪੁਸਤਕ **ਰਿਕਰੂਟਮੈਂਟ ਐਂਡ ਟ੍ਰੇਨਿੰਗ ਆਫ਼ ਪਾਰਲੀਮੈਂਟਰੀ ਸਟਾਫ਼**
6. ਉਹੀ।

# 13

# ਸੰਸਦੀ ਸਲੀਕਾ

## ਮੈਂਬਰਾਂ ਵਾਸਤੇ ਵਿਵਹਾਰ ਦਾ ਜ਼ਾਬਤਾ

ਹਰ ਸਦਨ ਦੀ ਇਕ ਆਪਣੀ ਹੀ ਦਿੱਖ ਹੈ ਪਰ ਸਲੀਕੇ ਰਸਮਾਂ ਅਤੇ ਰਵਾਇਤਾਂ ਬਾਰੇ ਕੁਝ ਨਿਯਮ ਹਨ ਜੋ ਕਿ ਹਰ ਸਦਨ ਵਾਸਤੇ ਇਕੋ ਜਿਹੇ ਹਨ। ਸੰਸਦ ਕੋਈ ਨਿਰੀ ਕਲੱਬ ਨਹੀਂ। ਇਸ ਲਈ ਇਸ ਦੇ ਮੈਂਬਰਾਂ ਦੇ ਵਿਵਹਾਰ ਵਿਚ ਉੱਚ-ਪੱਧਰੀ ਵੱਕਾਰ, ਖ਼ੂਬਸੂਰਤੀ, ਆਪਸੀ ਸਤਿਕਾਰ ਅਤੇ ਹਲੀਮੀ ਦੇ ਤੱਤ ਹੋਣੇ ਚਾਹੀਦੇ ਹਨ। ਕਿਉਂਕਿ ਇਹ ਜਗ੍ਹਾ ਇਸ ਗੱਲ ਦੀ ਮੰਗ ਕਰਦੀ ਹੈ ਕਿ ਜਿਥੇ ਰਾਜਸੀ ਪ੍ਰਣਾਲੀ ਦੀਆਂ ਸਾਰੀਆਂ ਹੀ ਠੋਸਵੀਆਂ ਸ਼ਕਤੀਆਂ ਨੂੰ ਇਕ ਦੂਜੇ ਦੇ ਰੂਬਰੂ ਕੀਤਾ ਹੈ ਤਾਂ ਕਿ ਉਹ ਸੰਗਠਿਤ ਰੂਪ ਵਿਚ ਇਕੱਠੇ ਹੋ ਕੇ ਸਾਂਝਾ ਕੰਮ ਕਰ ਸਕਣ। ਕੰਮ ਦੇ ਨਿਯਮਕ, ਸਹੀ ਅਤੇ ਸਹਿਯੋਗ ਨਿਪਟਾਰੇ ਅਤੇ ਸਦਨ ਵਿਚ ਸਾਰੀਆਂ ਹੀ ਵੱਖ ਵੱਖ ਵਿਚਾਰ-ਧਾਰਾਵਾਂ ਨੂੰ ਸਮੋਣ ਲਈ ਰਾਸ਼ਟਰ ਦੇ ਇਸ ਸਰਵਉੱਚ ਨੁਮਾਇੰਦਾ ਅਦਾਰੇ ਦਾ ਵਾਤਾਵਰਣ ਹਰ ਹਾਲਤ ਵਿਚ ਸ਼ਾਂਤ ਅਤੇ ਵੱਕਾਰ ਵਾਲਾ ਹੋਣਾ ਚਾਹੀਦਾ ਹੈ। ਸਦਨ ਤੋਂ ਬਾਹਰ ਵੀ ਹਰ ਮੈਂਬਰ ਤੋਂ ਇਹ ਆਸ ਰੱਖੀ ਜਾਂਦੀ ਹੈ ਕਿ ਉਹ ਵਿਵਹਾਰ ਦੇ ਮਾਨ-ਭਰੇ ਜ਼ਾਬਤੇ ਵਿਚ ਰਹਿੰਦਾ ਹੋਇਆ ਆਪਣੇ ਪਦ ਦੀ ਗਰਿਮਾ ਦੇ ਅਨੁਕੂਲ ਆਚਰਣ ਦਾ ਪੱਧਰ ਬਣਾ ਕੇ ਰੱਖਣ।

ਸੰਸਦ ਦੇ ਨਿਤਾਪ੍ਰਤੀ ਦੇ ਕੰਮ-ਕਾਜ ਵਿਚ ਮੈਂਬਰਾਂ ਵਲੋਂ ਨਿੱਜੀ ਵਰਤਾਓ ਜਾਂ ਸਲੀਕੇ ਸੰਬੰਧੀ ਕੁਝ ਨਿਯਮਾਂ ਦੀ ਪਾਲਣਾ ਬਹੁਤ ਹੀ ਮਹੱਤਵਪੂਰਨ ਹੈ। ਨਾ ਕੇਵਲ ਸਦਨ ਦੇ ਕੰਮ ਦੀ ਸਹੀ ਤੇ ਸ਼ਾਨਦਾਰ ਪੂਰਤੀ ਲਈ ਹੀ, ਸਗੋਂ ਸੰਸਦ ਅਤੇ ਇਸ ਦੇ ਮੈਂਬਰਾਂ ਦਾ ਵੱਕਾਰ ਕਾਇਮ ਰਖਣ ਲਈ ਵੀ। ਇਹ ਨਿਯਮ ਦੋਹਾਂ ਹੀ ਸਦਨਾਂ ਵਿਚ ਕੰਮ ਦੀ ਕਿਰਿਆ ਅਤੇ ਅਮਲ ਸੰਬੰਧੀ ਨਿਯਮਾਂ 'ਤੇ ਆਧਾਰਿਤ ਹਨ ਅਤੇ ਇਹ ਸਮੇਂ ਸਮੇਂ ਇਨ੍ਹਾਂ ਮੁਖੀਆਂ ਵਲੋਂ ਦਿੱਤੀਆਂ ਜਾਂਦੀਆਂ ਕਾਨੂੰਨੀ ਟਿੱਪਣੀਆਂ ਅਤੇ ਰਵਾਇਤਾਂ ਵਿਚੋਂ ਹੌਲੀ ਹੌਲੀ ਸਾਕਾਰ ਹੁੰਦੇ ਰਹੇ ਹਨ।[1]

### ਸਦਨ ਵਿਚ ਵਿਵਹਾਰ

ਜਦ ਬੈਠਕ ਸ਼ੁਰੂ ਹੁੰਦੀ ਹੈ, ਮੈਂਬਰ ਵਲੋਂ ਸਦਨ ਪ੍ਰਤੀ ਆਪਣੇ ਵਿਵਹਾਰ ਦੇ

ਸੰਬੰਧ ਵਿਚ ਜੋ ਪਹਿਲਾ ਨਿਯਮ ਪਾਲਣਾ ਬਣਦਾ ਹੈ, ਉਹ ਇਹ ਹੈ ਕਿ ਜਦ ਇਹ ਚਲ ਰਿਹਾ ਹੋਵੇ ਤਾਂ ਉਹ ਇਸ ਦੇ ਸ਼ੁਰੂ ਹੋਣ ਤੋਂ ਕੁਝ ਮਿੰਟ ਪਹਿਲਾਂ ਆਪੋ ਆਪ-ਣੀਆਂ ਥਾਵਾਂ ਤੇ ਹਾਜ਼ਰ ਹੋਣ ਤੇ ਇਹੋ ਗੱਲ ਖਾਣੇ ਦੀ ਛੁੱਟੀ ਤੋਂ ਬਾਅਦ ਹੋਣੀ ਚਾਹੀਦੀ ਹੈ। ਉਸ ਤੋਂ ਬਾਅਦ ਜਦੋਂ ਮਾਰਸ਼ਲ ਸਪੀਕਰ ਦੀ ਆਮਦ ਬਾਰੇ ਐਲਾਨ ਕਰੇ ਤੇ ਸਪੀਕਰ ਹਾਲ ਵਿਚ ਦਾਖਲ ਹੋ ਜਾਏ ਤਾਂ ਮੈਂਬਰ ਸਭ ਗੱਲਾਂ ਬਾਤਾਂ ਬੰਦ ਕਰ ਦੇਣ। ਆਪੋ ਆਪਣੀਆਂ ਥਾਵਾਂ ਤੇ ਖਲੋ ਜਾਣ ਤੇ ਹਰ ਸਦਨ ਵਿਚ ਸਪੀਕਰ ਵਲੋਂ ਝੁਕਣ ਸਮੇਂ ਉਸ ਦੇ ਜਵਾਬ ਵਿਚ ਆਪ ਵੀ ਝੁਕਣ। ਏਸੇ ਸਮੇਂ ਜੋ ਮੈਂਬਰ ਸਦਨ ਵਿਚ ਦਾਖ਼ਲ ਹੋ ਰਿਹਾ ਹੋਵੇ, ਉਹ ਓਥੇ ਹੀ ਚੁੱਪ ਖਲੋ ਜਾਏ, ਜਦ ਤਕ ਸਪੀਕਰ ਆਪਣੀ ਕੁਰਸੀ ਨਹੀਂ ਮਲ ਲੈਂਦਾ ਇਹ ਸਦਨ ਦੇ ਨਾਲ ਨਾਲ ਮੁੱਖੀ ਦੇ ਸਤਿਕਾਰ ਦਾ ਆਰੰਭਕ ਛੋਟਾ ਰਸਤਾ ਹੈ।

ਇਕ ਵਾਰ ਜਦ ਸਦਨ ਦੀ ਬੈਠਕ ਸ਼ੁਰੂ ਹੋ ਜਾਏ, ਹਰ ਮੈਂਬਰ ਹਾਲ ਵਿਚ ਦਾਖ਼ਲ ਹੋਣ ਜਾਂ ਜਾਣ ਸਮੇਂ ਇਸ ਢੰਗ ਜਾਂ ਸਲੀਕੇ ਦੀ ਵਰਤੋਂ ਕਰੇ। ਸਦਨ ਦੀਆਂ ਕਾਰਵਾ-ਈਆਂ ਵਿਚ ਕੋਈ ਵਿਘਨ ਨਾ ਪਾਏ। ਹਰ ਮੈਂਬਰ ਹਾਲ ਵਿਚ ਆਉਣ ਜਾਂ ਜਾਣ ਸਮੇਂ ਸਪੀਕਰ ਅੱਗੇ ਝੁਕੇ ਅਤੇ ਓਦੋਂ ਵੀ ਜਦ ਕਿ ਉਹ ਆਪਣੀ ਥਾਂ ਛੱਡੇ ਜਾਂ ਗ੍ਰਹਿਣ ਕਰੇ।[2] ਇਹ ਸਤਿਕਾਰ ਸਾਰੇ ਸਦਨ ਵਾਸਤੇ ਹੈ ਨਾ ਕਿ ਉਸ ਵਿਅਕਤੀ ਦਾ ਜੋ ਕਿ ਮੁੱਖੀ ਦਾ ਫ਼ਰਜ਼ ਨਿਭਾਅ ਰਿਹਾ ਹੈ। ਸਪੀਕਰ ਸਾਰੀਆਂ ਬਾਹਰੀ ਸੰਸਥਾਵਾਂ ਅਤੇ ਸ਼ਕਤੀਆਂ ਵਾਸਤੇ ਸਦਨ ਦੀ ਪ੍ਰਤਿਨਿਧਤਾ ਕਰਦਾ ਹੈ। ਸਦਨ ਦੀ ਸੰਗਠਿਤ ਦਿੱਖ ਦੇ ਚਿੰਨ੍ਹ ਵਜੋਂ ਮੁੱਖੀ ਦੀ ਪਦਵੀ ਦਾ ਸਤਿਕਾਰ ਸੰਸਦੀ ਵਿਹਾਰ ਦਾ ਮੁੱਢਲਾ ਮਾਪਦੰਡ ਹੈ। ਬੋਲਣ ਸਮੇਂ ਇਕ ਪ੍ਰਮੁਖ ਸਿਧਾਂਤ ਇਹ ਹੈ ਕਿ ਇਕ ਸਮੇਂ ਸਿਰਫ਼ ਇਕ ਹੀ ਮੈਂਬਰ ਬੋਲੇ ਜਾਂ ਸਵਾਲ ਕਰੇ ਤੇ ਮੁੱਖੀ ਨੂੰ ਇਹ ਅਧਿਕਾਰ ਦਿੱਤਾ ਗਿਆ ਹੈ ਕਿ ਉਹ ਮੈਂਬਰਾਂ ਨੂੰ ਇਕ ਇਕ ਕਰਕੇ ਬੋਲਣ ਲਈ ਕਹੇ। ਜਦ ਕੋਈ ਮੈਂਬਰ ਬੋਲਣਾ ਚਾਹੇ ਉਹ ਮੁੱਖੀ ਦਾ ਧਿਆਨ ਖਿੱਚਣ ਲਈ ਆਪਣੀ ਜਗ੍ਹਾ 'ਤੇ ਖਲੋ ਜਾਏ। ਧਿਆਨ ਖਿੱਚਣ ਵਾਸਤੇ ਹੱਥ ਹਿਲਾਉਣੇ ਆਮ ਸੰਸਦੀ ਰਵਾਇਤ ਨਹੀਂ ਸਮਝੇ ਜਾਂਦੇ। ਕੋਈ ਮੈਂਬਰ ਉਦੋਂ ਤਕ ਨਾ ਬੋਲੇ ਜਦ ਤਕ ਕਿ ਮੁੱਖੀ ਦੇ ਧਿਆਨ ਵਿਚ ਨਾ ਆ ਜਾਵੇ ਤੇ ਉਸ ਵਲੋਂ ਬੋਲਣ ਲਈ ਨਾ ਕਿਹਾ ਜਾਵੇ।

ਮੈਂਬਰ ਬੋਲਣ ਦੇ ਹੱਕ ਦੀ ਵਰਤੋਂ ਸਭਾ ਦੇ ਕੰਮ ਵਿਚ ਰੋੜਾ ਅਟਕਾ ਕੇ ਨਾ ਕਰੇ। ਮੈਂਬਰਾਂ ਦੀ ਆਪਸ ਵਿਚ ਹੀ ਦਲੀਲਬਾਜ਼ੀ ਜਾਂ ਮੰਤਰੀ ਦੇ ਬਿਆਨਾਂ ਸਮੇਂ ਜਾਂ ਇਕ ਦੂਜੇ ਮੈਂਬਰ ਦੇ ਬੋਲਣ ਸਮੇਂ ਇਕ ਤਰ੍ਹਾਂ ਦੀ ਟੋਕਾ ਟਾਕੀ ਕਰਨੀ ਸਪੀਕਰ ਵਲੋਂ ਛੁਟਿਆਈ ਜਾਵੇ। ਜੋ ਮੈਂਬਰ ਸਦਨ ਨੂੰ ਸੰਬੋਧਨ ਕਰ ਰਿਹਾ ਹੋਵੇ ਉਹ ਉਸ ਸਮੇਂ ਤੱਕ ਆਪਣੀ ਜਗ੍ਹਾ 'ਤੇ ਬੈਠ ਜਾਏ ਜਦ ਕਿ ਕੋਈ ਹੋਰ ਮੈਂਬਰ ਮੁੱਖੀ ਦੀ ਆਗਿਆ ਨਾਲ ਬਹਿਸ ਦੌਰਾਨ ਕੋਈ ਪੁੱਛੇ ਗਏ ਨੁਕਤੇ ਜਾਂ ਕੋਈ ਵਿਅਕਤੀਗਤ ਸਪੱਸ਼ਟੀਕਰਨ ਦੇਣ ਲਈ ਖੜਾ ਹੋਵੇ।[3]

ਜੇ ਕੋਈ ਮੈਂਬਰ ਕਿਸੇ ਮਸਲੇ ਬਾਰੇ ਸਦਨ ਵਿਚ ਕੋਈ ਰਾਏ ਦੇਣਾ ਚਾਹੇ ਜਾਂ

ਕਿਸੇ ਬੋਲ ਰਹੇ ਮੈਂਬਰ ਕੋਲੋਂ ਸਵਾਲ ਪੁੱਛਣਾ ਚਾਹੇ ਜਾਂ ਸਪੱਸ਼ਟੀਕਰਨ ਜਾਂ ਮਸਲੇ ਦੇ ਸੰਬੰਧ ਵਿਚ ਕੋਈ ਸਪੱਸ਼ਟੀਕਰਨ ਦੇ ਮੰਤਵ ਨਾਲ ਜੋ ਕਿ ਸਦਨ ਦੇ ਵਿਚਾਰ ਅਧੀਨ ਹੈ ਤਾਂ ਉਸ ਨੂੰ ਆਪਣਾ ਸਵਾਲ ਮੁੱਖੀ ਰਾਹੀਂ ਹੀ ਪੁੱਛਣਾ ਚਾਹੀਦਾ ਹੈ। ਮੈਂਬਰ ਆਪਣੀਆਂ ਸੌਂਪੀਆਂ ਗਈਆਂ ਥਾਵਾਂ ਤੋਂ ਹੀ ਖੜੇ ਹੋ ਕੇ ਬੋਲਣ। ਕਿਸੇ ਬਿਮਾਰੀ ਨਾਲ ਅਸਮਰਥ ਜਾਂ ਕਮਜ਼ੋਰ ਮੈਂਬਰ ਨੂੰ ਸਪੀਕਰ ਵਲੋਂ ਬੈਠ ਕੇ ਹੀ ਬੋਲਣ ਦੀ ਆਗਿਆ ਦੇ ਦਿੱਤੀ ਜਾਂਦੀ ਹੈ।[4]

ਮੈਂਬਰ ਬੋਲਦੇ ਸਮੇਂ ਸਦਨ ਦੇ ਮੈਂਬਰਾਂ ਨੂੰ ਵਿਅਕਤੀਗਤ ਰੂਪ ਵਿਚ ਸੰਬੋਧਨ ਨਾ ਕਰੇ ਸਗੋਂ ਉਹ ਮੁੱਖੀ ਨੂੰ ਸੰਬੋਧਿਤ ਹੋਵੇ ਤੇ ਉਸ ਰਾਹੀਂ ਹੀ ਮੈਂਬਰਾਂ ਨੂੰ ਟਿੱਪਣੀ ਕਰੇ।[5] ਇਹ ਗੱਲ ਭਾਵੇਂ ਰਸਮੀ ਜਿਹੀ ਹੀ ਲਗਦੀ ਹੈ ਪਰ ਇਸ ਗੱਲ ਨੂੰ ਬੜੀ ਸੋਚ-ਵਿਚਾਰ ਤੋਂ ਬਾਅਦ ਹੀ ਅਮਲ ਵਿਚ ਲਿਆਂਦਾ ਗਿਆ ਹੈ ਤਾਂ ਕਿ ਬਹਿਸਾਂ ਮੈਂਬਰ ਦੀ ਆਪਸੀ ਗੱਲਬਾਤ ਦਾ ਹੀ ਰੂਪ ਨਾ ਧਾਰ ਜਾਣ। ਨਿਯਮ ਇਹ ਬਣਾ ਦਿੱਤਾ ਗਿਆ ਹੈ ਕਿ ਮੈਂਬਰ ਆਪਸ ਵਿਚ ਤੀਜੇ ਵਿਅਕਤੀ ਦੇ ਰੂਪ ਵਿਚ ਗੱਲਬਾਤ ਕਰਨ। ਇਸ ਤਰ੍ਹਾਂ ਮੰਤਰੀਆਂ ਦਾ ਹਵਾਲਾ ਦੇਣ ਸਮੇਂ ਉਨ੍ਹਾਂ ਨੂੰ ਉਹਨਾਂ ਦੇ ਅਹੁਦਿਆਂ ਨਾਲ ਸੱਦਿਆ ਜਾਵੇ ਨਾ ਕਿ ਉਨ੍ਹਾਂ ਦੇ ਜ਼ਾਤੀ ਨਾਵਾਂ ਨਾਲ।

ਜੇ ਸਦਨ ਦਾ ਕੰਮ ਚਲਾ ਰਿਹਾ ਮੁੱਖੀ ਇਹ ਮਹਿਸੂਸ ਕਰੇ ਕਿ ਕੋਈ ਮੈਂਬਰ ਬੋਲਣ ਸਮੇਂ ਲਗਾਤਾਰ ਗਲਤ ਜਾਂ ਆਪਣੀਆਂ ਹੀ ਦਲੀਲਾਂ ਦੀ ਬੇਤੁਕੀ ਦੁਹਰਾਈ ਕਰੀ ਜਾ ਰਿਹਾ ਹੈ ਜਾਂ ਇਸ ਤੋਂ ਪਹਿਲਾਂ ਬੋਲ ਚੁੱਕੇ ਕਿਸੇ ਮੈਂਬਰ ਦੀਆਂ ਦਲੀਲਾਂ ਹੀ ਪੇਸ਼ ਕਰੀ ਜਾ ਰਿਹਾ ਹੈ ਤਾਂ ਉਸ ਮੈਂਬਰ ਨੂੰ ਨਿਰਦੇਸ਼ ਦੇ ਸਕਦਾ ਹੈ ਕਿ ਉਹ ਬੋਲਣਾ ਬੰਦ ਕਰ ਦੇਵੇ।[6] ਇਸ ਗੱਲ ਬਾਰੇ ਅਕਸਰ ਹੀ ਜ਼ੋਰ ਦਿੱਤਾ ਜਾਂਦਾ ਹੈ ਕਿ ਮੈਂਬਰ ਬੋਲਦੇ ਸਮੇਂ ਦਲੀਲਾਂ ਦੀ ਦੁਹਰਾਈ ਨਾ ਕਰਨ, ਸਿਵਾਏ ਇਸ ਦੇ ਕਿ ਜੇ ਇਸ ਗੱਲ ਦੀ ਕਿਸੇ ਨੁਕਤੇ ਤੇ ਜ਼ੋਰ ਦੇਣ ਦੀ ਬਹੁਤ ਜ਼ਰੂਰਤ ਹੋਵੇ। ਜੇ ਕੋਈ ਮੈਂਬਰ ਮੁੱਖੀ ਦੇ ਰੋਕਣ ਤੇ ਵੀ ਭਾਸ਼ਣ ਜਾਰੀ ਰੱਖਦਾ ਹੈ ਤਾਂ ਉਹ ਨਿਰਦੇਸ਼ ਦੇ ਸਕਦਾ ਹੈ ਕਿ ਉਸ ਮੈਂਬਰ ਦੀ ਕਥਨ ਕਾਰਵਾਈ ਨੂੰ ਬ੍ਰਿਤਾਂਤ ਵਿਚ ਸ਼ਾਮਲ ਨਾ ਕੀਤਾ ਜਾਵੇ।

ਮੈਂਬਰ ਆਪਣੀਆਂ ਤਕਰੀਰਾਂ ਵਿਚ ਅਦਾਲਤ ਦੇ ਵਿਚਾਰ ਅਧੀਨ ਮਸਲਿਆਂ ਦਾ ਹਵਾਲਾ ਨਹੀਂ ਦੇ ਸਕਦੇ ਭਾਵੇਂ ਕਿ ਗੱਲ ਉਸ ਸਮੇਂ ਲਾਗੂ ਨਹੀਂ ਹੁੰਦੀ ਜਦ ਕਿ ਕੋਈ ਵਿਸ਼ੇਸ਼ ਅਧਿਕਾਰ ਦਾ ਮਸਲਾ ਹੋਵੇ ਜਾਂ ਜਿਥੇ ਸਦਨ ਦੇ ਜ਼ਾਬਤੇ ਦੇ ਦਾਇਰੇ ਵਿਚ ਕਿਸੇ ਮੈਂਬਰ ਨਾਲ ਸੰਬੰਧਿਤ ਕੋਈ ਮਸਲਾ ਵਿਚਾਰ ਅਧੀਨ ਹੋਵੇ। ਅਜਿਹੀਆਂ ਹਾਲਤਾਂ ਵਿਚ ਸਦਨ ਦਾ ਮੁੱਖੀ ਅਤੇ ਸਦਨ ਹਰ ਸਥਿਤੀ ਤੇ ਉਚੇਚਾ ਗੌਰ ਕਰਦੇ ਹਨ।

ਸੰਸਦ ਦੇ ਕਿਸੇ ਵੀ ਮੈਂਬਰ ਪਾਸੋਂ ਇਹ ਆਸ ਨਹੀਂ ਕੀਤੀ ਜਾਂਦੀ ਕਿ ਉਹ ਵਿਵਹਾਰ ਜਾਂ ਕਾਰਵਾਈਆਂ ਬਾਰੇ ਦੂਸ਼ਨਬਾਜ਼ੀ ਕਰੇ ਜਾਂ ਰਾਜ ਵਿਧਾਨ ਸਭਾ ਬਾਰੇ ਅਜਿਹਾ ਕਰੇ। ਉਹਨਾਂ ਤੋਂ ਇਹ ਆਸ ਕੀਤੀ ਜਾਂਦੀ ਹੈ ਕਿ ਉਹ ਸਦਨ ਦੇ ਕਿਸੇ ਵੀ ਫ਼ੈਸਲੇ ਬਾਰੇ ਆਪਣੇ ਪ੍ਰਤਿਕਰਮ ਨਾ ਦੇਣ ਸਿਵਾਏ ਉਦੋਂ ਜਦ ਕਿ ਅਜਿਹੇ ਫ਼ੈਸਲੇ

ਬਾਰੇ ਕੋਈ ਪ੍ਰਸਤਾਵ ਰਖਿਆ ਗਿਆ ਹੋਵੇ ।[7] ਮੈਂਬਰਾਂ ਨੂੰ ਇਸ ਗੱਲ ਦੀ ਆਗਿਆ ਨਹੀਂ ਹੁੰਦੀ ਕਿ ਉਹ ਦੂਜੇ ਮੈਂਬਰਾਂ ਜਾਂ ਮੰਤਰੀਆਂ ਤੇ ਸਪੀਕਰ ਜਾਂ ਉਸ ਮੰਤਰੀ ਨੂੰ ਸੂਚਨਾ ਦੇਣ ਤੋਂ ਪਹਿਲਾਂ ਝੂਠਾ ਜਾਂ ਮੁਜਰਮਾਨਾ ਕਿਸਮ ਦਾ ਕੋਈ ਦੋਸ਼ ਆਇਦ ਨਾ ਕਰਨ ।[8] ਮੈਂਬਰ ਦੋਸ਼ ਲਗਾਉਣ ਦੇ ਮੰਤਵਾਂ ਨਾਲ ਵੀ ਵਿਅਕਤੀਗਤ ਹਵਾਲੇ ਨਾ ਦੇਣ ਅਤੇ ਕਿਸੇ ਮੈਂਬਰ ਦੀ ਹੈਸੀਅਤ ਬਾਰੇ ਸਵਾਲ ਨਾ ਕਰਨ । ਮੈਂਬਰ ਕਿਸੇ ਸਰਕਾਰੀ ਅਧਿਕਾਰੀ ਦਾ ਨਾਂ ਲੈ ਕੇ ਕੋਈ ਸਵਾਲ ਨਾ ਕਰਨ ਜੋ ਉਹ ਸਪਸ਼ਟ ਕਰਨ ਲਈ ਉਥੇ ਹਾਜ਼ਰ ਨਹੀਂ ਹਨ । ਮੈਂਬਰਾਂ ਤੋਂ ਇਹ ਵੀ ਆਸ ਰਖੀ ਜਾਂਦੀ ਹੈ ਕਿ ਉਹ ਉੱਚ-ਪੱਧਰ ਦੇ ਅਧਿਕਾਰੀਆਂ ਖ਼ਿਲਾਫ਼ ਕੋਈ ਇਲਜ਼ਾਮ ਨਾ ਲਾਉਣ ਜਾਂ ਜ਼ਿੰਮੇਦਾਰੀ ਨਾ ਸੁਟਣ ਸਿਵਾਏ ਇਸ ਦੇ ਜਦ ਕਿ ਇਸ ਸੰਬੰਧੀ ਕੋਈ ਪੱਕਾ ਪ੍ਰਸਤਾਵ ਢੁੱਕਵੇਂ ਮੁਦਿਆਂ ਅਨੁਸਾਰ ਤਿਆਰ ਕੀਤਾ ਗਿਆ ਹੋਵੇ ।[9]

ਮੈਂਬਰ ਜਿਸ ਭਾਸ਼ਾ ਦੀ ਵਰਤੋਂ ਕਰਨ ਉਹ ਸੰਸਦੀ ਹੋਵੇ ਤੇ ਕੋਈ ਵੀ ਸ਼ਬਦ ਜਾਂ ਪ੍ਰਗਟਾ ਅਜਿਹਾ ਨਾ ਕੀਤਾ ਜਾਵੇ ਜੋ ਉਕਸਾਊ, ਬਗ਼ਾਵਤੀ ਜਾਂ ਬਦਨਾਮੀ ਵਾਲਾ ਹੋਵੇ । ਬੇਸ਼ਕ ਸਰਕਾਰ ਦੀ ਆਲੋਚਨਾ ਕਰਨ ਉਤੇ ਕੋਈ ਪਾਬੰਦੀ ਨਹੀਂ ਫਿਰ ਵੀ ਮੈਂਬਰਾਂ ਤੋਂ ਆਸ ਕੀਤੀ ਜਾਂਦੀ ਹੈ ਕਿ ਉਹ ਆਪਣੇ ਇਸ ਹੱਕ ਨੂੰ ਸਦਨ ਦੇ ਕੰਮ ਵਿਚ ਰੋੜਾ ਅਟਕਾਉਣ ਵਜੋਂ ਨਾ ਵਰਤਣ ।

ਮੈਂਬਰ ਅਜਿਹੇ ਪ੍ਰਗਟਾਵਾਂ ਦੀ ਵਰਤੋਂ ਨਾ ਕਰਨ ਜੋ ਮੁੱਖੀ ਪ੍ਰਤੀ ਵਧੀਕੀ ਜਾਂ ਦੋਸ਼ ਮੜਦੇ ਹੋਣ । ਸੁਚੱਜਤਾ, ਸੁਸ਼ੀਲਤਾ ਅਤੇ ਚੰਗਾ ਸੁਭਾਅ ਹੋਵੇ ਤਾਂ ਕਿ ਮੈਂਬਰ ਵਿਅੰਗੀ, ਅਪਮਾਨਜਨਕ ਅਤੇ ਅਢੁੱਕਵੀਂ ਸ਼ਬਦਾਵਲੀ ਜਾਂ ਪ੍ਰਗਟਾਵਿਆਂ ਦੀ ਬੋਲਣ ਸਮੇਂ ਵਰਤੋਂ ਨਾ ਕਰਨ । ਜੇ ਕੋਈ ਸ਼ਬਦ ਜਾਂ ਮੁਹਾਵਰੇ ਬਦਨਾਮੀ ਭਰੇ, ਭੈੜੇ, ਅਸੰਸਦੀ ਜਾਂ ਬੇਵੱਕਾਰੀ ਹੋਣ ਤਾਂ ਮੁੱਖੀ ਉਹਨਾਂ ਨੂੰ ਕਾਰਵਾਈ ਦੇ ਰਿਕਾਰਡ ਵਿਚੋਂ ਕੱਢ ਦੇਣ ਲਈ ਹੁਕਮ ਦੇ ਸਕਦਾ ਹੈ ।

ਸਿਵਾਏ ਇਸ ਦੇ ਕਿ ਜਦ ਕੋਈ ਮੈਂਬਰ ਪਹਿਲੀ ਵਾਰ ਹੀ ਬੋਲ ਰਿਹਾ ਹੋਵੇ, ਉਹ ਸਦਨ ਵਿਚ ਆਪਣੀ ਲਿਖਤੀ ਤਕਰੀਰ ਨਹੀਂ ਪੜ੍ਹ ਸਕਦਾ । ਹਾਂ, ਜਦ ਉਹ ਬੋਲ ਰਿਹਾ ਹੋਵੇ ਤਾਂ ਹਵਾਲੇ ਵਾਸਤੇ ਨੁਕਤੇ ਆਦਿ ਜ਼ਰੂਰ ਦੇ ਸਕਦਾ ਹੈ । ਇਹ ਗੱਲ ਤਦ ਵੀ ਹੋ ਸਕਦੀ ਹੈ ਜਦ ਕੋਈ ਮੈਂਬਰ ਅੰਕੜਿਆਂ ਦਾ ਜ਼ਿਕਰ ਕਰ ਰਿਹਾ ਹੋਵੇ ਤਾਂ ਉਹ ਆਪਣੇ ਨੁਕਤਿਆਂ ਨੂੰ ਪੜ੍ਹ ਸਕਦਾ ਹੈ । ਲਿਖਤੀ ਤਕਰੀਰਾਂ ਦੀ ਇਜਾਜ਼ਤ ਇਸ ਲਈ ਨਹੀਂ ਤਾਂ ਕਿ ਬਹਿਸ ਨੂੰ ਸੰਖੇਪ ਰਖਿਆ ਜਾ ਸਕੇ । ਬਹਿਸ ਇਕ ਵਿਚਾਰ ਵਟਾਂਦਰਾ ਹੈ ਜਿਸ ਵਿਚ ਖ਼ਿਆਲ ਖ਼ਿਆਲਾਂ ਨਾਲ ਦਲੀਲ ਦਲੀਲਾਂ ਨਾਲ ਘੋਲ ਕਰਦੀਆਂ ਹਨ । ਪਹਿਲਾਂ ਹੀ ਤਿਆਰ ਕਰਕੇ ਰਖੀਆਂ ਸਿੱਕੇਬੰਦ ਤਕਰੀਰਾਂ ਉਸ ਸਦਨ ਵਿਚ ਕਹੀ ਗਈ ਗੱਲ ਤੋਂ ਕੋਰੀਆਂ ਹੋਣਗੀਆਂ ਬਿਨਾਂ ਕਿਸੇ ਦੁਹਰਾ ਦੇ ਸਾਰਥਕ ਬਹਿਸ ਲਈ ਤੇ ਸਿਰਫ ਉਠਾਏ ਗਏ ਨੁਕਤਿਆਂ 'ਤੇ ਹੀ ਦਲੀਲਾਂ ਨੂੰ ਕੇਂਦ੍ਰਿਤ ਕਰਨ ਲਈ ਲਿਖਤੀ ਤਕਰੀਰਾਂ ਦੀ ਮਨਾਹੀ ਕਰ ਦਿੱਤੀ ਗਈ ਹੈ । ਬੇਸ਼ੱਕ ਇਹ ਗੱਲ ਮੰਤਰੀਆਂ 'ਤੇ ਲਾਗੂ ਨਹੀਂ ਹੁੰਦੀ ਜੋ ਕਿ ਲਿਖਤੀ ਖਰੜਿਆਂ ਤੋਂ ਹੀ ਨੀਤੀ ਬਿਆਨ ਦੇਂਦੇ ਹਨ ਤੇ

ਜਦ ਵੀ ਉਹ ਚਾਹੁਣ ਜ਼ਰੂਰੀ ਸਮਝਣ ਉਹ ਲਿਖਤੀ ਤਿਆਰ ਕੀਤੀਆਂ ਲਿਖਤਾਂ ਵੀ ਪੜ੍ਹ ਕੇ ਸੁਣਾ ਸਕਦੇ ਹਨ ।

**ਜਦ ਕੋਈ ਹੋਰ ਬੋਲ ਰਿਹਾ ਹੋਵੇ :** ਇਕ ਪ੍ਰਭਾਵਸ਼ਾਲੀ ਬਹਿਸ ਲਈ ਤਕਰੀਰਾਂ ਸੁਣ ਰਹੇ ਸਰੋਤਿਆਂ ਦਾ ਵਿਵਹਾਰ ਵੀ ਓਨਾ ਹੀ ਮਹੱਤਵਪੂਰਨ ਹੈ ਜਿੰਨਾ ਕਿ ਬੋਲਣ ਵਾਲਿਆਂ ਦਾ ਕਿਰਦਾਰ ਤੇ ਇਸ ਲਈ ਇਨ੍ਹਾਂ ਬਾਰੇ ਨਿਯਮ ਵੀ ਹਨ ।

ਵਿਰੋਧੀ ਦ੍ਰਿਸ਼ਟੀਕੋਣ ਨੂੰ ਬਰਦਾਸ਼ਤ ਕਰਨ ਦੀ ਭਾਵਨਾ ਹੀ ਸੰਸਦੀ ਵਿਸ਼ੇਸ਼ਤਾਈਆਂ ਹਨ । ਸਦਨ ਉਨ੍ਹਾਂ ਹੀ ਵਿਸ਼ਿਆਂ ਬਾਰੇ ਵਿਚਾਰ ਕਰਦਾ ਹੈ ਜੋ ਕਿ ਅਕਸਰ ਗੁੰਝਲਦਾਰ ਅਤੇ ਵਿਵਾਦ ਗ੍ਰਸਤ ਹੁੰਦੇ ਹਨ । ਇਹ ਨਾ ਤਾਂ ਕੁਦਰਤੀ ਅਤੇ ਨਾ ਹੀ ਲੋੜੀਂਦੀ ਹੈ ਕਿ ਇਨ੍ਹਾਂ ਬਾਰੇ ਕਦੇ ਕਦੇ ਅਸਹਿਮਤੀ ਪੈਦਾ ਨਾ ਹੋਵੇ । ਇਸ ਲਈ ਵਿਚਾਰ ਵਟਾਂਦਰੇ ਵਿਚ ਆਪਸੀ ਸਦਭਾਵਨਾ ਦਾ ਸੰਚਾਰ ਜ਼ਰੂਰ ਹੋਣਾ ਚਾਹੀਦਾ ਹੈ । ਮੈਂਬਰ ਕਿਸੇ ਬੋਲ ਰਹੇ ਮੈਂਬਰ ਨੂੰ ਐਵੇਂ ਹੀ ਟੋਕੇ ਨਾ, ਹਾਸੇ-ਮਜ਼ਾਕ ਜਾਂ ਹੋਰ ਤਰ੍ਹਾਂ ਸੰਬੰਧਿਤ ਟਿੱਪਣੀਆਂ ਨੂੰ ਅਕਸਰ ਨਜ਼ਰ-ਅੰਦਾਜ਼ ਕਰ ਦਿੱਤਾ ਜਾਂਦਾ ਹੈ । ਕਿਸੇ ਨੁਕਤੇ ਬਾਰੇ ਟਾਵੀਂ ਟਾਵੀਂ ਟੋਕ ਕੀਤੀ ਜਾ ਸਕਦੀ ਹੈ ਜਾਂ ਸਪੀਕਰ ਰਾਹੀਂ ਜਾਣਕਾਰੀ ਪ੍ਰਾਪਤ ਕੀਤੀ ਜਾ ਸਕਦੀ ਹੈ ਤਾਂ ਕਿ ਤਕਰੀਰ ਦਾ ਮੁੱਦਾ ਸਮਝਿਆ ਜਾ ਸਕੇ । ਜਾਂ ਨਰਮੀ ਜਿਹੀ ਨਾਲ ਕਿਸੇ ਦੇ ਧਿਆਨ ਨੂੰ ਵੰਗਾਰਿਆ ਜਾਵੇ ਪਰ ਲਗਾਤਾਰ ਟੋਕ ਬੋਲ ਰਹੇ ਮੈਂਬਰਾਂ ਦੀ ਦਲੀਲ ਨੂੰ ਖ਼ਰਾਬ ਕਰਦੀ ਹੈ ਤੇ ਕਾਰਵਾਈ ਵਿਚ ਵਿਘਨ ਪੈਂਦਾ ਹੈ । ਆਵਾਜ਼ੇ ਕੱਸ ਕੇ ਕੀਤੀਆਂ ਗਈਆਂ ਟੋਕਾਂ ਦੀ ਵੀ ਸੰਸਦੀ ਰਵਾਇਤਾਂ ਅਨੁਸਾਰ ਆਗਿਆ ਨਹੀਂ ਦਿੱਤੀ ਜਾ ਸਕਦੀ ਤੇ ਮੁੱਖੀ ਵਲੋਂ ਇਹਨਾਂ ਦੀ ਨਿੰਦਾ ਕੀਤੀ ਜਾਂਦੀ ਹੈ । ਲਗਾਤਾਰ ਟੋਕਾਟਾਕੀ ਸਮੁੱਚੇ ਹੀ ਸਦਨ ਦੀ ਕਾਰਵਾਈ ਤੇ ਵੱਕਾਰ 'ਤੇ ਸੱਟ ਮਾਰਦੀ ਹੈ । ਜੇ ਕੋਈ ਬੋਲ ਰਿਹਾ ਮੈਂਬਰ ਸਮਾਂ ਨਾ ਦੇਵੇ ਤਾਂ ਉਸ ਨੂੰ ਰੋਕਿਆ ਨਾ ਜਾਏ । ਉਸ ਦੀ ਤਕਰੀਰ ਦੇ ਕਿਸੇ ਵੀ ਨੁਕਤੇ ਬਾਰੇ ਤਕਰੀਰ ਖਤਮ ਹੋਣ ਤੋਂ ਬਾਅਦ ਗੱਲ ਕੀਤੀ ਜਾ ਸਕਦੀ ਹੈ । ਮੈਂਬਰਾਂ ਨੂੰ ਚਾਹੀਦਾ ਹੈ ਕਿ ਉਹ ਆਮ ਕਰਕੇ ਆਪਸ ਵਿਚ ਗੱਲਾਂ ਬਾਤਾਂ ਨਾ ਕਰਨ । ਪਰ ਜੇ ਇਹ ਗੱਲ ਬਹੁਤ ਜ਼ਰੂਰੀ ਹੋ ਜਾਵੇ ਤਾ ਉਹ ਬਹੁਤ ਹੌਲੀ ਆਵਾਜ਼ ਵਿਚ ਕਰ ਵੀ ਸਕਦੇ ਹਨ, ਪਰ ਸਦਨ ਦੀ ਕਾਰਵਾਈ ਵਿਚ ਵਿਘਨ ਨਾ ਪਏ । ਮੈਂਬਰ ਇਕ ਦੂਜੇ ਨਾਲ ਹਾਸਾ ਜਾਂ ਲਤੀਫੇਬਾਜ਼ੀ ਵੀ ਨਾ ਕਰਨ ।[10] ਮੈਂਬਰਾਂ ਨੂੰ ਕੋਈ ਪੁਸਤਕ, ਅਖ਼ਬਾਰ ਜਾਂ ਖ਼ਤ ਵੀ ਨਹੀਂ ਪੜ੍ਹਨੇ ਚਾਹੀਦੇ ਸਿਵਾਏ ਸਦਨ ਨਾਲ ਸੰਬੰਧ ਰੱਖਣ ਦੇ ਜੋ ਸਦਨ ਦੇ ਕੰਮ ਲਈ ਜ਼ਰੂਰੀ ਹੋਣ ।[11] ਮੈਂਬਰ ਮੁੱਖੀ ਦੀ ਕੁਰਸੀ ਵਲ ਪਿੱਠ ਕਰਕੇ ਬੈਠੇ ਜਾਂ ਖਲੋਤੇ ਨਾ ਹੋਣ । ਮੈਂਬਰ ਸਦਨ ਦੇ ਏਧਰ ਓਧਰ ਨਾ ਫਿਰੇ ਜਾਂ ਮੁੱਖੀ ਅਤੇ ਬੋਲ ਰਹੇ ਮੈਂਬਰ ਦੇ ਵਿਚ ਦੀ ਨਾ ਲੰਘੇ । ਇਸ ਨਿਯਮ ਦੀ ਉਲੰਘਣਾ ਬਾਰੇ ਮੁੱਖੀ ਵਲੋਂ ਸਖ਼ਤ ਇਤਰਾਜ਼ ਉਠਾਇਆ ਜਾਂਦਾ ਹੈ ।[12]

ਸਾਰਾ ਹੀ ਸਮਾਂ ਆਪਣੀ ਹੀ ਆਵਾਜ਼ ਨੂੰ ਸੁਣੀ ਜਾਣ ਦੀ ਭਾਵਨਾ ਤਾਂ ਮਹਾਨ ਹੈ ਪਰ ਇਕ ਸੰਸਦ ਮੈਂਬਰ ਦੂਜਿਆਂ ਨੂੰ ਵੀ ਸੁਣਦਾ ਹੈ । ਹਰੇਕ ਮੈਂਬਰ ਜਦ ਕਿ ਉਹ ਆਪ ਨਾ ਬੋਲ ਰਿਹਾ ਹੋਵੇ ਖਾਮੋਸ਼ੀ ਦੀ ਪਾਲਣਾ ਵੀ ਕਰੇ ।

**ਦਰਸ਼ਕ ਅਤੇ ਗੈਲਰੀਆਂ :** ਯਾਤਰੂਆਂ ਦੀ ਗੈਲਰੀ ਵਿਚ ਅਜਨਬੀਆਂ ਦੀ ਹਾਜ਼ਰੀ ਬਾਰੇ ਹਵਾਲਾ ਦੇਣ ਦੀ ਗੱਲ ਦਾ ਰਿਵਾਜ਼ ਨਹੀਂ ਰਿਹਾ। ਪਰ ਢੁੱਕਵੀਆਂ ਹਾਲਤਾਂ ਵਿਚ ਸਦਨ ਦਾ ਮੁੱਖੀ ਮਹਾਨ ਵਿਦੇਸ਼ੀ ਪ੍ਰਾਹੁਣਿਆਂ ਦੀ ਸਦਨ ਦੇ ਅਸਧਾਰਨ ਬਾਕਸ ਵਿਚ ਹਾਜ਼ਰੀ ਬਾਰੇ ਜ਼ਿਕਰ ਕਰ ਸਕਦਾ ਹੈ ਤੇ ਅਜਿਹੇ ਮੌਕੇ ਤੇ ਮੈਂਬਰ ਉਹਨਾਂ ਦਾ ਬੈਂਚ ਥਪਥਪਾ ਕੇ ਸਵਾਗਤ ਕਰ ਸਕਦੇ ਹਨ। ਭਾਵੇਂ ਕਿ ਆਮ ਤੌਰ ਤੇ ਮੈਂਬਰਾਂ ਨੂੰ ਉਸ ਸਮੇਂ ਖੁਸ਼ੀ ਦਾ ਪ੍ਰਗਟਾ ਨਹੀਂ ਕਰਨਾ ਚਾਹੀਦਾ ਜਦ ਕਿ ਉਹ ਮਾਨਯੋਗ ਪ੍ਰਾਹੁਣਾ ਕਿਸੇ ਵੀ ਗੈਲਰੀ ਵਿਚ ਜਾਂ ਅਸਧਾਰਨ ਬਾਕਸ ਵਿਚ ਦਾਖਲ ਹੋ ਰਿਹਾ ਹੋਵੇ। ਸਦਨ ਵਿਚੋਂ ਕੋਈ ਮੈਂਬਰ ਗੈਲਰੀ ਨੂੰ ਸੰਬੋਧਨ ਨਾ ਕਰੇ ਨਾ ਹੀ ਇਸ ਦਾ ਹਵਾਲਾ ਦਏ ਜਾਂ ਕੋਈ ਅਪੀਲ ਕਰੇ।[13]

**ਸਦਨ ਵਿਚ ਆਮ ਵਿਵਹਾਰ :** ਸਦਨ ਦੀਆਂ ਹੱਦਾਂ ਅੰਦਰ ਭੁੱਖ ਹੜਤਾਲ ਰੱਖਣੀ, ਧਰਨਾ ਜਾਂ ਕਿਸੇ ਕਿਸਮ ਦਾ ਜਲੂਸ ਕੱਢਣਾ ਜਾਂ ਕੋਈ ਧਾਰਮਿਕ ਰਸਮ ਕਰਨੀ ਮਨ੍ਹਾ ਹੈ। ਸੰਸਦੀ ਰਵਾਇਤਾਂ ਤੋਂ ਛੁੱਟ ਮੈਂਬਰਾਂ ਨੂੰ ਸਦਨ ਵਿਚ ਹਥਿਆਰ ਲੈ ਕੇ ਆਉਣ ਦੀ ਮਨਾਹੀ ਹੈ। ਬਾਂਹ ਤੇ ਕੋਟ ਲਟਕਾ ਕੇ ਹਾਲ ਵਿਚ ਪ੍ਰਵੇਸ਼ ਕਰਨਾ, ਖੂੰਟੀਆਂ ਲੈ ਕੇ ਪ੍ਰਵੇਸ਼ ਕਰਨਾ ਸਿਵਾਏ ਇਸ ਦੇ ਜਦ ਕਿ ਮੈਂਬਰ ਬਿਰਧ ਹੋਣ ਤੇ ਉਨ੍ਹਾਂ ਨੇ ਸਰੀਰਕ ਕਮਜ਼ੋਰੀ ਹੋਣ ਦੀ ਹਾਲਤ ਵਿਚ ਆਗਿਆ ਪ੍ਰਾਪਤ ਕੀਤੀ ਹੋਵੇ। ਹਾਲ ਵਿਚ ਸਿਗਰਟ ਪੀਣਾ, ਕੋਈ ਨਾਹਰਾ ਲਾਉਣਾ ਜਾਂ ਸਦਨ ਵਿਚ ਕੋਈ ਅਜਿਹੀ ਕਾਰਵਾਈ ਕਰਨਾ, ਝੰਡਾ ਜਾਂ ਨਿਸ਼ਾਨ ਆਪਣੀਆਂ ਸੀਟਾਂ ਤੇ ਲਾਉਣੇ, ਸਦਨ ਵਿਚ ਟੇਪ ਰਿਕਾਰਡ ਲਿਆਉਣਾ ਜਾਂ ਚਲਾਉਣਾ, ਰਸਤੇ ਵਿਚ ਖਲੋ ਕੇ ਗੱਪਬਾਜ਼ੀ ਕਰਨੀ, ਬਹਿਸ ਦੌਰਾਨ ਤਸਵੀਰਾਂ ਵਖਾਉਣੀਆਂ ਜਾਂ ਸਦਨ ਵਿਚ ਜਲੂਸ ਕੱਢਣਾ, ਸੰਸਦ ਦੀਆਂ ਹੱਦਾਂ ਅੰਦਰ ਕੁਝ ਵੰਡਣਾ ਜਿਵੇਂ ਕਿ ਕੋਈ ਸਾਹਿਤ, ਪ੍ਰਸ਼ਨਾਵਲੀ ਜਾਂ ਪੈਂਫਲਿਟ ਆਦਿਕ ਜੋ ਸਦਨ ਦੇ ਕੰਮ ਨਾਲ ਸੰਬੰਧਿਤ ਨਾ ਹੋਵੇ ਸਿਵਾਏ ਅਗਾਉਂ ਆਗਿਆ ਪ੍ਰਾਪਤ ਕਰਨ ਦੇ ਅਤੇ ਬਹਿਸ ਦੌਰਾਨ ਕਿਸੇ ਵੀ ਤਰ੍ਹਾਂ ਲਤੀਫ਼ੇ, ਵਿਅੰਗਾਂ ਜਾਂ ਕਟਾਖਸ਼ਾਂ ਨਾਲ ਗੱਲਾਂ ਕਰਨੀਆਂ ਮਨ੍ਹਾ ਹਨ। ਮੈਂਬਰ ਚੇਅਰਮੈਨ ਤਕ ਆਪ ਨਾ ਜਾਣ, ਜੇ ਲੋੜ ਪਏ ਤਾਂ ਮੇਜ਼ ਤੇ ਅਧਿਕਾਰੀਆਂ ਨੂੰ ਚਿੱਟ ਭੇਜਣ। ਇਹ ਵੀ ਕਿ ਮੈਂਬਰ ਆਪਣੀਆਂ ਤਕਰੀਰਾਂ ਕਰਕੇ ਤੁਰੰਤ ਹੀ ਹਾਲ ਵਿਚੋਂ ਬਾਹਰ ਨਾ ਚਲੇ ਜਾਣ। ਇਹ ਮਾਣ ਭਰਿਆ ਸੰਸਦੀ ਵਿਵਹਾਰ ਨਹੀਂ। ਹਰ ਮੈਂਬਰ ਤੋਂ ਇਹ ਆਸ ਕੀਤੀ ਜਾਂਦੀ ਹੈ ਕਿ ਉਹ ਆਪਣੀ ਤਕਰੀਰ ਬਾਰੇ ਹੋਰਨਾਂ ਦਾ ਪ੍ਰਤਿਕਰਮ ਵੀ ਜਾਣੇ। ਇਹ ਗੱਲ ਉਸ ਸਮੇਂ ਹੋਰ ਵੀ ਜ਼ਰੂਰੀ ਹੋ ਜਾਂਦੀ ਹੈ ਜਦ ਕਿ ਕੋਈ ਮੈਂਬਰ ਕਿਸੇ ਹੋਰ ਮੈਂਬਰ ਜਾਂ ਵਜ਼ੀਰ ਦੀ ਆਲੋਚਨਾ ਕਰੇ। ਉਨ੍ਹਾਂ ਦੀ ਇੱਛਾ ਹੁੰਦੀ ਹੈ ਕਿ ਆਲੋਚਕ ਉਹਨਾਂ ਦਾ ਉੱਤਰ ਵੀ ਸੁਣੇ। ਉੱਤਰ ਦੇਣ ਸਮੇਂ ਆਲੋਚਕ ਦਾ ਗ਼ੈਰ ਹਾਜ਼ਰ ਹੋਣਾ ਸੰਸਦੀ ਸਲੀਕੇ ਦੀ ਉਲੰਘਣਾ ਹੈ।

ਸਦਨ ਦੇ ਵੱਕਾਰ ਤੇ ਸਲੀਕੇ ਨੂੰ ਬਣਾਈ ਰਖਣ ਲਈ ਮੈਂਬਰਾਂ ਨੂੰ ਚਾਹੀਦਾ ਹੈ ਕਿ ਉਹ ਕਿਸੇ ਵੀ ਗ਼ਲਤ ਕਾਰਵਾਈ ਵਿਚ ਨਾ ਉਲਝਣ। ਔਰਤ ਮੈਂਬਰਾਂ ਨੂੰ ਵੀ ਸਦਨ ਵਿਚ ਉਣਾਈ (ਸਵੈਟਰ ਆਦਿ ਬੁਣਨ) ਤੋਂ ਪ੍ਰਹੇਜ਼ ਕਰਨਾ ਚਾਹੀਦਾ ਹੈ।

**ਜਦ ਸਪੀਕਰ ਉਠਦਾ ਹੈ :** ਜਦ ਵੀ ਸਪੀਕਰ ਸਦਨ ਨੂੰ ਸੰਬੋਧਨ ਹੋਣ ਲਈ ਉੱਠੇ ਤਾਂ ਮੈਂਬਰਾਂ ਨੂੰ ਚਾਹੀਦਾ ਹੈ ਕਿ ਉਸ ਨੂੰ ਖ਼ਾਮੋਸ਼ੀ ਅਤੇ ਸਤਿਕਾਰ ਸਹਿਤ ਸੁਣਨ ਅਤੇ ਜੇ ਕੋਈ ਮੈਂਬਰ ਉਸ ਸਮੇਂ ਬੋਲ ਰਿਹਾ ਹੋਵੇ ਜਾਂ ਬੋਲਣ ਲਈ ਕਹਿ ਰਿਹਾ ਹੋਵੇ ਤਾਂ ਉਹ ਆਪੋ ਆਪਣੀਆਂ ਥਾਵਾਂ ਤੇ ਬੈਠ ਜਾਣ ।[14] ਇਹ ਇਕ ਅਤਿ ਪ੍ਰਵਾਨੀ ਰਵਾਇਤ ਹੈ ਕਿ ਜਿਉਂ ਹੀ ਸਪੀਕਰ ਬੋਲੇ ਜਾਂ ਆਰਡਰ ਕਰਕੇ ਸਦਨ ਨੂੰ ਸੰਬੋਧਨ ਕਰੇ ਤਾਂ ਹਰ ਮੈਂਬਰ ਆਪਣੀ ਸੀਟ ਤੇ ਬੈਠ ਜਾਏ । ਜਦ ਸਪੀਕਰ ਬੋਲ ਰਿਹਾ ਹੋਵੇ ਤਾਂ ਮੈਂਬਰ ਵਿਵਸਥਾ ਦਾ ਪ੍ਰਸ਼ਨ ਉਠਾਉਣ ਲਈ ਖੜੇ ਨਾ ਹੋਣ । ਮੈਂਬਰ ਉਸ ਦੇ ਬੋਲਣ ਸਮੇਂ ਏਧਰ ਉਧਰ ਨਾ ਜਾਣ, ਖਲੋਣ, ਹਾਲ ਵਿਚ ਦਾਖ਼ਲ ਹੋਣ ਜਾਂ ਬਾਹਰ ਨਾ ਜਾਣ ।

## ਮੈਂਬਰ ਦਾ ਮਾਇਕ ਹਿੱਤ

ਜੇ ਕਿਸੇ ਮੈਂਬਰ ਦੇ ਵਿਅਕਤੀਗਤ, ਮਾਇਕ ਜਾਂ ਸਿੱਧੇ ਸਦਨ ਵਿਚ ਵਿਚਾਰੇ ਜਾਣ ਵਾਲੇ ਮਸਲੇ ਤਹਿਤ ਆਉਂਦੇ ਹਨ ਤਾਂ ਕਾਰਵਾਈ ਵਿਚ ਹਿੱਸਾ ਲੈਣ ਤੋਂ ਪਹਿਲਾਂ ਉਹ ਆਪਣਾ ਹਿੱਤ ਪ੍ਰਗਟ ਕਰੇ । ਇਸ ਤਰ੍ਹਾਂ ਵਿਚਾਰਾਂ ਵਿਚ ਸਾਰਥਕਤਾ ਆ ਜਾਂਦੀ ਹੈ ਤੇ ਇਤਰਾਜ਼ ਤੋਂ ਵੀ ਬਚਾਅ ਹੋ ਜਾਂਦਾ ਹੈ ਜੋ ਕਿਸੇ ਵੀ ਮੈਂਬਰ ਵਲੋਂ ਜਾਤੀ, ਮਾਇਕ ਜਾਂ ਸਿੱਧੇ ਹਿੱਤ ਦੇ ਆਧਾਰ ਤੇ ਵੋਟਾਂ ਪਾਉਣ ਦੀ ਨੌਬਤ ਤੱਕ ਉਠਾਇਆ ਜਾ ਸਕਦਾ ਹੈ । ਏਸੇ ਤਰ੍ਹਾਂ ਜੇ ਕਿਸੇ ਹਾਲਤ ਵਿਚ ਕਿਸੇ ਕਮੇਟੀ ਦਾ ਕੋਈ ਮੈਂਬਰ ਅਜਿਹਾ ਹਿੱਤ ਰਖਦਾ ਹੋਵੇ ਜਿਸ ਨੇ ਇਸ ਸੰਬੰਧੀ ਵਿਚਾਰ ਕਰਨਾ ਹੋਵੇ ਤਾਂ ਇਸ ਮਸਲੇ ਸੰਬੰਧੀ ਆਪਣੇ ਹਿੱਤ ਦਾ ਪ੍ਰਗਟਾਵਾ ਸਪੀਕਰ ਦੀ ਜਾਣਕਾਰੀ ਵਿਚ ਲਿਆਵੇ ।[15]

## ਰਸਮਾਂ ਤੇ ਰਵਾਇਤਾਂ

ਵਿਧਾਨਿਕ ਸਲੀਕੇ ਦੇ ਨਿਯਮਾਂ ਤੋਂ ਛੁੱਟ ਜਿਨ੍ਹਾਂ ਦੀ ਕਿ ਮੈਂਬਰਾਂ ਪਾਸੋਂ ਸਦਨ ਵਿਚ ਹੁੰਦਿਆਂ ਪਾਲਣਾ ਦੀ ਆਸ ਰਖੀ ਜਾਂਦੀ ਹੈ, ਕੁਝ ਰਸਮਾਂ ਅਤੇ ਰਵਾਇਤਾਂ ਵੀ ਹਨ ਜੋ ਕਿ ਸੰਸਦੀ ਜ਼ਿੰਦਗੀ ਦੇ ਢੁੱਕਵੇਂ ਪੱਧਰ ਨੂੰ ਕਾਇਮ ਕਰਨ ਲਈ ਬਹੁਤ ਜ਼ਰੂਰੀ ਹਨ ਤਾਂ ਕਿ ਸਦਨ ਅਤੇ ਮੈਂਬਰਾਂ ਦਾ ਵੱਕਾਰ ਕਾਇਮ ਰਹੇ । ਇਸ ਤਰ੍ਹਾਂ ਸਦਨ ਦੇ ਮੈਂਬਰਾਂ ਤੋਂ ਇਹ ਆਸ ਕੀਤੀ ਜਾਂਦੀ ਹੈ ਕਿ ਉਹ ਉੱਚ ਪੱਧਰੀ ਵਿਵਹਾਰ ਦੀ ਨਾ ਕੇਵਲ ਸਦਨ ਦੇ ਅੰਦਰ ਹੀ ਸਗੋਂ ਬਾਹਰ ਵੀ ਇਸ ਦੀ ਪਾਲਣਾ ਕਰਨ ।[16] ਸਦਨ ਦੇ ਮੈਂਬਰਾਂ ਦਾ ਵਿਵਹਾਰ ਆਮ ਵਰਤੋਂ ਦੇ ਉਲਟ ਨਾ ਹੋਵੇ ਜਾਂ ਸਦਨ ਦੇ ਵੱਕਾਰ ਨੂੰ ਸੱਟ ਮਾਰਨ ਵਾਲਾ ਨਾ ਹੋਵੇ ਜਾਂ ਕਿਸੇ ਤਰ੍ਹਾਂ ਉਸ ਪੱਧਰ ਦੇ ਉਲਟ ਨਾ ਹੋਵੇ ਜੋ ਕਿ ਸੰਸਦ ਆਪਣੇ ਮੈਂਬਰਾਂ ਤੋਂ ਆਸ ਰੱਖਦੀ ਹੈ ।

"ਮੈਂਬਰ ਦਾ ਵਿਵਹਾਰ", ਸ਼ਬਦਾਂ ਬਾਰੇ ਦਾਇਰਾ ਜਾਂ ਵਿਸਥਾਰ ਪੂਰੀ ਤਰ੍ਹਾਂ ਸਪਸ਼ਟ ਨਹੀਂ ਕੀਤੇ ਗਏ । ਇਹ ਗੱਲ ਸਦਨ ਦੇ ਅਧਿਕਾਰਾਂ ਵਿਚ ਹੀ ਆਉਂਦੀ ਹੈ ਕਿ ਉਹ ਹਰ ਸਥਿਤੀ ਵਿਚ ਪਤਾ ਕਰੇ ਕਿ ਕਿਸੇ ਮੈਂਬਰ ਨੇ ਢੁੱਕਵਾਂ ਸਲੀਕਾ ਜਾਂ ਸੰਸਦ ਮੈਂਬਰ ਨਾਲ ਕੋਈ ਅਯੋਗ ਸਲੀਕਾ ਵਰਤਿਆ ਹੈ । ਇਸ ਤਰ੍ਹਾਂ ਭਾਵੇਂ ਇਹ ਤੱਥ ਜੋ ਕਿ ਇਸ ਸੰਬੰਧੀ ਹੋਣ ਸਦਨ ਵਿਰੋਧੀ ਜਾਂ ਮਰਯਾਦਾ ਭੰਗ ਹੋਣ ਦੇ ਕਿਸੇ ਵੀ ਸਿਰਲੇਖ ਹੇਠ ਨਹੀਂ

ਆਉਂਦੇ । ਮੈਂਬਰ ਦੇ ਵਿਵਹਾਰ ਬਾਰੇ ਸਦਨ ਹੀ ਵਿਚਾਰ ਕਰਦਾ ਹੈ ਕਿ ਕਿਹੜੀ ਗੱਲ ਸੰਸਦ ਦੇ ਵੱਕਾਰ ਦੇ ਉਲਟ ਅਤੇ ਅਢੁੱਕਵੀਂ ਹੈ ।

ਸਦਨ ਕੋਲ ਇਹ ਅਧਿਕਾਰ ਹੈ ਕਿ ਉਹ ਆਪਣੇ ਮੈਂਬਰਾਂ ਨੂੰ ਮਾੜੇ ਵਿਵਹਾਰ ਕਾਰਨ ਸਜ਼ਾ ਦੇ ਸਕੇ । ਇਹ ਆਪਣੇ ਮੈਂਬਰ ਤੇ ਨਜ਼ਰ ਰੱਖਣ ਦੇ ਆਪਣੇ ਹੱਕ ਦੀ ਵਰਤੋਂ ਕਰਦਾ ਹੈ ਕਿ ਉਹ ਇਸ ਸਦਨ ਦੇ ਅੰਦਰ ਸੀ ਜਾਂ ਬਾਹਰ । ਇਸ ਕੋਲ ਇਹ ਵੀ ਅਧਿਕਾਰ ਹੈ ਕਿ ਉਹ ਆਪਣੇ ਮੈਂਬਰਾਂ ਨੂੰ ਅਨਿਯਮਕ ਵਿਵਹਾਰ ਅਤੇ ਹੋਰਨਾਂ ਉਲੰਘਣਾਵਾਂ ਕਾਰਨ ਸਜ਼ਾ ਦੇ ਸਕੇ ਚਾਹੇ ਇਹ ਸਦਨ ਦੇ ਅੰਦਰ ਜਾਂ ਇਸ ਦੀ ਚਾਰ ਦੀਵਾਰੀ ਤੋਂ ਬਾਹਰ ਹੋਈਆਂ ਹੋਣ ।

## ਕੁਝ ਵਧੇਰੇ ਮਹੱਤਵਪੂਰਨ ਰਸਮਾਂ ਤੇ ਰਵਾਇਤਾਂ ਇਹ ਹਨ:[17]

(i) ਸਪੀਕਰ ਵਲੋਂ ਕੀਤੀਆਂ ਗਈਆਂ ਕਾਨੂੰਨੀ ਟਿੱਪਣੀਆਂ ਦੀ ਪ੍ਰਤਖ ਜਾਂ ਅਪ੍ਰਤਖ ਸਦਨ ਦੇ ਅੰਦਰ ਜਾਂ ਬਾਹਰ ਆਲੋਚਨਾ ਨਾ ਕੀਤੀ ਜਾਵੇ ਕਿਉਂਕਿ ਸਦਨ ਦੀ ਕਾਰਵਾਈ ਚਲਾਉਣ ਦਾ ਹੱਕ ਖ਼ੁਦ ਸਦਨ ਨੇ ਮੁੱਖੀ ਦੇ ਹਵਾਲੇ ਕੀਤਾ ਹੈ । ਇਸ ਲਈ ਮੁੱਖੀ ਦੇ ਹਵਾਲੇ ਕੀਤੇ ਗਏ ਨਿਯਮ ਦੇ ਸਪੱਸ਼ਟੀਕਰਨ ਅਤੇ ਸਦਨ ਦੀਆਂ ਰਵਾਇਤਾਂ ਦਾ ਮਾਨ ਕੀਤਾ ਜਾਣਾ ਬਣਦਾ ਹੈ ਭਾਵੇਂ ਇਹ ਗੱਲ ਕਿਸੇ ਮੈਂਬਰ ਨੂੰ ਅਸੰਤੁਸ਼ਟ ਵੀ ਰੱਖੇ ਜਾਂ ਕਿਸੇ ਵਿਅਕਤੀ ਦੇ ਇਰਾਦਿਆਂ ਦੇ ਉਲਟ ਵੀ ਜਾਪੇ ।

(ii) ਮੈਂਬਰ ਸਪੀਕਰ ਦੇ ਚੈਂਬਰ ਵਿਚ ਉਸ ਨਾਲ ਕੀਤੀ ਗਈ ਵਿਚਾਰ ਨੂੰ ਪ੍ਰੈਸ ਵਿਚ ਨਾ ਉਛਾਲੇ ।

(iii) ਕਿਸੇ ਵੀ ਨੋਟਿਸ ਦੀ ਉਸ ਸਮੇਂ ਤੱਕ ਮਸ਼ਹੂਰੀ ਨਾ ਕੀਤੀ ਜਾਵੇ ਜਦ ਤੱਕ ਕਿ ਇਹ ਸਪੀਕਰ ਵਲੋਂ ਪ੍ਰਵਾਨ ਕਰਕੇ ਮੈਂਬਰਾਂ ਵਿਚ ਵੰਡ ਨਹੀਂ ਦਿੱਤਾ ਜਾਂਦਾ । ਉਸ ਸਵਾਲ ਬਾਰੇ ਵੀ ਉਸ ਸਮੇਂ ਤੱਕ ਮਸ਼ਹੂਰੀ ਨਾ ਕੀਤੀ ਜਾਵੇ ਜਦ ਤੱਕ ਸਦਨ ਵਿਚ ਉਸ ਦਾ ਉੱਤਰ ਨਹੀਂ ਦੇ ਦਿੱਤਾ ਜਾਂਦਾ ।

(iv) ਮੈਂਬਰ ਗੁਪਤ ਰੂਪ ਵਿਚ ਦਿੱਤੀ ਗਈ ਸੂਚਨਾ ਜਾਂ ਸੰਸਦੀ ਕਮੇਟੀਆਂ ਦੇ ਮੈਂਬਰ ਹੋਣ ਦੇ ਨਾਤੇ ਪ੍ਰਾਪਤ ਕੀਤੀ ਗਈ ਜਾਣਕਾਰੀ ਕਿਸੇ ਹੋਰ ਨੂੰ ਨਾ ਦਿੱਤੀ ਜਾਵੇ ਜਾਂ ਉਹ ਇਸ ਦੀ ਵਰਤੋਂ ਸਿੱਧੇ ਜਾਂ ਵਿੰਗੇ ਢੰਗ ਨਾਲ ਆਪਣੇ ਵਾਸਤੇ ਪੇਸ਼ ਨਾ ਕਰਨ ਜੋ ਕਿ ਉਹ ਕਰ ਰਹੇ ਹੋਣ । ਅਜਿਹਾ ਉਹ ਸੰਪਾਦਕਾਂ, ਪੱਤਰ ਪ੍ਰੇਰਕਾਂ ਜਾਂ ਵਪਾਰਕ ਫਰਮਾਂ ਦੇ ਮਾਲਕ ਹੋਣ ਨਾਤੇ ਕਰ ਸਕਦੇ ਹਨ ।

(v) ਮੈਂਬਰ ਆਪਣੇ ਚੋਣਕਾਰਾਂ ਵਲੋਂ ਕਿਸੇ ਅਧੂਰੇ ਜਾਂ ਆਧਾਰਹੀਣ ਤੱਥਾਂ ਜਾਂ ਤੱਥਾਂ ਦੀ ਸਚਾਈ ਨੂੰ ਬਿਨ੍ਹਾਂ ਪੜਤਾਲਿਆਂ ਹੀ ਆਪਣੇ ਆਪ ਨੂੰ ਇਨ੍ਹਾਂ ਜ਼ਾਤੀ ਸ਼ਿਕਾਇਤਾਂ ਦੇ ਹਮਾਇਤੀ ਵਜੋਂ ਵਰਤੇ ਜਾਣ ਦੀ ਇਜਾਜ਼ਤ ਨਾ ਦੇਣ । ਵਿਧਾਨਕਾਰ ਆਮ ਵਾਂਗ ਹੀ ਸੰਬੰਧਿਤ ਮੰਤਰੀ ਨੂੰ ਆਪਣੇ ਚੋਣਕਾਰਾਂ ਦੀ ਸ਼ਿਕਾਇਤ ਬਾਰੇ ਲਿਖ ਸਕਦੇ ਹਨ । ਕਿਸੇ ਆਮ ਸ਼ਿਕਾਇਤ ਬਾਰੇ ਉਹ ਸਵਾਲਾਂ ਦੇ ਸਮੇਂ ਮਸਲਾ ਉਠਾ ਵੀ ਸਕਦਾ ਹੈ ਜਾਂ ਕਿਸੇ ਹੋਰ ਢੰਗ ਨਾਲ ਵੀ ਗੱਲ.

ਛੇੜ ਸਕਦਾ ਹੈ ਪਰ ਨਿੱਜੀ ਕੇਸਾਂ ਨੂੰ ਸਦਨ ਸਾਹਮਣੇ ਨਹੀਂ ਰੱਖਿਆ ਜਾ ਸਕਦਾ । ਜੇ ਵਿਧਾਨਕਾਰ ਇਹ ਅਨੁਭਵ ਕਰੇ ਕਿ ਸ਼ਿਕਾਇਤ ਸਹੀ ਹੈ ਤੇ ਕਾਨੂੰਨੀ ਵੀ ਹੈ ਤਾਂ ਆਮ ਢੰਗ ਨਾਲ ਇਸ ਸੰਬੰਧੀ ਹੋਰ ਦੇਰੀ ਹੋ ਸਕਦੀ ਹੈ ਤਾਂ ਉਹ ਸੰਬੰਧਿਤ ਨਾਗਰਿਕ ਅਧਿਕਾਰੀ ਨੂੰ ਮਿਲ ਸਕਦਾ ਹੈ ਤੇ ਮਸਲਾ ਉਸ ਦੇ ਧਿਆਨ ਵਿਚ ਲਿਆ ਸਕਦਾ ਹੈ । ਪਰ ਢੁੱਕਵੇਂ ਸਲੀਕੇ ਨਾਲ ਹੀ ਤੇ ਇਹ ਕਿਸੇ ਵੀ ਤਰ੍ਹਾਂ ਨਾਜਾਇਜ਼ ਪ੍ਰਭਾਵ ਪਾਉਣ ਜਾਂ ਜ਼ੋਰ ਪਾਉਣ ਵਾਲੀ ਗੱਲ ਨਾ ਹੋਵੇ ।

(vi) ਮੈਂਬਰ ਬਿਨਾਂ ਤੱਥਾਂ ਦੇ ਆਧਾਰਿਤ ਸਰਟੀਫਿਕੇਟ ਨਾ ਦੇਣ । ਉਹਨਾਂ ਨੂੰ ਦਿੱਤੀ ਗਈ ਸਰਕਾਰੀ ਰਿਹਾਇਸ਼ ਦਾ ਕੁਝ ਹਿੱਸਾ ਕਿਰਾਏ ਤੇ ਚੜ੍ਹਾ ਕੇ ਲਾਭ ਨਾ ਲੈਣ ਜਾਂ ਸਰਕਾਰੀ ਅਧਿਕਾਰੀਆਂ ਜਾਂ ਮੰਤਰੀਆਂ 'ਤੇ ਨਾਜਾਇਜ਼ ਪ੍ਰਭਾਵ ਨਾ ਪਾਉਣ । ਜੋ ਉਹਨਾਂ ਕੇਸਾਂ ਵਿਚ ਕਿ ਸਿੱਧੇ ਜਾਂ ਲੁਕਵੇਂ ਮਾਇਕ ਹਿਤ ਰੱਖਦੇ ਹੋਣ ।

(vii) ਮੈਂਬਰ ਕਿਸੇ ਪ੍ਰਕਾਰ ਦੀ ਕੋਈ ਖ਼ਾਤਰਦਾਰੀ ਕਬੂਲ ਨਾ ਕਰੇ । ਉਸ ਕੰਮ ਦੇ ਇਵਜ਼ ਵਿਚ ਜੋ ਉਹ ਕਿਸੇ ਕੋਲੋਂ ਕਰਵਾ ਦੇਣ ਦੀ ਇੱਛਾ ਜਾਂ ਤਜਵੀਜ਼ ਦੇਵੇ ਜਾਂ ਉਸ ਸੰਸਥਾ ਵਲੋਂ ਜਾਂ ਉਸ ਵਿਅਕਤੀ ਵਲੋਂ ਜਿਸ ਪਾਸੋਂ ਕਿ ਉਸਨੇ ਕੰਮ ਕਰਵਾਉਣਾ ਹੈ ।

(viii) ਮੈਂਬਰ ਸਿਫਾਰਸ਼ੀ ਖ਼ਤ ਨਾ ਲਿਖੇ ਜਾਂ ਸਰਕਾਰੀ ਅਧਿਕਾਰੀਆਂ ਨੂੰ ਮੁਲਾਜ਼ਮਤ ਜਾਂ ਵਪਾਰਕ ਠੇਕਿਆਂ ਵਾਸਤੇ ਸਿਫਾਰਸ਼ ਨਾ ਕਰੇ । ਜੋ ਕਿ ਉਸਦੇ ਰਿਸ਼ਤੇਦਾਰ ਜਾਂ ਉਸ ਨਾਲ ਪ੍ਰਤੱਖ ਜਾਂ ਅਪ੍ਰਤੱਖ ਤੁਅੱਲਕ ਜਾਂ ਹਿੱਤ ਰੱਖਣ ਵਾਲੇ ਵਿਅਕਤੀ ਹੋਣ ।

(ix) ਮੈਂਬਰ ਕਿਸੇ ਸਰਕਾਰੀ ਅਧਿਕਾਰੀ ਪਾਸੋਂ ਨਾਜਾਇਜ਼ ਢੰਗ ਨਾਲ ਵਰਗਲਾ ਕੇ ਅਜਿਹੀ ਸੂਚਨਾ ਪ੍ਰਾਪਤ ਨਾ ਕਰੇ ਜੋ ਕਿ ਉਹ ਆਮ ਹਾਲਤਾਂ ਦੇ ਹਿਸਾਬ ਵਿਚ ਨਹੀਂ ਦੇ ਸਕਦਾ ਤੇ ਨਾ ਹੀ ਕਿਸੇ ਵਿਅਕਤੀ ਨੂੰ ਉੱਚ ਅਧਿਕਾਰੀਆਂ ਖ਼ਿਲਾਫ ਬੋਲਣ ਲਈ ਉਤਸ਼ਾਹਿਤ ਕਰੇ । ਬੇਸ਼ੱਕ ਇਹ ਜਨਤਕ ਹਿੱਤ ਅਤੇ ਨੀਤੀ ਨਾਲ ਸੰਬੰਧਿਤ ਮਸਲੇ ਹੀ ਹੋਣ ।

(x) ਮੈਂਬਰ ਉਸ ਸਥਿਤੀ ਵਿਚ ਕਿਸੇ ਸਰਕਾਰੀ ਅਧਿਕਾਰੀ/ਮੰਤਰੀ ਨੂੰ ਨਾਜਾਇਜ਼ ਪ੍ਰਭਾਵਿਤ ਕਰਨ ਦਾ ਯਤਨ ਨਾ ਕਰੇ ਜਿਥੋਂ ਕਿ ਉਸ ਨੂੰ ਪ੍ਰਤਖ ਜਾਂ ਅਪ੍ਰਤਖ ਰੂਪ ਵਿਚ ਮਾਇਕ ਲਾਭ ਦੀ ਪ੍ਰਾਪਤੀ ਹੋਵੇ ।

(xi) ਮੈਂਬਰ ਕਿਸੇ ਫਰਮ, ਕੰਪਨੀ ਜਾਂ ਸੰਸਥਾ ਵਾਸਤੇ ਸਰਕਾਰੀ ਕੰਮ ਪ੍ਰਾਪਤ ਕਰਨ ਦਾ ਯਤਨ ਨਾ ਕਰੇ ਜਿਸ ਨਾਲ ਕਿ ਉਸ ਦਾ ਪ੍ਰਤਖ ਜਾਂ ਅਪ੍ਰਤਖ ਸੰਬੰਧ ਹੈ ।

(xii) ਮੈਂਬਰ ਇਕ ਵਕੀਲ ਹੋਣ ਦੇ ਨਾਤੇ ਜਾਂ ਕਾਨੂੰਨੀ ਸਲਾਹਕਾਰ ਹੋਣ ਦੀ ਹੈਸੀਅਤ ਵਿਚ ਜਾਂ ਸਲਾਹਕਾਰ ਵਜੋਂ ਜਾਂ ਜ਼ਿੰਮੇਦਾਰ ਹੋਣ ਵਜੋਂ ਕਿਸੇ ਮੰਤਰੀ ਜਾਂ ਕਾਰਜ ਪਾਲਿਕਾ ਦੇ ਅਧਿਕਾਰੀ ਨੂੰ ਮਿਲ ਕੇ ਆਪਣੀਆਂ ਅਰਧ-ਨਿਆਇਕ ਸ਼ਕਤੀਆਂ ਦੀ ਵਰਤੋਂ ਨਾ ਕਰੇ ।

(xiii) ਮੈਂਬਰ ਹੁੰਦਿਆਂ ਕਿਸੇ ਮੈਂਬਰ ਦਾ ਵਿਵਹਾਰ ਭ੍ਰਿਸ਼ਟਾਚਾਰੀ ਹੋ ਜਾਏ ਤਾਂ ਸਦਨ ਇਸ ਨੂੰ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਵਜੋਂ ਲੈਂਦਾ ਹੈ । ਇਸ ਤਰ੍ਹਾਂ ਕਿਸੇ

ਫੀਸ ਦੀ ਵਸੂਲੀ, ਰਿਆਇਤ ਜਾਂ ਤਰੱਕੀ ਬਾਰੇ ਜਾਂ ਕਿਸੇ ਬਿਲ ਮਤੇ ਜਾਂ ਪੇਸ਼ ਕੀਤੇ ਗਏ ਮਸਲੇ ਜਾਂ ਸਦਨ ਵਿਚ ਪੇਸ਼ ਕੀਤੇ ਜਾਣ ਵਾਲੇ ਮਸਲੇ ਸੰਬੰਧੀ ਜਾਂ ਕਿਸੇ ਕਮੇਟੀ ਦੇ ਸੰਬੰਧ ਵਿਚ ਲਿਆ ਗਿਆ ਇਨਾਮ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਹੇਠ ਆਉਂਦਾ ਹੈ। ਕਿਸੇ ਹੋਰ ਵਿਅਕਤੀ ਨਾਲ ਕਿਸੇ ਇਨਾਮ ਜਾਂ ਕਿਸੇ ਅਜਿਹੇ ਵਿਅਕਤੀ ਦੇ ਹੱਕਾਂ ਬਾਰੇ ਸਦਨ ਵਿਚ ਹਮਾਇਤ ਕਰਨ ਵਜੋਂ ਕੀਤਾ ਗਿਆ ਕੋਈ ਸਮਝੌਤਾ ਵੀ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਜਾਂ ਉਸ ਮੈਂਬਰ ਦੇ ਮਾੜੇ ਵਿਵਹਾਰ ਦਾ ਰੂਪ ਹੋਵੇਗਾ।

## ਹਵਾਲੇ


1. ਬੁਸਭਾਸ਼ ਸੀ. ਕੈਸ਼ਯਪ ਦੀ ਪੁਸਤਕ **ਮਨਿਸਟਰਜ਼ ਐਂਡ ਲੈਜਿਸਲੇਟਰਜ਼** ਨਵੀਂ ਦਿੱਲੀ 1982, ਸਫ਼ੇ 44—50
2. ਨਿਯਮ 349 (iii)
3. ਨਿਯਮ 350; ਨਿਰਦੇਸ਼ 115 ਏ (2)
4. ਨਿਯਮ 351
5. ਨਿਯਮ 349 (vi)
6. ਨਿਯਮ 356
7. ਨਿਯਮ 352 (iii & iv)
8. ਨਿਯਮ 353
9. ਨਿਯਮ 352 (ii & v)
10. ਨਿਯਮ 349 (viii)
11. ਨਿਯਮ 349 (i)
12. ਉਹੀ (iv)
13. ਉਹੀ (x & xi)
14. ਨਿਯਮ 361 (i)
15. ਨਿਯਮ 371
16. ਕੇਸ਼ਯਪ, ਉਹੀ, ਸਫ਼ੇ 139-140
17. ਹੈਂਡਬੁਕ ਫਾਰ ਮੈਂਬਰਜ਼ (8ਵਾਂ ਸੰਸਕਰਣ)

14

# ਸੰਸਦ ਦੇ ਵਿਸ਼ੇਸ਼ ਅਧਿਕਾਰ

## ਕਾਨੂੰਨ ਅਤੇ ਕਾਰਵਾਈ

ਵਿਸ਼ੇਸ਼ ਅਧਿਕਾਰ ਦਾ ਭਾਵ ਇਕ ਅਸਧਾਰਨ ਜਾਂ ਵਿਲੱਖਣ ਅਧਿਕਾਰ, ਸੁਤੰਤਰਤਾ ਅਥਵਾ ਇਕ ਅਜਿਹੀ ਸੁਰੱਖਿਆ ਹੈ ਜੋ ਇਕ ਅਸਧਾਰਨ ਸ਼੍ਰੇਣੀ ਦੇ ਵਿਅਕਤੀ ਜਾਂ ਕੁਝ ਲੋਕ ਹੀ ਮਾਣ ਸਕਦੇ ਹਨ। ਇਹ ਅਸਧਾਰਨ ਇਸ ਭਾਵ ਵਿਚ ਹਨ ਕਿ ਇਹ ਇਕ ਅਜਿਹਾ ਹੱਕ ਜਾਂ ਸੁਤੰਤਰਤਾ ਹੈ ਜੋ ਕਿ ਬਾਕੀ ਦਿਆਂ ਲੋਕਾਂ ਨੂੰ ਪ੍ਰਾਪਤ ਨਹੀਂ। ਆਪਣੇ ਕਾਨੂੰਨ ਅਰਥ ਅਨੁਸਾਰ ਇਸ ਦਾ ਭਾਵ ਕਿਸੇ ਫ਼ਰਜ਼, ਬੋਝ, ਹਾਜ਼ਰੀ ਜਾਂ ਜ਼ਿਮੇਂਵਾਰੀ ਤੋਂ ਛੋਟਾ ਹੈ ਜੋ ਕਿ ਹੋਰਨਾਂ ਨੂੰ ਪ੍ਰਾਪਤ ਨਹੀਂ। ਵਿਸ਼ੇਸ਼ ਅਧਿਕਾਰਾਂ ਨੂੰ ਉਸ ਇਕ ਹੱਕ ਵਜੋਂ ਵੀ ਵਰਤਿਆ ਜਾ ਸਕਦਾ ਹੈ ਜੋ ਕਿ ਹੋਰਨਾਂ ਨੂੰ ਪ੍ਰਾਪਤ ਨਹੀਂ ਹਨ। ਸੰਸਦੀ ਵਿਸ਼ੇਸ਼ ਅਧਿਕਾਰ ਸੰਸਦ ਦੇ ਵਿਸ਼ੇਸ਼ ਅਧਿਕਾਰੀ ਨਹੀਂ ਕਿਉਂਕਿ ਸੰਸਦ ਵਿਚ ਤਾਂ ਰਾਸ਼ਟਰਪਤੀ ਅਤੇ ਦੋਵੇਂ ਸਦਨ ਸ਼ਾਮਲ ਹਨ, ਸੰਸਦੀ ਵਿਸ਼ੇਸ਼ ਅਧਿਕਾਰ ਸਿਰਫ ਦੋਨਾਂ ਸਦਨਾਂ, ਉਹਨਾਂ ਦੀਆਂ ਕਮੇਟੀਆਂ ਅਤੇ ਮੈਂਬਰਾਂ ਨੂੰ ਹੀ ਆਪਣੇ ਘੇਰੇ ਵਿਚ ਲੈਂਦੇ ਹਨ। ਸੰਸਦੀ ਵਿਸ਼ੇਸ਼ ਅਧਿਕਾਰ ਉਹ ਅਸਧਾਰਨ ਹੱਕ ਹਨ ਜੋ ਸੰਸਦ ਦੇ ਹਰ ਸਦਨ ਤੇ ਇਸ ਦੇ ਮੈਂਬਰਾਂ ਅਤੇ ਕਮੇਟੀਆਂ ਨਾਲ ਸੰਬੰਧ ਰਖਦੇ ਹਨ। ਜਿਨ੍ਹਾਂ ਦੀ ਅਣਹੋਂਦ ਵਿਚ ਉਹ ਆਪਣੇ ਕਾਰਜ ਉਸ ਤਰ੍ਹਾਂ ਨਹੀਂ ਨਿਭਾ ਸਕਦੇ ਜਿਸ ਢੰਗ ਨਾਲ ਕਿ ਉਹਨਾਂ ਤੋਂ ਆਸ ਰਖੀ ਜਾਂਦੀ ਹੈ। ਵਿਸ਼ੇਸ਼ ਅਧਿਕਾਰ ਕਿਰਿਆ ਦੀ ਸੁਤੰਤਰਤਾ ਅਤੇ ਸੰਸਦ ਦੇ ਦੋਹਾਂ ਸਦਨਾਂ ਦੀ ਸਥਿਤੀ ਦੇ ਵੱਕਾਰ ਨੂੰ ਬਰਕਰਾਰ ਰਖਣ ਦੇ ਵਿਚਾਰ ਨਾਲ ਪ੍ਰਦਾਨ ਕੀਤੇ ਜਾਂਦੇ ਹਨ। ਉਹਨਾਂ ਦੀਆਂ ਕਮੇਟੀਆਂ ਅਤੇ ਮੈਂਬਰਾਂ ਨੂੰ ਬਗੈਰ ਕਿਸੇ ਢਿਲ ਮੱਠ ਅਤੇ ਅੜਿੱਕੇ ਦੇ ਕੰਮ ਕਰਨ ਦੇ ਸਮਰਥ ਕਰਦੇ ਹਨ। ਵਿਸ਼ੇਸ਼ ਅਧਿਕਾਰ ਅਮਲੀ ਰੂਪ ਵਿਚ ਕਈ ਸ਼ਕਤੀਆਂ, ਰਿਆਇਤਾਂ ਅਤੇ ਛੋਟਾਂ ਪ੍ਰਦਾਨ ਕਰਦੇ ਹਨ। ਇਸ ਦਾ ਭਾਵ ਇਹ ਵੀ ਨਹੀਂ ਕਿ ਵਿਸ਼ੇਸ਼ ਅਧਿਕਾਰ ਮੈਂਬਰਾਂ ਨੂੰ ਮਿਲਣ ਤੋਂ ਬਾਅਦ ਉਹਨਾਂ ਨੂੰ ਕਾਨੂੰਨ ਦੀ ਨਜ਼ਰ ਵਿਚ ਕਿਸੇ ਆਮ ਸ਼ਹਿਰੀ ਤੋਂ ਵੱਖਰਿਆ ਦਿੰਦੇ ਹਨ ਜਦ ਤੱਕ ਕਿ ਸੰਸਦ ਕੋਲ ਆਪ ਹੀ ਆਪਣੇ ਹਿੱਤਾਂ ਕਾਰਨ ਇਹ ਕੰਮ ਕਰਨ ਲਈ ਢੁਕਵੇਂ ਕਾਰਨ ਮੌਜੂਦ ਨਾ ਹੋਣ

ਮੈਂਬਰ ਲੋਕ ਨੁਮਾਇੰਦੇ ਹੋਣ ਤੋਂ ਛੁੱਟ ਕਾਨੂੰਨ ਦੇ ਲਾਗੂ ਹੋਣ ਦੀ ਸ਼ਰਤ ਵਜੋਂ ਸਾਧਾਰਨ ਨਾਗਰਿਕ ਵੀ ਹਨ। ਮੁੱਢਲਾ ਕਾਨੂੰਨ ਇਹ ਹੈ ਕਿ ਸਮੇਤ ਸੰਸਦ ਮੈਂਬਰਾਂ ਦੇ ਸਾਰੇ ਨਾਗਰਿਕ ਕਾਨੂੰਨ ਅੱਗੇ ਬਰਾਬਰ ਸਮਝੇ ਜਾਣ। ਉਹਨਾਂ ਦੇ ਵੀ ਉਹੀ ਅਧਿਕਾਰ ਹਨ ਜੋ ਕਿਸੇ ਸਾਧਾਰਨ ਨਾਗਰਿਕ ਦੇ ਹਨ ਸਿਵਾਏ ਇਸ ਦੇ ਜਦ ਕਿ ਉਹ ਸੰਸਦ ਵਿਚ ਆਪਣੇ ਫ਼ਰਜ਼ ਨਿਭਾ ਰਹੇ ਹੋਣ। ਇਹ ਵਿਸ਼ੇਸ਼ ਅਧਿਕਾਰ ਮੈਂਬਰਾਂ ਨੂੰ ਸਿਰਫ ਉਦੋਂ ਹੀ ਪ੍ਰਾਪਤ ਹੁੰਦੇ ਹਨ ਜਦੋਂ ਅਤੇ ਜਿਸ ਹੱਦ ਤੱਕ ਉਹ ਸੰਸਦ ਵਿਚ ਲੋਕਾਂ ਦੇ ਪ੍ਰਤਿਨਿਧਾਂ ਵਜੋਂ ਕਾਰਜ ਕਰ ਰਹੇ ਹੋਣ ਤੇ ਆਪਣੀਆਂ ਸੰਸਦੀ ਜ਼ਿਮੇਂਵਾਰੀਆਂ ਨੂੰ ਪੂਰਾ ਕਰ ਰਹੇ ਹੋਣ। ਇਹ ਵਿਸ਼ੇਸ਼ ਅਧਿਕਾਰ ਕਿਸੇ ਵੀ ਤਰ੍ਹਾਂ ਮੈਂਬਰਾਂ ਨੂੰ ਸਮਾਜ ਪ੍ਰਤਿ ਆਪਣੇ ਫ਼ਰਜ਼ਾਂ ਤੋਂ ਬੇਮੁਖ ਨਹੀਂ ਕਰਦੇ ਤੇ ਇਹ ਉਸ ਸਮਰਥਾ ਵਿਚ ਸ਼ਾਇਦ ਇਨ੍ਹਾਂ 'ਤੇ ਹੋਰਨਾਂ ਨਾਲੋਂ ਵਧੇਰੇ ਪੱਕੀ ਤਰ੍ਹਾਂ ਲਾਗੂ ਹੁੰਦੇ ਹਨ।

ਇਸ ਤਰ੍ਹਾਂ ਕਿਸੇ ਹਮਲੇ ਜਾਂ ਮੁਸ਼ਕਲ ਸਮੇਂ ਇਹ ਵਿਸ਼ੇਸ਼ ਅਧਿਕਾਰ ਕਿਸੇ ਮੈਂਬਰ ਨੂੰ ਉਦੋਂ ਹੀ ਪ੍ਰਾਪਤ ਹੁੰਦਾ ਹੈ ਜਦ ਕਿ ਉਸ ਨੂੰ ਕਿਸੇ ਤਰ੍ਹਾਂ ਵੀ ਆਪਣੇ ਸੰਸਦ ਮੈਂਬਰਾਂ ਵਜੋਂ ਫ਼ਰਜ਼ ਨਿਭਾਉਂਦਿਆਂ ਹਮਲਾ ਜਾਂ ਮੁਸ਼ਕਲ ਪੇਸ਼ ਆਏ। ਉਹਨਾਂ ਹਾਲਤਾਂ ਵਿਚ ਜਦ ਕਿ ਮੈਂਬਰ ਆਪਣੀ ਸੰਸਦੀ ਕਾਰਵਾਈ ਨਾ ਨਿਭਾ ਰਹੇ ਹੋਣ ਤੇ ਉਹ ਹਮਲੇ ਦਾ ਸ਼ਿਕਾਰ ਹੋ ਜਾਣ ਤਾਂ ਇਹ ਸਮਝਿਆ ਜਾਂਦਾ ਹੈ ਕਿ ਇਹ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਜਾਂ ਸਦਨ ਦੀ ਨਾਫੁਰਮਾਨੀ ਨਹੀਂ ਹੋਈ। ਇਸੇ ਤਰ੍ਹਾਂ ਸੰਸਦ ਦਾ ਵਿਸ਼ੇਸ਼ ਅਧਿਕਾਰ ਉਸ ਸਮੇਂ ਵੀ ਲਾਗੂ ਨਹੀਂ ਹੁੰਦਾ ਜਦ ਕੋਈ ਦੋਸ਼ ਜਾਂ ਵਰਤੋਂ ਕਿਸੇ ਮੈਂਬਰ ਦੇ ਸੰਬੰਧ ਵਿਚ ਉਸ ਦੇ ਕਿਰਦਾਰ ਜਾਂ ਵਿਵਹਾਰ ਬਾਰੇ ਉਸ ਦੀ ਸੰਸਦ ਦੇ ਮੈਂਬਰਾਂ ਵਜੋਂ ਹੈਸੀਅਤ/ ਉਤੇ ਅਸਰ ਨਾ ਪਾਉਂਦਾ ਹੋਵੇ ਤੇ ਸਦਨ ਦੇ ਅਸਲ ਕੰਮ ਵਿਚੋਂ ਪੈਦਾ ਹੋਏ ਮਸਲਿਆਂ ਨਾਲ ਸੰਬੰਧਿਤ ਨਾ ਹੋਵੇ। ਇਹ ਵੀ ਕਿ ਕਿਸੇ ਵੀ ਮੈਂਬਰ ਨੂੰ ਕਿਸੇ ਵੀ ਆਮ ਦੋਸ਼ ਵਿਚ ਦੇਸ਼ ਦੀ ਸਾਧਾਰਨ ਕਾਨੂੰਨਾਂ ਦੀ ਕਾਰਵਾਈ ਤੋਂ ਛੋਟ ਨਹੀਂ ਦਿੱਤੀ ਜਾ ਸਕਦੀ ਤੇ ਉਹ ਡਾਕ ਦੀ ਛਾਣਬੀਣ, ਟੈਲੀਫ਼ੋਨ ਰਿਕਾਰਡ ਕਰਨ ਦੇ ਸੰਬੰਧ ਵਿਚ ਕਿਸੇ ਵੀ ਤਰ੍ਹਾਂ ਦੇ ਖ਼ਾਸ ਅਧਿਕਾਰ ਦਾ ਹੱਕਦਾਰ ਨਹੀਂ। ਕਾਨੂੰਨ ਉਸ ਉੱਤੇ ਵੀ ਸਾਰੇ ਨਾਗਰਿਕਾਂ ਵਾਂਗ ਬਰਾਬਰ ਹੀ ਲਾਗੂ ਹੁੰਦਾ ਹੈ।

ਸੰਵਿਧਾਨਕ ਧਾਰਾਵਾਂ, ਵਿਸ਼ੇਸ਼ ਅਧਿਕਾਰਾਂ ਵਿਚ ਵਧੇਰੇ ਮਹੱਤਵਪੂਰਨ ਹਨ, ਸੰਸਦ ਵਿਚ ਬੋਲਣ ਦੀ ਸੁਤੰਤਰਤਾ ਅਤੇ ਸੰਸਦ ਵਿਚ ਕਹੀ ਗਈ ਹਰ ਗੱਲ ਅਤੇ ਪਾਈ ਗਈ ਵੋਟ ਕਾਰਨ ਅਦਾਲਤੀ ਕਾਰਵਾਈਆਂ ਤੋਂ ਛੋਟ ਹੈ ਤੇ ਇਨ੍ਹਾਂ ਦਾ ਸੰਵਿਧਾਨ ਦੇ ਆਰਟੀਕਲ 105 ਵਿਚ ਉਲੇਖ ਹੈ। ਇਨ੍ਹਾਂ ਵਿਚੋਂ ਕੁਝ ਲੋਕ ਸਭਾ ਦੇ ਕੰਮ ਦੀ ਕਾਰਵਾਈ ਅਤੇ ਢੰਗ ਦੇ ਨਿਯਮਾਂ ਅਤੇ ਹੋਰਨਾਂ ਥਾਵਾਂ ਤੇ ਵੀ ਦਰਜ ਹਨ ਜਦ ਕਿ ਕੁਝ ਸਾਡੇ ਦੇਸ਼ ਦੀਆਂ ਪਿਛਲੀਆਂ ਰਵਾਇਤਾਂ ਉਤੇ ਆਧਾਰਿਤ ਹਨ।

ਸੰਵਿਧਾਨ ਦੇ ਆਰਟੀਕਲ 105 ਵਿਚ ਇਸ ਤਰ੍ਹਾਂ ਲਿਖਿਆ ਹੈ :

(i) ਇਸ ਸੰਵਿਧਾਨ ਦੀਆਂ ਧਾਰਾਵਾਂ ਅਤੇ ਨਿਯਮਾਂ ਤੇ ਸੰਸਦ ਦੀ ਕਾਰਗੁਜ਼ਾਰੀ ਚਲਾਉਂਦੇ ਢੰਗ ਅਧੀਨ ਸੰਸਦ ਵਿਚ ਬੋਲਣ ਦੀ ਸੁਤੰਤਰਤਾ ਹੋਏਗੀ।

(ii) ਸੰਸਦ ਦਾ ਕੋਈ ਵੀ ਮੈਂਬਰ ਸੰਸਦ ਵਿਚ ਆਪਣੀ ਕਹੀ ਗੱਲ ਅਤੇ ਪਾਈ ਗਈ ਵੋਟ ਕਾਰਨ ਕਿਸੇ ਵੀ ਅਦਾਲਤ ਅੱਗੇ ਜਵਾਬਦੇਹ ਨਹੀਂ ਅਤੇ ਨਾ ਹੀ ਇਸ ਦੀ ਕਿਸੇ ਕਮੇਟੀ ਅੱਗੇ। ਇਸ ਤਰ੍ਹਾਂ ਕੋਈ ਵੀ ਵਿਅਕਤੀ ਇਸ ਵਲੋਂ ਸੰਸਦ ਦੇ ਕਿਸੇ ਵੀ ਸਦਨ ਦੀ ਕੋਈ ਰਿਪੋਰਟ, ਕਾਗ਼ਜ਼ ਪੱਤਰ ਜਾਂ ਕਾਰਵਾਈਆਂ ਦੀ ਪ੍ਰਕਾਸ਼ਨਾ ਦੇ ਸੰਬੰਧ ਵਿਚ ਜਵਾਬਦੇਹ ਨਹੀਂ।

(iii) ਹੋਰਨਾਂ ਪੱਖਾਂ ਵਿਚ ਤਾਕਤਾਂ, ਵਿਸ਼ੇਸ਼ ਅਧਿਕਾਰ ਅਤੇ ਸੰਸਦ ਦੇ ਹਰ ਸਦਨ ਦੀਆਂ ਛੋਟਾਂ, ਮੈਂਬਰਾਂ ਅਤੇ ਕਮੇਟੀਆਂ ਦੇ ਸੰਬੰਧ ਵਿਚ ਉਸ ਅਨੁਸਾਰ ਹੋਣਗੀਆਂ ਜੋ ਕਿ ਸਮੇਂ ਸਮੇਂ ਸੰਸਦ ਆਪਣੇ ਕਾਨੂੰਨਾਂ ਅਤੇ ਸਪਸ਼ਟ ਕਰਨ ਤੀਕ ਉਸ ਸਦਨ ਵਾਸਤੇ ਹੋਣਗੀਆਂ ਜੋ ਉਸ ਦੇ ਮੈਂਬਰਾਂ ਅਤੇ ਕਮੇਟੀਆਂ ਦੇ ਸੰਬੰਧ ਵਿਚ ਸੰਵਿਧਾਨ (44ਵੀਂ ਤਰਮੀਮ) ਐਕਟ 1978 ਦੇ ਤੁਰੰਤ ਲਾਗੂ ਹੋ ਜਾਣ ਤੋਂ ਪਹਿਲਾਂ ਸੀ।

(iv) ਕਲਾਜ਼ (1), (2) ਅਤੇ (3) ਦੀਆਂ ਧਾਰਾਵਾਂ ਉਹਨਾਂ ਵਿਅਕਤੀਆਂ ਤੇ ਲਾਗੂ ਹੋਣਗੀਆਂ ਜੋ ਕਿ ਇਸ ਸੰਵਿਧਾਨ ਸਦਕਾ ਬੋਲਣ ਦਾ ਹੱਕ ਪ੍ਰਾਪਤ ਕਰਨਗੇ ਤੇ ਇਸ ਦੇ ਉਲਟ ਸੰਸਦ ਦੇ ਸਦਨ ਦੀਆਂ ਕਾਰਵਾਈਆਂ ਵਿਚ ਭਾਗ ਲੈਣਗੇ ਜਾਂ ਇਸ ਸੰਬੰਧੀ ਕੋਈ ਕਮੇਟੀ ਵਿਚ ਕਿਉਂਕਿ ਇਹ ਸੰਸਦ ਮੈਂਬਰਾਂ ਤੇ ਹੀ ਲਾਗੂ ਹੁੰਦੀਆਂ ਹਨ।

ਸੰਵਿਧਾਨ ਦੀਆਂ ਧਾਰਾਵਾਂ ਆਪਣੇ ਅਸਲੀ ਘੜੇ ਗਏ ਰੂਪ ਅਨੁਸਾਰ ਇਹ ਹੱਕ ਦਿੰਦੀਆਂ ਹਨ ਕਿ ਸੰਸਦ ਮੈਂਬਰਾਂ ਦੇ ਵਿਸ਼ੇਸ਼ ਅਧਿਕਾਰ ਉਹੀ ਹੋਣਗੇ ਜੋ ਕਿ ਬਰਤਾਨਵੀ ਹਾਊਸ ਆਫ਼ ਕਾਮਨਜ਼ ਵਿਚ ਉਸ ਦੇ ਮੈਂਬਰਾਂ ਅਤੇ ਕਮੇਟੀਆਂ ਦੇ ਹੋਣਗੇ। ਸੰਵਿਧਾਨ ਦੇ ਲਾਗੂ ਹੋ ਜਾਣ ਤੇ ਸਾਡੀ ਸੰਸਦ ਨੇ ਇਹਨਾਂ ਦਾ ਪੂਰਾ ਜਾਂ ਆਂਸ਼ਕ ਰੂਪ ਵਿਚ ਕਾਨੂੰਨੀ ਵਿਸ਼ਲੇਸ਼ਣ ਕੀਤਾ। ਦੂਜੇ ਸ਼ਬਦਾਂ ਵਿਚ ਇਹ ਕਿ ਜੇ ਸੰਸਦ ਨੇ ਕਿਸੇ ਖ਼ਾਸ ਵਿਸ਼ੇਸ਼ ਅਧਿਕਾਰ ਬਾਰੇ ਕਿਸੇ ਸਮੇਂ ਕੋਈ ਧਾਰਾ ਘੜੀ ਹੁੰਦੀ ਤਾਂ ਬਰਤਾਨਵੀ ਰਵਾਇਤ ਸਾਡੀ ਸੰਸਦ ਦੇ ਘੇਰੇ ਤੇ ਲਾਗੂ ਨਾ ਕੀਤੀ ਜਾਂਦੀ। ਇਕ ਕਲਾਜ਼ ਨੰਬਰ 3 ਵਿਚ ਭਾਵੇਂ ਕਿ 1978 ਵਿਚ ਤਰਮੀਮ ਵੀ ਕਰ ਦਿੱਤੀ ਗਈ ਸੀ ਤਾਂ ਕਿ ਵਿਸ਼ੇਸ਼ ਅਧਿਕਾਰਾਂ ਉਤੇ ਲਾਗੂ ਹੋ ਸਕੇ ਜੋ ਕਿ ਸੰਵਿਧਾਨ ਵਿਚ ਦਰਜ ਅਧਿਕਾਰਾਂ ਤੋਂ ਵੱਖਰੇ ਸਨ, ਤਾਕਤਾਂ, ਵਿਸ਼ੇਸ਼ ਅਧਿਕਾਰ ਤੇ ਹਰ ਸਦਨ ਦੀਆਂ ਛੋਟਾਂ ਜੋ ਕਿ ਇਸ ਦੇ ਮੈਂਬਰਾਂ ਅਤੇ ਕਮੇਟੀਆਂ ਵਾਸਤੇ ਉਸ ਸਦਨ ਵਾਂਗ ਹੀ ਹੋਣਗੀਆਂ ਜਿਵੇਂ ਕਿ ਇਸ ਦੇ ਮੈਂਬਰ ਅਤੇ ਕਮੇਟੀਆਂ ਸੰਵਿਧਾਨ ਦੇ 44ਵੇਂ ਤਰਮੀਮੀ ਐਕਟ 1978 ਦੇ ਲਾਗੂ ਹੋ ਜਾਣ ਤੋਂ ਤੁਰੰਤ ਪਹਿਲਾਂ ਸਨ। ਇਸ ਤਰਮੀਮ ਨੇ ਅਸਲ ਵਿਚ ਜ਼ਬਾਨੀ ਤਬਦੀਲੀਆਂ ਹੀ ਲਿਆਂਦੀਆਂ ਅਤੇ ਬਰਤਾਨਵੀ ਹਾਊਸ ਆਫ਼ ਕਾਮਨਜ਼ ਦੇ ਸਾਰੇ ਹਵਾਲੇ ਰੱਦ ਕਰ ਦਿੱਤੇ ਪਰ ਤੱਤ ਓਹੀ ਰਿਹਾ। ਦੂਜੇ ਸ਼ਬਦਾਂ ਵਿਚ ਇਹ ਤੇ ਹਰ ਸਦਨ ਦੀਆਂ ਕਮੇਟੀਆਂ ਵਿਸ਼ੇਸ਼ ਅਧਿਕਾਰ ਰਖਣਗੀਆਂ (ਸੰਵਿਧਾਨ ਵਿਚ ਦਰਜ ਤੋਂ ਬਾਹਰੀ) ਜੋ ਕਿ ਬਰਤਾਨਵੀ ਹਾਊਸ ਆਫ਼ ਕਾਮਨਜ਼ ਨੂੰ 26 ਜਨਵਰੀ 1950 ਨੂੰ ਪ੍ਰਾਪਤ ਸਨ।

ਜਿਵੇਂ ਕਿ ਉਸ ਸਮੇਂ ਦੇ ਕਾਨੂੰਨ ਮੰਤਰੀ ਨੇ ਸੰਵਿਧਾਨ (ਤਰਮੀਮ) ਬਿੱਲ ਬਾਰੇ

ਬਹਿਸ ਦਾ ਜਵਾਬ ਦਿੰਦਿਆਂ ਬਿਆਨ ਕੀਤਾ ਸੀ ਕਿ ਆਰਟੀਕਲ 105(3) ਵਿਚ ਤਰਮੀਮ ਦਾ ਮੰਤਵ ਇਹ ਸੀ "ਕਿ ਅਸਲੀ ਧਾਰਾ ਜਿਸ ਤੋਂ ਕਿ ਪਰ੍ਹੇ ਨਹੀਂ ਰਿਹਾ ਜਾ ਸਕਦਾ ਉਹ ਬਰਤਾਨਵੀ ਹਾਊਸ ਆਫ਼ ਕਾਮਨਜ਼ 'ਤੇ ਨਿਰਭਰ ਕਰਦੀ ਹੈ। ਹੁਣ ਭਾਰਤ ਵਰਗਾ ਮਾਨਯੋਗ ਦੇਸ਼ ਕਿਸੇ ਵਿਦੇਸ਼ੀ ਸੰਸਥਾ ਦਾ ਹਵਾਲਾ ਆਪਣੇ ਸਮਰਥ ਸੰਵਿਧਾਨ ਦੇ ਦਸਤਾਵੇਜ਼...ਇਸ ਲਈ ਇਹ ਸ਼ਬਦੀ ਤਬਦੀਲੀ ਹੀ ਇਸ ਕਲਾਜ਼ ਵਿਚ ਕੀਤੀ ਗਈ ਹੈ ਤਾਂ ਕਿ ਇਸ ਵਿਚ ਕਿਸੇ ਵਿਦੇਸ਼ੀ ਸੰਸਥਾ ਦਾ ਹਵਾਲਾ ਨਾ ਹੋਵੇ।"

**ਮੁੱਖ ਵਿਸ਼ੇਸ਼ ਅਧਿਕਾਰ :** ਸੰਸਦੀ ਵਿਸ਼ੇਸ਼ ਅਧਿਕਾਰਾਂ ਦੀਆਂ ਸੂਚੀਆਂ ਤਿਆਰ ਕੀਤੀਆਂ ਜਾ ਸਕਦੀਆਂ ਹਨ ਤੇ ਇਹ ਅਸਲ ਵਿਚ ਤਿਆਰ ਹੋ ਵੀ ਚੁੱਕੀਆਂ ਹਨ ਭਾਵੇਂ ਕਿ ਅਜਿਹੀ ਕੋਈ ਵੀ ਸੂਚੀ ਪੂਰਨ ਭਾਂਤ ਮੁਕੰਮਲ ਨਹੀਂ ਹੋ ਸਕੀ। ਸੰਸਦ ਦੇ ਹਰ ਸਦਨ ਦੇ ਮੈਂਬਰਾਂ ਅਤੇ ਕਮੇਟੀਆਂ ਦੇ ਮਹੱਤਵਪੂਰਨ ਵਿਸ਼ੇਸ਼ ਅਧਿਕਾਰ ਹੇਠ ਲਿਖੇ ਅਨੁਸਾਰ ਕਹੇ ਜਾ ਸਕਦੇ ਹਨ :

(i) ਸੰਸਦ ਵਿਚ ਬੋਲਣ ਦਾ ਅਧਿਕਾਰ (ਸੰਵਿਧਾਨ ਦਾ ਆਰਟੀਕਲ 150(1);

(ii) ਮੈਂਬਰ ਨੂੰ ਸੰਸਦ ਜਾਂ ਇਸ ਦੇ ਕਿਸੇ ਕਮੇਟੀ ਵਿਚ ਕਹੀ ਗੱਲ ਜਾਂ ਪਾਈ ਗਈ ਵੋਟ ਦੇ ਪ੍ਰਸੰਗ ਵਿਚ ਕਿਸੇ ਵੀ ਅਦਾਲਤ ਅੱਗੇ ਜਵਾਬਦੇਹ ਹੋਣ ਤੋਂ ਛੋਟ ਪ੍ਰਦਾਨ ਕੀਤੀ ਗਈ ਹੈ (ਸੰਵਿਧਾਨ ਦਾ ਆਰਟੀਕਲ 5(2);

(iii) ਸੰਸਦ ਕਿਸੇ ਵੀ ਸਦਨ ਦੀ ਮਨਜ਼ੂਰੀ ਨਾਲ ਜਾਂ ਆਪਣੇ ਤੌਰ ਤੇ ਸੰਸਦ ਦੀਆ ਕਾਰਵਾਈਆਂ, ਵੋਟਾਂ, ਕਾਗ਼ਜ਼-ਪੱਤਰ ਅਤੇ ਸੰਸਦ ਦੀ ਕੋਈ ਰਿਪੋਰਟ ਪ੍ਰਕਾਸ਼ਨ ਕਰਨ ਬਦਲੇ ਕਿਸੇ ਵਿਅਕਤੀ ਨੂੰ ਕਿਸੇ ਵੀ ਅਦਾਲਤ ਅੱਗੇ ਜਵਾਬਦੇਹ ਹੋਣ ਤੋਂ ਛੋਟ ਦਿੱਤੀ ਗਈ ਹੈ (ਸੰਵਿਧਾਨ ਦਾ ਆਰਟੀਕਲ 105(2);

(iv) ਅਦਾਲਤਾਂ ਉਤੇ ਸੰਸਦ ਦੀਆਂ ਕਾਰਵਾਈਆਂ ਬਾਰੇ ਪੁੱਛਗਿੱਛ ਕਰਨ ਦੀ ਮਨਾਹੀ (ਸੰਵਿਧਾਨ ਦਾ ਆਰਟੀਕਲ 122);

(v) ਸੰਸਦ ਦੇ ਸਮਾਗਮ ਸਮੇਂ ਦੀਵਾਨੀ ਕੇਸਾਂ ਵਿਚ ਮੈਂਬਰਾਂ ਨੂੰ ਗ੍ਰਿਫਤਾਰ ਨਾ ਕਰਨ ਦੀ ਸੁਤੰਤਰਤਾ, ਸੰਸਦ ਦਾ ਸਮਾਗਮ ਸ਼ੁਰੂ ਹੋਣ ਤੋਂ 40 ਦਿਨ ਪਹਿਲਾਂ ਅਤੇ 40 ਦਿਨ ਬਾਅਦ ਤੱਕ ਵੀ ਮੈਂਬਰ ਨੂੰ ਗ੍ਰਿਫ਼ਤਾਰ ਨਹੀਂ ਕੀਤਾ ਜਾ ਸਕਦਾ (ਦੀਵਾਨੀ ਕਾਰਵਾਈ ਦੇ ਕੋਡ ਦਾ 135 (ਏ) ਸੈਕਸ਼ਨ);

(vi) ਮੈਂਬਰਾਂ ਨੂੰ ਨਿਆਂਕਾਰਾਂ ਦੇ ਤੌਰ ਤੇ ਆਪਣੀ ਜ਼ਿੰਮੇਵਾਰੀ ਤੋਂ ਛੋਟ;

(vii) ਸਦਨ ਨੂੰ ਇਹ ਹੱਕ ਹੈ ਕਿ ਉਸ ਨੂੰ ਤੁਰੰਤ ਹੀ ਉਸ ਦੇ ਕਿਸੇ ਮੈਂਬਰ ਦੀ ਗ੍ਰਿਫਤਾਰੀ, ਨਜ਼ਰਬੰਦੀ, ਸਜ਼ਾ, ਕੈਦ ਅਤੇ ਰਿਹਾਈ ਬਾਰੇ ਸੂਚਨਾ ਦਿੱਤੀ ਜਾਵੇ। (ਲੋਕ ਸਭਾ ਦੇ ਕੰਮ ਦੀ ਕਾਰਵਾਈ ਅਤੇ ਕੰਮ ਦੀ ਕਿਰਿਆ ਦੇ ਨਿਯਮਾਂ ਬਾਰੇ ਨਿਯਮ 228 ਤੇ 230);

(viii) ਸਪੀਕਰ ਦੀ ਆਗਿਆ ਤੋਂ ਬਗ਼ੈਰ ਸੰਸਦ ਦੀ ਹੱਦ ਵਿਚੋਂ ਗ੍ਰਿਫਤਾਰੀ ਅਤੇ ਅਦਾਲਤੀ ਕਾਰਵਾਈ ਦੀ ਮਨਾਹੀ (ਉਪਰੋਕਤ ਨਿਯਮ 232-233 ਹੈ);

(ix) ਸੰਸਦ ਦੀ ਕਿਸੇ ਗੁਪਤ ਬੈਠਕ ਦੀ ਕਾਰਵਾਈ ਅਤੇ ਫ਼ੈਸਲਿਆਂ ਨੂੰ ਪ੍ਰਗਟ ਕਰਨ ਦੀ ਮਨਾਹੀ (ਉਹੀ ਨਿਯਮ 252);

(x) ਸਦਨ ਦੇ ਮੈਂਬਰਾਂ ਜਾਂ ਅਧਿਕਾਰੀਆਂ ਨੂੰ ਸਦਨ ਦੀ ਆਗਿਆ ਬਿਨਾਂ ਕੋਈ ਗਵਾਹੀ ਜਾਂ ਅਦਾਲਤਾਂ ਵਿਚ ਦਸਤਾਵੇਜ਼ ਪੇਸ਼ ਕਰਨ ਦੀ ਮਨਾਹੀ ਹੈ ਜੋ ਕਿ ਸੰਸਦ ਦੀਆਂ ਕਾਰਵਾਈਆਂ ਨਾਲ ਸੰਬੰਧਿਤ ਹੋਣ (ਲੋਕ ਸਭਾ ਵਲੋਂ 13 ਸਤੰਬਰ, 1956 ਨੂੰ ਪ੍ਰਦਾਨ ਕੀਤੀ ਗਈ ਦੂਜੀ ਲੋਕ ਸਭਾ ਦੇ ਵਿਸ਼ੇਸ਼ ਅਧਿਕਾਰਾਂ ਦੀ ਕਮੇਟੀ ਦੀ ਪਹਿਲੀ ਰਿਪੋਰਟ);

(xi) ਸੰਸਦ ਦੀ ਆਗਿਆ ਤੋਂ ਬਿਨਾਂ ਆਪਣੀ ਮਰਜ਼ੀ ਤੋਂ ਬਗ਼ੈਰ ਸੰਸਦ ਦੇ ਮੈਂਬਰਾਂ ਅਤੇ ਅਧਿਕਾਰੀਆਂ ਨੂੰ ਕਿਸੇ ਹੋਰ ਸਦਨ ਜਾਂ ਕਿਸੇ ਕਮੇਟੀ ਅੱਗੇ ਗਵਾਹੀ ਵਜੋਂ ਪੇਸ਼ ਨਾ ਹੋਣ (ਲੋਕ ਸਭਾ ਵਲੋਂ 17 ਦਸੰਬਰ 1958 ਨੂੰ ਪ੍ਰਗਟ ਕੀਤੀ ਗਈ ਦੂਜੀ ਲੋਕ ਸਭਾ ਦੇ ਵਿਸ਼ੇਸ਼ ਅਧਿਕਾਰਾਂ ਦੀ ਕਮੇਟੀ ਦੀ 6ਵੀਂ ਰਿਪੋਰਟ)।

(xii) ਸਾਰੀਆਂ ਸੰਸਦੀ ਕਮੇਟੀਆਂ ਨੂੰ ਇਹ ਅਧਿਕਾਰ ਹਾਸਲ ਹੈ ਕਿ ਉਹ ਕਿਸੇ ਕਮੇਟੀ ਵਲੋਂ ਵਿਅਕਤੀਆਂ ਨੂੰ ਬੁਲਾ ਸਕਦੀ ਹੈ। ਕਾਗਜ਼ ਪੱਤਰ ਅਤੇ ਸੰਬੰਧਿਤ ਰਿਕਾਰਡ ਆਪਣੀ ਪੁੱਛਗਿੱਛ ਦੇ ਮੰਤਵ ਵਾਸਤੇ ਮੰਗਵਾ ਸਕਦੀ ਹੈ। ਸੰਸਦੀ ਕਮੇਟੀ ਇਕ ਗਵਾਹ ਵੀ ਸੱਦ ਸਕਦੀ ਹੈ ਜਿਸ ਦੀ ਕਿ ਦਸਤਾਵੇਜ਼ਾਂ ਪੇਸ਼ ਕਰਨ ਲਈ ਕਮੇਟੀ ਨੂੰ ਜ਼ਰੂਰਤ ਹੋਵੇ। (ਨਿਯਮ 269 ਅਤੇ 270);

(xiii) ਸੰਸਦੀ ਕਮੇਟੀ ਆਪਣੇ ਸਾਹਮਣੇ ਪੇਸ਼ ਹੋ ਗਏ ਗਵਾਹ ਨੂੰ ਸਹੁੰ ਜਾਂ ਪੁਸ਼ਟੀ ਕਰਵਾ ਸਕਦੀ ਹੈ। (ਨਿਯਮ 272);

(xiv) ਕਿਸੇ ਸੰਸਦੀ ਕਮੇਟੀ ਅੱਗੇ ਦਿੱਤੀ ਗਈ ਗਵਾਹੀ, ਇਸ ਦੀ ਰਿਪੋਰਟ ਅਤੇ ਕਾਰਵਾਈਆਂ ਨੂੰ ਪ੍ਰਗਟ ਨਹੀਂ ਕੀਤਾ ਜਾ ਸਕਦਾ। ਕਿਸੇ ਵਲੋਂ ਪ੍ਰਕਾਸ਼ਿਤ ਨਹੀਂ ਕੀਤਾ ਜਾ ਸਕਦਾ ਜਾਂ ਜਦ ਤਕ ਇਹ ਸਦਨ ਦੇ ਮੇਜ਼ ਤੇ ਨਹੀਂ ਰਖ ਦਿੱਤੀਆਂ ਜਾਂਦੀਆਂ (ਉਹੀ ਨਿਯਮ 275)।

ਉਪਰ ਬਿਆਨ ਕੀਤੀਆਂ ਗਈਆਂ ਛੋਟਾਂ ਅਤੇ ਵਿਸ਼ੇਸ਼ ਅਧਿਕਾਰ ਹਰ ਸਦਨ ਦੇ ਹੀ ਵਿਸ਼ੇਸ਼ ਅਧਿਕਾਰਾਂ ਅਤੇ ਛੋਟਾਂ ਦੀ ਰਖਵਾਲੀ ਲਈ ਕੁਝ ਨਿਰਣਾਇਕ ਅਧਿਕਾਰ ਵੀ ਰਖਦੇ ਹਨ। ਇਹ ਅਧਿਕਾਰ ਹੇਠ ਲਿਖੇ ਅਨੁਸਾਰ ਹਨ :

(i) ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਅਤੇ ਸਦਨ ਦੀ ਮਾਨਹਾਨੀ ਵਾਸਤੇ ਕਿਸੇ ਵੀ ਮੈਂਬਰ ਜਾਂ ਗ਼ੈਰ-ਮੈਂਬਰ ਨੂੰ ਸਜ਼ਾ ਦੇ ਸਕਣਾ;

(ii) ਗਵਾਹਾਂ ਨੂੰ ਹਾਜ਼ਰ ਹੋਣ ਲਈ ਮਜਬੂਰ ਕਰਨਾ ਅਤੇ ਰਿਕਾਰਡ ਤੇ ਕਾਗਜ਼ ਪੱਤਰ ਮੰਗਵਾ ਸਕਣਾ;

(iii) ਆਪਣੇ ਕੰਮ ਦੇ ਅਮਲ ਅਤੇ ਕਾਰਜ ਨੂੰ ਨਿਯਮਤ ਕਰਨਾ;

(iv) ਆਪਣੀਆਂ ਬਹਿਸਾਂ ਅਤੇ ਕਾਰਵਾਈਆਂ ਦੀ ਪ੍ਰਕਾਸ਼ਨਾਂ ਦੀ ਮਨਾਹੀ;

(v) ਬਾਹਰ ਦੇ ਵਿਅਕਤੀਆਂ ਦੀ ਸਦਨ ਵਿਚ ਹਾਜ਼ਰੀ ਤੇ ਰੋਕ ਲਾਉਣ ਦੀ ਸ਼ਕਤੀ (ਲੋਕ ਸਭਾ ਦੀ ਪ੍ਰਕਿਰਿਆ ਅਤੇ ਕਾਰਜ ਸੰਚਾਲਨ ਨਿਯਮ, ਛੇਵਾਂ ਸੰਸਕਰਣ, ਨਿਯਮ 248)।

ਸੰਸਦੀ ਵਿਸ਼ੇਸ਼ ਅਧਿਕਾਰਾਂ ਵਿਚੋਂ ਅਤਿ ਮਹੱਤਵਪੂਰਨ ਅਧਿਕਾਰ ਸੰਸਦੀ ਫ਼ਰਜ਼ਾਂ ਦੀ ਪੂਰਤੀ ਕਰਦਿਆਂ ਬੋਲਣ ਦੀ ਖੁਲ੍ਹ ਹੈ। ਆਰਟੀਕਲ 19 ਕਿਸੇ ਵੀ ਨਾਗਰਿਕ ਨੂੰ ਬੋਲਣ ਦਾ ਹੱਕ ਦਿੰਦਾ ਹੈ ਪਰ ਆਰਟੀਕਲ 105 ਅਤੇ 194 ਸੰਸਦ ਮੈਂਬਰਾਂ ਨੂੰ ਸੁਤੰਤਰ ਬੋਲਣ ਦਾ ਅਧਿਕਾਰ ਦੇਣ ਤੇ ਖਾਸ ਜ਼ੋਰ ਦਿੰਦੇ ਹਨ। ਆਰਟੀਕਲ 19 ਅਧੀਨ ਬੋਲਣ ਦਾ ਅਧਿਕਾਰ ਕੁਝ ਪਾਬੰਦੀਆਂ ਸਹਿਤ ਹੈ। ਉਦਾਹਰਣ ਵਜੋਂ ਹੱਤਕ ਦਾ ਕਾਨੂੰਨ ਹੈ। ਇਕ ਸਾਧਾਰਨ ਵਿਅਕਤੀ ਜੋ ਕਿਸੇ ਤਰ੍ਹਾਂ ਦੀ ਕੋਈ ਹੱਤਕ ਭਰੀ ਗੱਲ ਕਰਦਾ ਹੈ ਤਾਂ ਉਸ ਤੇ ਅਦਾਲਤੀ ਕਾਰਵਾਈ ਹੋ ਸਕਦੀ ਹੈ। ਪਰ ਜਦ ਤੱਕ ਇਕ ਮੈਂਬਰ ਸਦਨ ਵਿਚ ਬੋਲ ਰਿਹਾ ਹੈ ਜਾਂ ਕਿਸੇ ਕਮੇਟੀ ਵਿਚ ਗੱਲ ਕਰ ਰਿਹਾ ਹੈ, ਤਾਂ ਉਸ ਨੂੰ ਇਸ ਆਧਾਰ ਤੇ ਕਿਸੇ ਖ਼ਤਰੇ ਤੋਂ ਛੋਟ ਜਾਂ ਬਚਾਓ ਦਿੱਤਾ ਗਿਆ ਹੈ ਕਿ ਉਸਨੇ ਹੱਤਕ ਭਰੀ ਜਾਂ ਬਦਨਾਮੀ ਵਾਲੀ ਗੱਲ ਕੀਤੀ।

ਮੈਂਬਰਾਂ ਨੇ ਲੋਕਾਂ ਦੀਆਂ ਸ਼ਿਕਾਇਤਾਂ ਨੂੰ ਪ੍ਰਗਟਾਅ ਪ੍ਰਦਾਨ ਕਰਨਾ ਹੁੰਦਾ ਹੈ ਤੇ ਜਨਤਕ ਮਹੱਤਵ ਦੇ ਵੱਖ ਵੱਖ ਮਸਲਿਆਂ ਨੂੰ ਉਠਾਉਣਾ ਹੁੰਦਾ ਹੈ। ਇਸ ਤਰ੍ਹਾਂ ਕਰਦਿਆਂ ਮੈਂਬਰਾਂ ਨੂੰ ਕਿਸੇ ਤਰ੍ਹਾਂ ਦੀ ਰੁਕਾਵਟ ਪੇਸ਼ ਨਹੀਂ ਆਉਣੀ ਚਾਹੀਦੀ ਤੇ ਉਹ ਆਪਣੇ ਮਨ ਦਾ ਸੱਚ ਅਤੇ ਆਪਣੇ ਵਿਚਾਰ ਸੁਤੰਤਰਤਾ ਨਾਲ ਪ੍ਰਗਟਾ ਸਕਣ। ਸਦਨ ਦੇ ਅੰਦਰ ਜਾਂ ਸੰਸਦੀ ਕਮੇਟੀਆਂ ਵਿਚ ਮੈਂਬਰ ਆਪਣੀ ਮਰਜ਼ੀ ਨਾਲ ਬੋਲਣ ਦੀ ਸੁਤੰਤਰਤਾ ਰੱਖਦਾ ਹੈ। ਇਹ ਸਿਰਫ਼ ਸੰਸਦ ਦੇ ਅੰਦਰੂਨੀ ਜ਼ਾਬਤੇ ਜਾਂ ਕਮੇਟੀ ਨਾਲ ਸੰਬੰਧਿਤ ਹੋਵੇ, ਕਿਸੇ ਵੀ ਬਾਹਰੀ ਸ਼ਕਤੀ ਨੂੰ ਇਸ ਵਿਚ ਦਖ਼ਲ ਦੇਣ ਦਾ ਅਧਿਕਾਰ ਨਹੀਂ। ਮੈਂਬਰ ਵਾਸਤੇ ਬੋਲਣ ਦੀ ਸੁਤੰਤਰਤਾ ਤਾਂ ਬਿਲਕੁਲ ਹੀ ਜ਼ਰੂਰੀ ਹੈ ਤਾਂ ਕਿ ਉਹ ਸੰਸਦ ਅਤੇ ਕਮੇਟੀਆਂ ਵਿਚ ਆਪਣਾ ਕਾਰਜ ਬਗ਼ੈਰ ਕਿਸੇ ਡਰ ਜਾਂ ਲਿਹਾਜ਼ ਦੇ ਸੁਤੰਤਰ ਹੋ ਕੇ ਕਰ ਸਕੇ। ਜਦ ਤਕ ਉਸ ਨੂੰ ਆਪਣੀ ਕਹੀ ਗੱਲ ਬਾਰੇ ਕਾਨੂੰਨ ਵਲੋਂ ਛੋਟ ਦਾ ਹੱਕ ਹਾਸਲ ਨਹੀਂ ਹੁੰਦਾ ਉਸ ਤੋਂ ਇਹ ਆਸ ਨਹੀਂ ਰੱਖੀ ਜਾਂਦੀ ਕਿ ਉਹ ਨਿਡਰ ਹੋ ਕੇ ਸੁਤੰਤਰਤਾ ਨਾਲ ਬੋਲ ਸਕੇਗਾ। ਇਸ ਲਈ ਸੰਵਿਧਾਨ ਵਿਚ ਇਹ ਸਹੂਲਤ ਪ੍ਰਾਪਤ ਹੈ। ਸੰਸਦ ਦੇ ਮੈਂਬਰ ਵਿਰੁੱਧ ਕਿਸੇ ਅਦਾਲਤ ਜਾਂ ਸੰਸਦ ਤੋਂ ਬਗ਼ੈਰ ਕਿਸੇ ਹੋਰ ਸ਼ਕਤੀ ਵਲੋਂ ਕੋਈ ਕਾਰਵਾਈ ਨਹੀਂ ਕੀਤੀ ਜਾ ਸਕਦੀ। ਉਸ ਸੰਬੰਧ ਵਿਚ ਜੋ ਕਿ ਉਸ ਨੇ ਸੰਸਦ ਦੇ ਸਦਨਾਂ ਵਿਚ ਜਾਂ ਕਿਸੇ ਕਮੇਟੀ ਵਿਚ ਕਹੀ ਹੋਵੇ ਜਾਂ ਵੋਟ ਪਾਈ ਹੋਵੇ। ਇਹ ਵੀ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਦਾ ਮਾਮਲਾ ਹੈ ਕਿ ਕਿਸੇ ਮੈਂਬਰ ਨੂੰ ਤੰਗ ਪਰੇਸ਼ਾਨ ਕੀਤਾ ਜਾਏ ਜਾਂ ਉਸ ਵਿਰੁੱਧ ਉਸ ਦੀ ਸਦਨ ਜਾਂ ਇਸ ਸੰਬੰਧੀ ਕਿਸੇ ਕਮੇਟੀ ਵਿਚ ਕਹੀ ਗਈ ਗੱਲ ਬਾਰੇ ਕੋਈ ਕਾਰਵਾਈ ਕੀਤੀ ਜਾਵੇ। ਇਸੇ ਤਰ੍ਹਾਂ ਉਸ ਵਲੋਂ ਸੰਸਦ ਵਿਚ ਜਾਂ ਉਸ ਦੀਆਂ ਕਮੇਟੀਆਂ ਵਿਚ ਕਿਸੇ ਕਹੀ ਗਈ ਗੱਲ ਬਾਰੇ ਕੀਤੀ ਗਈ ਕਾਨੂੰਨੀ ਚਾਰਾਜ਼ੋਈ ਵੀ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਦਾ ਮਾਮਲਾ ਹੈ।

ਕਿਸੇ ਮੈਂਬਰ ਨੂੰ ਸੰਸਦ ਵਿਚ ਕੀਤੇ ਗਏ ਕਿਸੇ ਪ੍ਰਗਟਾਵੇ ਦੇ ਸੰਬੰਧ ਵਿਚ ਸੰਸਦ ਤੋਂ ਬਾਹਰੀ ਕੋਈ ਤਾਕਤ ਜਾਂ ਕੋਈ ਅਦਾਲਤ ਪੁੱਛ-ਪੜਤਾਲ ਨਹੀਂ ਕਰ ਸਕਦੀ। ਸਰਵਉੱਚ ਅਦਾਲਤ ਨੇ ਸਰਚ ਲਾਈਟ ਕੇਸ ਵਿਚ ਪ੍ਰਵਾਨ ਕੀਤਾ ਹੈ ਕਿ ਮੈਂਬਰਾਂ

ਨੂੰ ਸੁਤੰਤਰਤਾ ਸਹਿਤ ਬੋਲਣ ਦੀ ਆਰਟੀਕਲ 105 ਤਹਿਤ ਦਿੱਤੀ ਗਈ ਸ਼ਕਤੀ ਸਿਰਫ਼ ਸੰਵਿਧਾਨ ਦੀ ਉਸ ਧਾਰਾ ਦੇ ਵਿਸ਼ੇ ਅਧੀਨ ਹੀ ਆਉਂਦੀ ਹੈ ਜੋ ਕਿ ਸੰਸਦ ਦੀ ਕਾਰਵਾਈ ਨੂੰ ਨਿਯਮਤ ਕਰਦੀ ਹੈ ਅਤੇ ਉਹ ਨਿਯਮ ਜੋ ਸਦਨ ਦੇ ਪੱਕੇ ਹੁਕਮਾਂ ਅਧੀਨ ਆਉਂਦੇ ਹਨ, ਉਹ ਆਰਟੀਕਲ ਦੇ 19(2) ਅਧੀਨ ਲਾਗੂ ਕੀਤੀ ਗਈ ਕਿਸੇ ਵੀ ਪਾਬੰਦੀ ਤੋਂ ਮੁਕਤ ਹੁੰਦਾ ਹੈ ਜੋ ਕਿ ਕਿਸੇ ਸਾਧਾਰਨ ਵਿਅਕਤੀ ਦੇ ਬੋਲਣ ਦੇ ਹੱਕ ਨਾਲ ਸੰਬੰਧ ਰੱਖਦੀ ਹੈ। ਸੰਸਦ ਵਿਚ ਕਹੀ ਗਈ ਕਿਸੇ ਗੱਲ ਬਾਰੇ ਜੋ ਕਿ ਉਹਨਾਂ ਨੇ ਆਪਣੀਆਂ ਮੰਗਾਂ ਦੀ ਪੂਰਤੀ ਲਈ ਕਹੀ ਹੁੰਦੀ ਹੈ, ਬਾਰੇ ਸੰਸਦ ਤੋਂ ਬਾਹਰ ਪੁੱਛ-ਪੜਤਾਲ ਕਰਨੀ ਮੈਂਬਰਾਂ ਦੇ ਅਧਿਕਾਰਾਂ ਦੇ ਮਾਮਲੇ ਵਿਚ ਇਕ ਗੰਭੀਰ ਦਖ਼ਲ ਅੰਦਾਜ਼ੀ ਸਮਝੀ ਜਾਂਦੀ ਹੈ। ਭਾਵੇਂ ਮੈਂਬਰਾਂ ਵਲੋਂ ਸੰਸਦ ਵਿਚ ਕਹੀ ਹੋਈ ਕੋਈ ਗੱਲ ਅਦਾਲਤ ਦੀ ਮਾਨਹਾਨੀ ਵਾਲੀ ਹੀ ਕਿਉਂ ਨਾ ਹੋਵੇ ਉਸ ਬਾਰੇ ਵੀ ਉਸ ਵਿਰੁਧ ਕਿਸੇ ਅਦਾਲਤ ਵਿਚ ਕੋਈ ਕਾਰਵਾਈ ਨਹੀਂ ਕੀਤੀ ਜਾ ਸਕਦੀ। ਅਦਾਲਤ ਕਿਉਂਕਿ ਬਾਹਰੀ ਹੈ ਤੇ ਇਸ ਨੂੰ ਇਸ ਮਸਲੇ ਦੀ ਜਾਂਚ ਪੜਤਾਲ ਦਾ ਕੋਈ ਅਧਿਕਾਰ ਨਹੀਂ, ਆਰਟੀਕਲ 122 ਖਾਸ ਤੌਰ ਤੇ ਇਸ ਬਾਰੇ ਅਦਾਲਤਾਂ ਨੂੰ ਸੰਸਦ ਦੀਆਂ ਕਾਰਵਾਈਆਂ ਬਾਰੇ ਕੋਈ ਜਾਂਚ ਪੜਤਾਲ ਕਰਨ ਤੋਂ ਵਰਜਦਾ ਹੈ।

ਬਾਹਰੀ ਪ੍ਰਭਾਵ ਜਾਂ ਦਖ਼ਲ ਤੋਂ ਛੋਟ ਦਾ ਮਤਲਬ ਇਹ ਵੀ ਨਹੀਂ ਹੈ ਕਿ ਸੰਸਦ ਦੀ ਚਾਰਦੀਵਾਰੀ ਵਿਚ ਬੋਲਣ ਦਾ ਬੇਰੋਕ ਲਾਇਸੰਸ ਹੀ ਮਿਲ ਗਿਆ ਹੈ। ਇਹ ਸੰਵਿਧਾਨ ਦੀਆਂ ਧਾਰਾਵਾਂ ਅਧੀਨ ਆਉਂਦਾ ਹੈ। ਉਦਾਹਰਣ ਵਜੋਂ ਆਰਟੀਕਲ 121 ਇਹ ਕਹਿੰਦਾ ਹੈ ਕਿ ਸੰਸਦ ਵਿਚ ਸਰਵਉੱਚ ਅਦਾਲਤ ਜਾਂ ਕਿਸੇ ਹਾਈ ਕੋਰਟ ਦੇ ਜੱਜ ਦੇ ਵਿਵਹਾਰ ਬਾਰੇ ਕੋਈ ਵਿਚਾਰ ਨਹੀਂ ਹੋ ਸਕਦੀ ਸਿਵਾਏ ਉਸ ਪ੍ਰਸਤਾਵ ਦੇ ਜੋ ਉਸ ਨੂੰ ਹਟਾਉਣ ਲਈ ਰਾਸ਼ਟਰਪਤੀ ਨੂੰ ਪੇਸ਼ ਕੀਤਾ ਜਾਣਾ ਹੋਵੇ। ਸਦਨ ਦੀ ਕਾਰਵਾਈ ਦੇ ਨਿਯਮਾਂ 352 ਅਤੇ 353 ਦੇ ਅਧੀਨ ਅਤੇ ਹੋਰਨਾਂ ਗੱਲਾਂ ਦੇ ਨਾਲ ਨਾਲ ਕਿਸੇ ਵਿਅਕਤੀ ਦੇ ਵਿਰੁੱਧ ਜ਼ਬਾਨੀ ਇਲਜ਼ਾਮ ਲਾਉਣੇ ਅਤੇ ਮੰਤ੍ਰੀਆਂ ਜਾਂ ਮੈਂਬਰਾਂ ਵਲੋਂ ਸਦਨ ਵਿਚ ਗ਼ਲਤ ਬਿਆਨਬਾਜ਼ੀਆਂ ਨੂੰ ਰੋਕਣ ਦੇ ਢੰਗ ਤਰੀਕੇ ਪ੍ਰਾਪਤ ਹਨ। ਜਦੋਂ ਇਕ ਮੈਂਬਰ ਕੋਈ ਪਾਬੰਦੀ ਤੋੜਦਾ ਹੈ ਤਾਂ ਸਪੀਕਰ ਉਸ ਨੂੰ ਆਪਣੀ ਤਕਰੀਰ ਬੰਦ ਕਰਨ ਦਾ ਹੁਕਮ ਦਿੰਦਾ ਹੈ। ਜਾਂ ਹੁਕਮ ਦਿੰਦਾ ਹੈ ਕਿ ਮਾਨ ਹਾਨੀ ਭਰੇ, ਗੈਰ-ਸੰਸਦੀ ਜਾਂ ਬੇਵੱਕਾਰ ਸ਼ਬਦ ਮੈਂਬਰ ਵਾਪਸ ਲੈ ਲਏ। ਜਾਂ ਇਹ ਸ਼ਬਦ ਸਦਨ ਦੀ ਕਾਰਵਾਈ ਵਿਚੋਂ ਖਾਰਜ ਕਰਨ ਦਾ ਹੁਕਮ ਦੇ ਸਕਦਾ ਹੈ। ਵਧੇਰੇ ਗੰਭੀਰ ਹਾਲਤਾਂ ਵਿਚੋਂ ਬਾਹਰ ਜਾਣ ਜਾਂ ਉਸ ਨੂੰ ਸਦਨ ਵਿਚੋਂ ਮੁਅੱਤਲ ਕਰਨ ਦੀ ਕਾਰਵਾਈ ਸ਼ੁਰੂ ਕਰ ਦਿੰਦਾ ਹੈ।

ਕਿਸੇ ਵੀ ਮੈਂਬਰ ਨੂੰ ਨਾ ਕੇਵਲ ਓਦੋਂ ਜਦ ਕਿ ਉਸ ਦੇ ਸਦਨ ਦੀ ਬੈਠਕ ਜਾਂ ਜਿਸ ਦੀ ਸੰਸਦੀ ਕਮੇਟੀ ਦਾ ਉਹ ਮੈਂਬਰ ਹੈ, ਦੀ ਬੈਠਕ ਹੋਵੇ ਜਾਂ ਦੋਹਾਂ ਹੀ ਸਦਨਾਂ ਦੀ ਸਾਂਝੀ ਮੀਟਿੰਗ ਚਲ ਰਹੀ ਹੋਵੇ, ਗ੍ਰਿਫ਼ਤਾਰ ਨਹੀਂ ਕੀਤਾ ਜਾ ਸਕਦਾ। ਸਗੋਂ ਸੰਸਦ ਦੀ ਬੈਠਕ ਤੋਂ 40 ਦਿਨ ਪਹਿਲਾਂ ਜਾਂ ਬਾਅਦ ਵੀ ਅਜਿਹਾ ਨਹੀਂ ਕੀਤਾ ਜਾ ਸਕਦਾ ਜਾਂ ਜਦੋਂ ਉਹ ਸਦਨ ਨੂੰ ਜਾ ਰਿਹਾ ਹੋਵੇ ਜਾਂ ਆ ਰਿਹਾ ਹੋਵੇ। ਜੇ ਅਜਿਹੀ ਤੰਗੀ,

ਪਰੇਸ਼ਾਨੀ ਜਾਂ ਰੁਕਾਵਟ ਉਸ ਨੂੰ ਨਵੀਂ ਦਿੱਲੀ ਤੋਂ ਬਾਹਰ ਵੀ ਕਿਸੇ ਥਾਂ ਪੇਸ਼ ਆਵੇ ਤਾਂ ਇਹ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਦਾ ਮਾਮਲਾ ਹੀ ਹੁੰਦਾ ਹੈ ਜਦ ਕਿ ਉਹ ਸੰਸਦ ਜਾਂ ਇਸ ਦੀ ਕਿਸੇ ਕਮੇਟੀ ਦੀ ਬੈਠਕ ਵਿਚ ਹਿੱਸਾ ਲੈਣ ਆ ਰਿਹਾ ਹੋਵੇ।

ਇਸ ਅਧਿਕਾਰ ਦਾ ਮੰਤਵ ਇਹ ਹੈ ਕਿ ਮੈਂਬਰਾਂ ਦੀ ਸੰਸਦ ਵਿਚ ਪਹੁੰਚ ਨੂੰ ਯਕੀਨੀ ਬਣਾਇਆ ਜਾਏ। ਮੈਂਬਰਾਂ ਨੂੰ ਭਾਵੇਂ ਸਿਰਫ਼ ਦੀਵਾਨੀ ਕੇਸਾਂ ਵਿਚ ਹੀ ਛੋਟ ਦੀ ਸਹੂਲਤ ਪ੍ਰਾਪਤ ਹੈ ਤੇ ਇਹ ਗੱਲ ਫ਼ੌਜਦਾਰੀ ਕੇਸਾਂ ਵਿਚ ਗ੍ਰਿਫਤਾਰੀ ਤੇ ਲਾਗੂ ਨਹੀਂ ਹੁੰਦੀ ਜਾਂ ਗ੍ਰਿਫਤਾਰ ਤੋਂ ਬਚਣ ਦੇ ਕਾਨੂੰਨ ਤੇ ਵੀ ਲਾਗੂ ਨਹੀਂ ਹੁੰਦੀ। ਸਦਨ ਕੋਲ ਇਹ ਅਧਿਕਾਰ ਹੈ ਕਿ ਉਸ ਨੂੰ ਕਿਸੇ ਵੀ ਮੈਂਬਰ ਦੀ ਗ੍ਰਿਫਤਾਰੀ, ਨਜ਼ਰਬੰਦੀ, ਸਜ਼ਾ, ਕੈਦ ਅਤੇ ਰਿਹਾਈ ਬਾਰੇ ਤੁਰੰਤ ਸੂਚਿਤ ਕੀਤਾ ਜਾਵੇ। ਸੰਬੰਧਿਤ ਅਧਿਕਾਰੀ ਦਾ ਇਹ ਫ਼ਰਜ਼ ਹੈ ਕਿ ਉਹ ਹਰ ਗ੍ਰਿਫਤਾਰੀ, ਨਜ਼ਰਬੰਦੀ ਜਾਂ ਕੈਦ ਬਾਰੇ ਤੁਰੰਤ ਹੀ ਸਪੀਕਰ ਨੂੰ ਸੂਚਿਤ ਕਰੇ। ਅਧਿਕਾਰੀਆਂ ਦੇ ਇਸ ਸੰਬੰਧੀ ਅਵੇਸਲੇਪਨ ਨੂੰ ਸਦਨ ਦੇ ਅਧਿਕਾਰ ਦੀ ਉਲੰਘਣਾ ਦੇ ਰੂਪ ਵਿਚ ਲਿਆ ਜਾਂਦਾ ਹੈ। ਸੂਚਨਾ ਤੁਰੰਤ ਹੀ ਦੇਣੀ ਬਣਦੀ ਹੈ। ਗ੍ਰਿਫਤਾਰ ਕੀਤਾ ਗਿਆ ਮੈਂਬਰ ਭਾਵੇਂ ਦੇਸ਼ ਦੇ ਕਿਸੇ ਵੀ ਹਿੱਸੇ ਵਿਚ ਹੋਵੇ ਉਸ ਬਾਰੇ ਤਾਰ ਰਾਹੀਂ ਸੂਚਨਾ ਹਰ ਹਾਲਤ ਵਿਚ ਦਿੱਤੀ ਜਾਵੇ ਅਤੇ ਬਾਅਦ ਵਿਚ ਪੱਤਰ ਦੁਆਰਾ ਪੁਸ਼ਟੀ ਕੀਤੀ ਜਾਵੇ।

ਇਹ ਗੱਲ ਤੈਅ ਹੋ ਚੁੱਕੀ ਹੈ ਕਿ ਸਪੀਕਰ ਜਾਂ ਚੇਅਰਮੈਨ ਦੀ ਆਗਿਆ ਬਿਨਾਂ ਸੰਸਦ ਦੀ ਹਦੂਦ ਵਿਚੋਂ ਕਿਸੇ ਸੰਸਦ ਮੈਂਬਰ ਪ੍ਰਤਿ ਕੋਈ ਸੰਮਣ, ਕੋਈ ਕਾਨੂੰਨੀ, ਦੀਵਾਨੀ ਜਾਂ ਫ਼ੌਜਦਾਰੀ ਕਾਰਵਾਈ ਨਹੀਂ ਕੀਤੀ ਜਾ ਸਕਦੀ। ਇਹ ਛੋਟ ਸੰਸਦ ਦੀਆਂ ਹੱਦਾਂ ਅੰਦਰ ਆਏ ਕਿਸੇ ਗ਼ੈਰ ਮੈਂਬਰ ਤੇ ਵੀ ਲਾਗੂ ਹੁੰਦੀ ਹੈ। ਇਸ ਤਰ੍ਹਾਂ ਸੰਸਦ ਦੀ ਹਦੂਦ ਵਿਚੋਂ ਸਪੀਕਰ ਜਾਂ ਚੇਅਰਮੈਨ ਦੀ ਆਗਿਆ ਬਿਨਾਂ ਕਿਸੇ ਵੀ ਵਿਅਕਤੀ ਨੂੰ ਗ੍ਰਿਫਤਾਰ ਨਹੀਂ ਕੀਤਾ ਜਾ ਸਕਦਾ ਕਿਉਂਕਿ ਸੰਸਦ ਦੀਆਂ ਹੱਦਾਂ ਅੰਦਰ ਕੇਵਲ ਸੰਸਦ ਦੇ ਸਦਨ ਜਾਂ ਸਪੀਕਰ ਜਾਂ ਚੇਅਰਮੈਨ ਦੀ ਹੀ ਦਲੀਲ ਅਤੇ ਹੁਕਮ ਲਾਗੂ ਹੁੰਦੇ ਹਨ ਤੇ ਹੋਰ ਕਿਸੇ ਵੀ ਸਰਕਾਰੀ ਸੰਸਥਾ ਜਾਂ ਸਥਾਨਕ ਕਾਰਜ ਪਾਲਿਕਾ ਦੇ ਹੁਕਮ ਨਹੀਂ ਹੁੰਦੇ। ਸੰਸਦ ਦੀਆਂ ਹੱਦਾਂ ਅੰਦਰ ਦਫ਼ਾ 144 ਵੀ ਲਾਗੂ ਨਹੀਂ ਕੀਤੀ ਜਾ ਸਕਦੀ। ਜੇ ਕੋਈ ਅਥਾਰਟੀ ਅਜਿਹਾ ਕਰਨਾ ਚਾਹੇ ਜਾਂ ਕਰੇ, ਇਹ ਵੀ ਸਦਨ ਦੇ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਅਤੇ ਮਾਨਹਾਨੀ ਦਾ ਮਸਲਾ ਹੋਵੇਗਾ। ਇਹ ਵੱਖਰੀ ਗੱਲ ਹੈ ਕਿ ਸੰਸਦ ਦੀਆਂ ਹੱਦਾਂ ਅੰਦਰ ਸਪੀਕਰ ਕੋਈ ਅਜਿਹਾ ਹੁਕਮ ਲਾਗੂ ਕਰ ਦੇਵੇ ਜੋ ਕਿ ਦਫ਼ਾ 144 ਦੀਆਂ ਧਾਰਾਵਾਂ ਵਾਂਗ ਹੀ ਹੋਵੇ।

ਮੈਂਬਰ ਅਪਰਾਧਿਕ ਮਾਮਲਿਆਂ ਵਿਚ ਜੂਰੀ ਦੇ ਮੈਂਬਰ ਦੇ ਰੂਪ ਵਿਚ ਕਾਰਜ ਕਰਨ ਦੀ ਜ਼ਿੰਮੇਵਾਰੀ ਤੋਂ ਮੁਕਤ ਹਨ। ਬੇਸ਼ੱਕ ਹਰ ਸ਼ਹਿਰੀ ਨੂੰ ਨਿਆਂਕਾਰ ਵਜੋਂ ਫਰਜ਼ ਨਿਭਾਉਣਾ ਚਾਹੀਦਾ ਹੈ ਜਿਥੇ ਕਿਤੇ ਵੀ ਅਜਿਹੀ ਵਿਵਸਥਾ ਹੋਵੇ, ਪਰ ਸੰਸਦ ਮੈਂਬਰਾਂ ਨੂੰ ਅਤੇ ਰਾਜ ਵਿਧਾਨਕਾਰਾਂ ਨੂੰ ਇਸ ਤੋਂ ਮੁਕਤ ਕੀਤਾ ਗਿਆ ਹੈ।

ਸਦਨ ਦੀ ਆਗਿਆ ਬਿਨਾਂ ਸੰਸਦੀ ਸਕੱਤਰੇਤ ਦੇ ਕਿਸੇ ਅਧਿਕਾਰੀ ਜਾਂ ਕਿਸੇ ਹੋਰ ਵਿਅਕਤੀ ਨੂੰ ਮਜਬੂਰ ਨਹੀਂ ਕੀਤਾ ਜਾ ਸਕਦਾ ਕਿ ਉਹ ਸਦਨ ਦੀ ਕਾਰਵਾਈ

ਬਾਰੇ ਦਸਤਾਵੇਜ਼ਾਂ ਪੇਸ਼ ਕਰੇ ਤੇ ਗਵਾਹ ਵਜੋਂ ਪੇਸ਼ ਹੋਣ ਲਈ ਵੀ ਮਜ਼ਬੂਰ ਨਹੀਂ ਕੀਤਾ ਜਾ ਸਕਦਾ ਜਦ ਤਕ ਕਿ ਸੰਬੰਧਿਤ ਸਦਨ ਤੋਂ ਇਸ ਬਾਰੇ ਆਗਿਆ ਪ੍ਰਾਪਤ ਨਾ ਕਰ ਲਈ ਜਾਵੇ ਜਿਸ ਦਾ ਉਹ ਮੈਂਬਰ ਹੈ।

ਸਾਰੀਆਂ ਸੰਸਦੀ ਕਮੇਟੀਆਂ ਕੋਲ ਇਹ ਅਧਿਕਾਰ ਹੈ ਕਿ ਉਹ ਕਾਗਜ਼ ਪੱਤਰ, ਰਿਕਾਰਡ ਅਤੇ ਵਿਅਕਤੀਆਂ ਨੂੰ ਸੱਦ ਸਕਣ। ਕਿਸੇ ਗਵਾਹ ਦਾ ਹੇਠ ਲਿਖਿਆ ਵਿਵਹਾਰ ਜਦ ਕਿ ਉਹ ਕਿਸੇ ਕਮੇਟੀ ਅੱਗੇ ਪੇਸ਼ ਹੋਵੇ, ਕਮੇਟੀ ਦੀ ਮਾਨਹਾਨੀ ਅਤੇ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਕਹਾਉਂਦਾ ਹੈ :

(i) ਸਵਾਲਾਂ ਦੇ ਜਵਾਬ ਦੇਣੋ ਇਨਕਾਰੀ;

(ii) ਟਾਲ-ਮਟੋਲ ਜਾਂ ਝੂਠੀ ਗਵਾਹੀ ਦੇਣੀ ਜਾਂ ਸੱਚ ਨੂੰ ਛੁਪਾਉਣਾ ਜਾਂ ਕਮੇਟੀ ਨੂੰ ਕੁਰਾਹੇ ਪਾਉਣਾ;

(iii) ਕਮੇਟੀ ਦਾ ਵਕਤ ਖ਼ਰਾਬ ਕਰਨਾ ਜਾਂ ਅਪਮਾਨਜਨਕ ਉਤਰ ਦੇਣੇ;

(iv) ਕਮੇਟੀ ਦੀ ਜਾਂਚ ਨਾਲ ਸੰਬੰਧਿਤ ਦਸਤਾਵੇਜ਼ਾਂ ਬਰਬਾਦ ਜਾਂ ਖ਼ਰਾਬ ਕਰਨੀਆਂ।

ਸੰਸਦ ਦੀਆਂ ਕਮੇਟੀਆਂ ਵੀ ਓਸੇ ਸਤਿਕਾਰ ਦੀਆਂ ਹੱਕਦਾਰ ਹਨ ਜਿਵੇਂ ਕਿ ਸੰਸਦ ਆਪ ਹੈ। ਇਸ ਲਈ ਜੇ ਕੋਈ ਵਿਆਕਤੀ ਇਸ ਦੇ ਫ਼ੈਸਲਿਆਂ ਜਾਂ ਵਿਵਹਾਰ ਉੱਤੇ ਅਸਰ ਅੰਦਾਜ਼ ਹੁੰਦਾ ਹੈ ਤਾਂ ਇਸ ਨੂੰ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਅਤੇ ਸਦਨ ਦੀ ਮਾਨਹਾਨੀ ਸਮਝਿਆ ਜਾਂਦਾ ਹੈ।

ਵਿਸ਼ੇਸ਼ ਅਧਿਕਾਰਾਂ ਦੇ ਕਾਨੂੰਨ ਦੇ ਇਕ ਹਿੱਸੇ ਵਜੋਂ ਗ੍ਰਿਫ਼ਤਾਰ ਕੀਤਾ ਗਿਆ ਮੈਂਬਰ ਵੀ ਬਿਨਾਂ ਕਿਸੇ ਰੁਕਾਵਟ ਆਪਣੇ ਬਾਰੇ ਸਪੀਕਰ ਜਾਂ ਕਿਸੇ ਕਮੇਟੀ ਦੇ ਚੇਅਰਮੈਨ ਨੂੰ ਆਪਣੇ ਬਾਰੇ ਸੂਚਿਤ ਕਰ ਸਕਦਾ ਹੈ। ਇਸ ਤਰ੍ਹਾਂ ਘੱਲੀ ਜਾਣ ਵਾਲੀ ਸੂਚਨਾ ਨੂੰ ਜਦ ਕਿ ਮੈਂਬਰ ਗ੍ਰਿਫ਼ਤਾਰ ਹੋਵੇ ਤਾਂ ਪ੍ਰਬੰਧਕੀ ਧਿਰਾਂ ਉਸ ਨੂੰ ਰੋਕ ਨਹੀਂ ਸਕਦੀਆਂ।

ਜਦ ਮਸਲਾ ਸੰਸਦੀ ਕਮੇਟੀ ਦੇ ਵਿਚਾਰ ਅਧੀਨ ਹੋਵੇ ਤੇ ਉਹ ਕਮੇਟੀ ਉਸ ਮੰਤਵ ਵਾਸਤੇ ਹਰ ਰੋਜ਼ ਬੈਠਕਾਂ ਕਰ ਰਹੀ ਹੋਵੇ ਤਾਂ ਸਮੇਤ ਸੰਸਦ ਮੈਂਬਰਾਂ ਦੇ ਕੋਈ ਵੀ ਵਿਅਕਤੀ ਉਸ ਬਾਰੇ ਬਿਆਨ ਨਾ ਦੇਵੇ ਤੇ ਨਾ ਹੀ ਕੋਈ ਟਿਪਣੀ ਕਰੇ। ਕਿਸੇ ਮਸਲੇ ਬਾਰੇ ਕੋਈ ਜਨਤਕ ਟਿਪਣੀ ਦੇਣੀ ਜੋ ਕਿ ਕਿਸੇ ਸੰਸਦੀ ਕਮੇਟੀ ਵਲੋਂ ਵਿਚਾਰਿਆ ਜਾ ਰਿਹਾ ਹੈ, ਬੜੀ ਅਢੁੱਕਵੀਂ ਗੱਲ ਹੈ ਤੇ ਇਹ ਸਦਨ ਦੀ ਮਾਨਹਾਨੀ ਦਾ ਮਸਲਾ ਬਣ ਸਕਦੀ ਹੈ। ਕਾਰਵਾਈ ਛਾਪਣਾ ਜਾਂ ਕੋਈ ਵੀ ਹੋਰ ਦਸਤਾਵੇਜ ਛਾਪਣਾ ਜੋ ਕਿ ਕਮੇਟੀ ਨੂੰ ਪੇਸ਼ ਕਰਨ ਹਿਤ ਹੋਵੇ ਵੀ ਸਦਨ ਦੇ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਸਮਝੀ ਜਾਂਦੀ ਹੈ।

**ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ :** ਕੋਈ ਹਮਲੇ ਦਾ ਕੰਮ ਜਾਂ ਵਿਸ਼ੇਸ਼ ਅਧਿਕਾਰਾ ਦਾ ਅਪਮਾਨ ਹੱਕਾਂ ਜਾਂ ਦੋਵਾਂ ਸਦਨਾਂ ਦੀਆਂ ਛੋਟਾਂ ਜਾਂ ਇਸ ਦੀਆਂ ਕਮੇਟੀਆਂ ਦਾ ਸਮੁੱਚੇ ਰੂਪ ਵਿਚ ਜਾਂ ਇਸ ਦੇ ਮੈਂਬਰਾਂ ਜਾਂ ਅਥਾਰਟੀ ਵਲੋਂ ਕੀਤਾ

ਹੋਵੇ, ਉਹ ਵੀ ਵਿਸ਼ੇਸ਼ ਅਧਿਕਾਰ ਦੀ ਉਲੰਘਣਾ ਦਾ ਮਾਮਲਾ ਹੈ। ਇਹ ਇਕ ਜੁਰਮ ਹੈ ਜਿਸ ਬਾਰੇ ਸਦਨ ਸਜ਼ਾ ਦੇ ਸਕਦਾ ਹੈ। ਮੁੱਢਲਾ ਸਿਧਾਂਤ ਇਹ ਹੈ ਕਿ ਜੋ ਕੁਝ ਵੀ ਸੰਸਦ ਮੈਂਬਰਾਂ, ਕਮੇਟੀਆਂ ਜਾਂ ਸਦਨਾਂ ਨੂੰ ਆਪਣੇ ਫਰਜ਼ਾਂ ਅਤੇ ਕਾਰਜਾਂ ਨੂੰ ਅਸਰਦਾਇਕ ਤੇ ਸਹਿਯੋਗ ਢੰਗ ਨਾਲ ਕਿਸੇ ਡਰ ਜਾਂ ਲਿਹਾਜ਼ ਦੇ ਕੰਮ ਕਰਨੋਂ ਰੋਕਦਾ, ਖ਼ਰਾਬ ਕਰਦਾ ਜਾਂ ਅੜਿਕਾ ਡਾਹੁੰਦਾ ਹੈ, ਸੰਸਦ ਦੀ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਸਮਝਿਆ ਜਾਵੇਗਾ। ਇਸ ਤਰ੍ਹਾਂ ਕਿਸੇ ਮੈਂਬਰ ਨੂੰ ਸਦਨ ਦੀ ਬੈਠਕ ਵਿਚ ਜਾਣੋ ਰੋਕਣਾ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਹੈ। ਸੰਸਦ ਦੇ ਕਿਸੇ ਮੈਂਬਰ ਨੂੰ ਰਿਸ਼ਵਤ ਦੇਣ ਦਾ ਯਤਨ ਕਰਨਾ ਵਿਸ਼ੇਸ਼ ਅਧਿਕਾਰ ਦੀ ਉਲੰਘਣਾ ਹੈ। ਸਦਨ ਨੂੰ ਜਾਣ ਬੁਝ ਕੇ ਕੁਰਾਹੇ ਪਾਉਣਾ, ਜਾਣ ਬੁਝ ਕੇ ਸਦਨ ਨੂੰ ਝੂਠੀ ਸੂਚਨਾ ਦੇਣਾ ਵੀ ਗੰਭੀਰ ਜੁਰਮ ਹੈ। ਵੱਖ ਵੱਖ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਤੋਂ ਛੁੱਟ ਸਦਨ ਦੇ ਅਧਿਕਾਰ ਦੇ ਵਿਰੁੱਧ ਕੀਤਾ ਗਿਆ ਕੋਈ ਵੀ ਜੁਰਮ ਜਿਵੇਂ ਕਿ ਕਾਨੂੰਨੀ ਹੁਕਮਾਂ ਦੀ ਪਾਲਣਾ ਨਾ ਕਰਨੀ ਜਾਂ ਆਪਣੇ ਆਪ ਝੂਠ ਬੋਲਣਾ, ਮੈਂਬਰਾਂ ਜਾਂ ਅਧਿਕਾਰੀਆਂ ਬਾਰੇ ਝੂਠ ਬੋਲਣਾ ਆਦਿ ਕੰਮ ਵੀ ਸਦਨ ਦੀ ਮਾਨਹਾਨੀ ਵਜੋਂ ਸਜ਼ਾ ਯੋਗ ਹਨ।

**ਸਦਨ ਦੀ ਮਾਨਹਾਨੀ** : ਸਦਨ ਦੀ ਮਾਨਹਾਨੀ ਨੂੰ ਆਮ ਕਰਕੇ ਕਿਸੇ ਕਰਮ ਜਾਂ ਉਕਾਈ ਦੇ ਰੂਪ ਵਿਚ ਬਿਆਨਿਆ ਜਾਂਦਾ ਹੈ ਜੋ ਕਿ ਸੰਸਦ ਕਿਸੇ ਵੀ ਸਦਨ ਜਾਂ ਇਸ ਦੀਆਂ ਕਮੇਟੀਆਂ ਜਾਂ ਇਸ ਦੇ ਮੈਂਬਰਾਂ ਜਾਂ ਇਸ ਦੇ ਅਧਿਕਾਰੀ ਦੇ ਸਹਿਯੋਗ ਅਤੇ ਅਸਰਦਾਇਕ ਕੰਮ ਵਿਚ ਰੁਕਾਵਟ ਜਾਂ ਰੋੜਾ ਅਟਕਾਉਂਦੀ ਹੈ ਜਾਂ ਉਹ ਜਿਸ ਦਾ ਰੁਝਾਨ ਪ੍ਰਤੱਖ ਜਾਂ ਅਪ੍ਰਤੱਖ ਰੂਪ ਵਿਚ ਸਦਨ ਇਸ ਦੀਆਂ ਕਮੇਟੀਆਂ ਜਾਂ ਇਸ ਦੇ ਮੈਂਬਰਾਂ ਦਾ ਮਾਨ ਜਾਂ ਵੱਕਾਰ ਘਟਾਉਣ ਦਾ ਕਾਰਨ ਬਣਦੀ ਹੈ। ਵਿਸ਼ੇਸ਼ ਅਧਿਕਾਰ ਦੀ ਉਲੰਘਣਾ ਤੇ ਸਦਨ ਦੀ ਮਾਨਹਾਨੀ ਦਰਮਿਆਨ ਫ਼ਰਕ ਬੜਾ ਪਤਲਾ ਹੈ। ਆਮ ਕਰਕੇ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਹੀ ਸਦਨ ਦੀ ਮਾਨਹਾਨੀ ਦਾ ਕਾਰਨ ਬਣਦੀ ਸ਼ਰਤ ਵਜੋਂ ਹੈ। ਇਸੇ ਤਰ੍ਹਾਂ ਸਦਨ ਦੀ ਮਾਨਹਾਨੀ ਵਿਚ ਹੀ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਸ਼ਾਮਲ ਹੁੰਦੀ ਹੈ। ਇਸ ਤਰ੍ਹਾਂ ਸਦਨ ਦੀ ਮਾਨਹਾਨੀ ਵਿਚ ਕਾਫ਼ੀ ਗੁੰਝਲਾਂ ਹਨ। ਕਿਸੇ ਵਿਸ਼ੇਸ਼ ਅਧਿਕਾਰ ਦੀ ਖਾਸ ਉਲੰਘਣਾ ਤੋਂ ਬਿਨਾਂ ਵੀ ਸਦਨ ਦੀ ਮਾਨਹਾਨੀ ਹੋ ਸਕਦੀ ਹੈ। ਅਸਲ ਵਿਚ ਸ਼ਬਦ ਮਾਨਹਾਨੀ ਕਿਸੇ ਇਕ ਸਥਿਰ ਸਪਸ਼ਟੀਕਰਨ ਦੀ ਪਕੜ ਵਿਚ ਨਹੀਂ ਆਉਂਦਾ। ਹਾਲਤਾਂ ਦਾ ਇਕ ਅਸਧਾਰਨ ਸੈਟ ਬੇਸ਼ੱਕ ਕਿਸੇ ਦੀ ਮਾਨਹਾਨੀ ਦਾ ਕਾਰਨ ਨਾ ਹੋਵੇ, ਪਰ ਦੂਜੀ ਸਥਿਤੀ ਵਿਚ ਉਸ ਦਾ ਉਹੀ ਕੰਮ ਹੋ ਸਕਦਾ ਹੈ, ਦੂਜੇ ਸ਼ਬਦਾਂ ਵਿਚ ਫੈਸਲਾ ਕਰਨ ਦੇ ਮੁਖ ਅਧਿਕਾਰ ਦੀ ਮਾਨਹਾਨੀ ਹੋਈ ਹੈ ਕਿ ਨਹੀਂ ਸੰਸਦ ਦਾ ਆਪਣਾ ਹੀ ਮਸਲਾ ਹੈ।

ਵਿਸ਼ਾਲ ਅਰਥਾਂ ਵਿਚ ਮਾਨਹਾਨੀ ਵਿਚ ਸਰਕਾਰੀ ਸ਼ਕਤੀ ਜਾਂ ਸਦਨ ਦੇ ਵੱਕਾਰ 'ਤੇ ਹਮਲਾ ਵੀ ਹੋ ਸਕਦਾ ਹੈ ਤੇ ਇਸ ਦੀਆਂ ਕਮੇਟੀਆਂ ਤੇ ਵੀ। ਕੁਝ ਅਜਿਹੇ ਕੰਮ ਜੋ ਸਦਨ ਦੀ ਮਾਨਹਾਨੀ ਸਮਝੇ ਜਾ ਸਕਦੇ ਹਨ, ਇਸ ਤਰ੍ਹਾਂ ਹਨ :

ਸਦਨ ਬਾਰੇ ਅਜਿਹੀਆਂ ਤਕਰੀਰਾਂ ਅਤੇ ਲਿਖਤਾਂ ਜੋ ਉਨ੍ਹਾਂ ਦਾ ਮੁਹਾਂਦਰਾ ਵਿਗਾੜਨ ਸਮੇਤ ਉਹਨਾਂ ਦੀਆਂ ਕਮੇਟੀਆਂ ਅਤੇ ਉਹਨਾਂ ਦੇ ਮੈਂਬਰਾਂ ਦੀ ਬਦਨਾਮੀ ਹੋਵੇ ਜਾਂ ਉਹਨਾਂ ਨੂੰ ਲੋਕਾਂ ਦੀਆਂ ਨਜ਼ਰਾਂ ਤੋਂ ਡੇਗਿਆ ਜਾਵੇ;

ਆਪਣੇ ਫਰਜ਼ਾਂ ਦੀ ਪੂਰਤੀ ਕਰ ਰਹੇ ਸਪੀਕਰ/ਚੇਅਰਮੈਨ ਦੇ ਕਿਰਦਾਰ ਅਤੇ ਨਿਰਪੱਖਤਾ ਤੇ ਕਿੰਤੂ ਕਰਨਾ;

ਕਿਸੇ ਸੰਸਦੀ ਕਮੇਟੀ ਦੀ ਰਿਪੋਰਟ ਵਿਚ ਪੱਖ ਪੂਰੇ ਜਾਣ ਦੀ ਦੂਸ਼ਣਬਾਜ਼ੀ;

ਕਾਰਵਾਈਆਂ ਦੀਆਂ ਝੂਠੀਆਂ ਅਤੇ ਵਿਗੜੀਆਂ ਰਿਪੋਰਟਾਂ ਪ੍ਰਕਾਸ਼ਿਤ ਕਰਨਾ;

ਸਪੀਕਰ ਵਲੋਂ ਖਾਰਜ਼ ਕੀਤੀ ਗਈ ਸਮੱਗ੍ਰੀ ਛਾਪਣੀ ਜਾਂ ਸਦਨ ਦੇ ਗੁਪਤ ਸੈਸ਼ਨਾਂ ਦੀਆਂ ਰਿਪੋਰਟਾਂ ਤੇ ਕਾਰਵਾਈਆਂ ਛਾਪਣਾ;

ਸਦਨ ਵਿਚ ਮੈਂਬਰਾਂ ਦੇ ਵਿਵਹਾਰ ਸੰਬੰਧੀ ਛੇੜਖਾਨੀ ਕਰਨਾ ਜਾਂ ਕਿਸੇ ਮੈਂਬਰ ਨੂੰ ਉਹਨਾਂ ਦੇ ਫ਼ਰਜ਼ ਪੂਰੇ ਕਰਨੋਂ ਰੋਕਣਾ ਜਾਂ ਉਨ੍ਹਾਂ ਦੇ ਸਦਨ ਆਉਣ ਸਮੇਂ ਜਾਂ ਉਸ ਦੀ ਸੰਮਤੀ ਦੀ ਬੈਠਕ ਵਿਚ ਹਾਜ਼ਰ ਹੋਣ ਲਈ ਜਾ ਰਹੇ ਹੋਣ ਜਾਂ ਉਥੋਂ ਆ ਰਹੇ ਹੋਣ ਤਾਂ ਉਸ ਸਮੇਂ ਉਨ੍ਹਾਂ ਲਈ ਰੁਕਾਵਟ ਖੜ੍ਹੀ ਕਰਨਾ;

ਉਹਨਾਂ ਦੇ ਸੰਸਦੀ ਵਿਵਹਾਰ ਵਿਚ ਅਸਰ-ਅੰਦਾਜ਼ ਹੋਣ ਲਈ ਮੈਂਬਰਾਂ ਨੂੰ ਰਿਸ਼ਵਤਾਂ ਪੇਸ਼ ਕਰਨੀਆਂ;

ਮੈਂਬਰਾਂ ਨੂੰ ਉਹਨਾਂ ਦੇ ਸੰਸਦੀ ਵਿਵਹਾਰ ਲਈ ਡਰਾਉਣਾ ਧਮਕਾਉਣਾ;

ਝੂਠੀਆਂ ਕੁਰਾਹੇ ਪਾਉ ਗਵਾਹੀਆਂ ਦੇਣੀਆਂ;

ਸਦਨ ਜਾਂ ਕਿਸੇ ਕਮੇਟੀ ਨੂੰ ਕਿਸੇ ਮੈਂਬਰ ਵਲੋਂ ਅਤੇ ਸਦਨ ਜਾਂ ਇਸ ਦੀ ਕਿਸੇ ਕਮੇਟੀ ਅੱਗੇ ਪੇਸ਼ ਹੋ ਰਹੇ ਕਿਸੇ ਗਵਾਹ ਅੱਗੇ ਅੜਿਕਾ ਡਾਹੁਣਾ ਜਾਂ ਹਮਲਾ ਕਰਨਾ।

**ਉਹ ਮਸਲੇ ਜੋ ਵਿਸ਼ੇਸ਼ ਅਧਿਕਾਰਾਂ ਦੀ ਮਾਨਹਾਨੀ ਨਹੀਂ ਬਣਦੇ** : ਕਈ ਸੰਸਦੀ ਅਮਲ, ਰਸਮਾਂ ਅਤੇ ਰਵਾਇਤਾਂ ਅਜਿਹੀਆਂ ਹਨ ਜੋ ਕਿ ਮੈਂਬਰਾਂ ਅਤੇ ਹੋਰਨਾਂ ਸੰਬੰਧਿਤ ਲੋਕਾਂ ਨੂੰ ਅਪਨਾਉਣੀਆਂ ਚਾਹੀਦੀਆਂ ਹਨ, ਪਰ ਇਨ੍ਹਾਂ ਅਮਲਾਂ ਅਤੇ ਰਵਾਇਤਾਂ ਦੀ ਉਲੰਘਣਾ ਤਕਨੀਕੀ ਤੌਰ ਤੇ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਜਾਂ ਮਾਨਹਾਨੀ ਨਹੀਂ ਬਣਦੀ ਭਾਵੇਂ ਕਿ ਅਜਿਹੀ ਉਲੰਘਣਾ ਗ਼ੈਰ-ਜ਼ਿੰਮੇਵਾਰੀ ਦੀ ਇਕ ਮਿਸਾਲ ਜ਼ਰੂਰ ਹੋ ਨਿਬੜਦੀ ਹੈ। ਉਦਾਹਰਣ ਵਜੋਂ ਸਦਨ ਦੇ ਸਮਾਗਮ ਸਮੇਂ ਇਹ ਜ਼ਿੰਮੇਵਾਰੀ ਹੁੰਦੀ ਹੈ ਕਿ ਨੀਤੀ ਬਿਆਨ ਸਦਨ ਤੋਂ ਬਾਹਰ ਨਹੀਂ ਦਿੱਤੇ ਜਾਣੇ ਚਾਹੀਦੇ। ਸੰਸਦ ਮੈਂਬਰਾਂ ਪ੍ਰਤਿ ਜਨਤਕ ਇਕੱਠਾਂ ਉੱਤੇ ਸਰਕਾਰੀ ਅਧਿਕਾਰੀਆਂ ਵਲੋਂ ਸਤਿਕਾਰ ਸਹਿਤ ਪੇਸ਼ ਆਇਆ ਜਾਵੇ ਅਤੇ ਇਹ ਕਿ ਜਦੋਂ ਸੰਸਦੀ ਕਮੇਟੀਆਂ ਦੌਰੇ ਤੇ ਜਾਣ ਤਾਂ ਉਹਨਾਂ ਲਈ ਢੁੱਕਵੀਆਂ ਸਹੂਲਤਾਂ ਤੇ ਸਦਭਾਵਨਾ ਦਿਖਾਈ ਜਾਵੇ। ਭਾਵੇਂ ਇਹਨਾਂ ਜ਼ਿੰਮੇਵਾਰੀਆਂ ਦੀ ਉਲੰਘਣਾ ਸੰਸਦ ਦੇ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਨਹੀਂ।

**ਵਿਸ਼ੇਸ਼ ਅਧਿਕਾਰਾਂ ਦੀ ਮਾਨਹਾਨੀ ਦੀ ਉਲੰਘਣਾ ਬਾਰੇ ਸਜ਼ਾ** : ਸੰਸਦ ਦਾ ਹਰ ਸਦਨ ਆਪਣੇ ਵਿਸ਼ੇਸ਼ ਅਧਿਕਾਰਾਂ ਦਾ ਨਿਗਾਹਬਾਨ ਹੈ। ਸਦਨ ਉਸ ਵਿਅਕਤੀ ਨੂੰ ਉਸ ਦੀ ਝਾੜਝੰਭ ਕਰਕੇ, ਉਸ ਨੂੰ ਤਾੜਨਾ ਕਰਕੇ ਜਾਂ ਕਿਸੇ ਖਾਸ ਸਮੇਂ ਵਿਚ ਕੈਦ

ਦੀ ਸਜ਼ਾ ਦੇ ਸਕਦਾ ਹੈ ਜੋ ਕਿ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਜਾਂ ਮਾਨਹਾਨੀ ਦਾ ਦੋਸ਼ੀ ਹੋਵੇ। ਇਸ ਦੇ ਆਪਣੇ ਹੀ ਮੈਂਬਰਾਂ ਦੀ ਹਾਲਤ ਵਿਚ ਦੋ ਹੋਰ ਸਜ਼ਾਵਾਂ ਸਦਨ ਕੋਲ ਹਨ ਜਿਵੇਂ ਕਿ ਸਦਨ ਦੀ ਸੇਵਾ ਤੋਂ ਮੁਅੱਤਲੀ ਕਰ ਦੇਣਾ ਅਤੇ ਖਾਰਜ ਕਰ ਦੇਣਾ। ਕਿਸੇ ਮੈਂਬਰ ਨੂੰ ਕਿਸੇ ਖਾਸ ਸਮੇਂ ਤੱਕ ਸਭਾ ਦੀ ਮੈਂਬਰੀ ਤੋਂ ਮੁਅੱਤਲ ਰੱਖਿਆ ਜਾ ਸਕਦਾ ਹੈ ਜਾਂ ਬਾਕੀ ਦੇ ਸਾਰੇ ਸੈਸ਼ਨ ਤੱਕ ਕਿਸੇ ਹੋਰ ਗੰਭੀਰ ਕੇਸ ਵਿਚ ਉਸ ਨੂੰ ਸਭਾ ਦੀ ਮੈਂਬਰੀ ਤੋਂ ਖਾਰਜ ਵੀ ਕੀਤਾ ਜਾ ਸਕਦਾ ਹੈ।

ਆਮ ਤੌਰ ਤੇ ਉਹਨਾਂ ਹਾਲਤਾਂ ਵਿਚ ਜਿਥੇ ਕਿ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਦਾ ਦੋਸ਼ ਜਾਂ ਮਾਨਹਾਨੀ ਦਾ ਮਸਲਾ ਗੰਭੀਰ ਨਹੀਂ ਹੁੰਦਾ, ਸੰਬੰਧਿਤ ਵਿਅਕਤੀ ਨੂੰ ਸਦਨ ਦੇ ਕਟਹਿਰੇ ਵਿਚ ਬੁਲਾ ਕੇ ਜਿਹੋ ਜਿਹੀ ਕਿ ਸਥਿਤੀ ਹੋਵੇ ਝਾੜਝੰਭ ਜਾਂ ਚੇਤਾਵਨੀ ਸਦਨ ਦੇ ਹੁਕਮ ਅਨੁਸਾਰ ਸਪੀਕਰ ਜਾਂ ਚੇਅਰਮੈਨ ਦੇਂਦਾ ਹੈ। ਚੇਤਾਵਨੀ ਬੜੀ ਹਲਕੀ ਜਿਹੀ ਸਜ਼ਾ ਹੈ ਜਦ ਕਿ ਝਾੜ ਝੰਭ ਕੁਝ ਗੰਭੀਰ ਹੈ ਜੋ ਕਿ ਸਦਨ ਦੀ ਨਾਰਾਜ਼ਗੀ ਦਾ ਪ੍ਰਗਟਾਵਾ ਕਰਦੀ ਹੈ। ਸਦਨ ਦੋਸ਼ੀਆਂ ਨੂੰ ਉਸ ਸਮੇਂ ਤੱਕ ਕੈਦ ਦੀ ਸਜ਼ਾ ਵੀ ਦੇ ਸਕਦਾ ਹੈ ਜਦ ਤੱਕ ਕਿ ਸਦਨ ਦਾ ਸਮਾਗਮ ਜਾਰੀ ਹੈ। ਜਿਵੇਂ ਹੀ ਸਦਨ ਨੂੰ ਉਠਾ ਦਿੱਤਾ ਜਾਂਦਾ ਹੈ ਕੈਦੀਆਂ ਨੂੰ ਰਿਹਾਅ ਕਰ ਦਿੱਤਾ ਜਾਂਦਾ ਹੈ। ਦੋਹਾਂ ਹੀ ਸਦਨਾਂ ਵਿਚ ਸਮੇਂ ਸਮੇਂ ਦੋਸ਼ੀਆਂ ਨੂੰ ਸੈਸ਼ਨ ਦੇ ਉਠਣ ਤਕ ਦੀ ਸਜ਼ਾ ਦਿੱਤੀ ਜਾ ਚੁੱਕੀ ਹੈ, ਕਿਉਂਕਿ ਉਹਨਾਂ ਯਾਤਰੂ ਗੈਲਰੀ ਵਿਚੋਂ ਨਾਹਰੇਬਾਜ਼ੀ ਕਰਕੇ ਜਾਂ ਇਸ਼ਤਿਹਾਰ ਸੁਟਣ ਦੀ ਮਾਨਹਾਨੀ ਦਾ ਕਸੂਰ ਕੀਤਾ ਸੀ।

ਸਦਨ ਦਾ ਸਜ਼ਾ ਦੇਣ ਵਾਲਾ ਦਾਇਰਾ ਆਪਣੇ ਹੀ ਮੈਂਬਰਾਂ ਤਕ ਸੀਮਤ ਨਹੀਂ ਤੇ ਨਾ ਹੀ ਉਹਨਾਂ ਦੋਸ਼ਾਂ ਵਾਸਤੇ ਜੋ ਕਿ ਇਸ ਦੀ ਹਾਜ਼ਰੀ ਵਿਚ ਕੀਤੇ ਜਾਣ, ਸਗੋਂ ਇਹ ਤਾਂ ਸਦਨ ਦੀਆਂ ਸਾਰੀਆਂ ਹੀ ਮਾਨਹਾਨੀਆਂ 'ਤੇ ਲਾਗੂ ਹੁੰਦੇ ਹਨ ਭਾਵੇਂ ਇਹ ਮੈਂਬਰਾਂ ਵਲੋਂ ਕੀਤੀਆਂ ਜਾਣ ਜਾਂ ਗੈਰ-ਮੈਂਬਰਾਂ ਵਲੋਂ। ਇਸ ਗੱਲ ਨਾਲ ਕੋਈ ਫ਼ਰਕ ਨਹੀਂ ਪੈਂਦਾ ਕਿ ਜ਼ੁਰਮ ਬਾਹਰ ਕੀਤਾ ਗਿਆ ਜਾਂ ਸੰਸਦ ਦੀਆਂ ਹੱਦਾਂ ਅੰਦਰ। ਸਦਨ ਦੀ ਮਾਨਹਾਨੀ ਵਾਸਤੇ ਵਿਅਕਤੀ ਨੂੰ ਸਦਨ ਵਲੋਂ ਸਜ਼ਾ ਦੇਣ ਦਾ ਅਧਿਕਾਰ ਸਮੇਤ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਦੇ ਸੰਸਦੀ ਵਿਸ਼ੇਸ਼ ਅਧਿਕਾਰਾਂ ਦਾ ਮੂਲ ਸਿਧਾਂਤ ਹੈ। ਇਹੀ ਉਹ ਅਧਿਕਾਰ ਹੈ ਜੋ ਸੰਸਦ ਦੇ ਵਿਸ਼ੇਸ਼ ਅਧਿਕਾਰਾਂ ਨੂੰ ਸਾਕਾਰ ਕਰਦਾ ਹੈ ਅਤੇ ਜਿਥੋਂ ਤਕ ਆਪਣੇ ਹੱਕਾਂ ਦੀ ਰਖਵਾਲੀ ਅਤੇ ਆਪਣੇ ਵੱਕਾਰ ਅਤੇ ਸਮਰਥਾ ਦਾ ਸੰਬੰਧ ਹੈ ਇਹ ਇਸ ਦੇ ਪ੍ਰਭੂਸੱਤਾ ਕਿਰਦਾਰ ਉਤੇ ਜ਼ੋਰ ਦਿੰਦਾ ਹੈ।

ਮਾਨਹਾਨੀ ਜਾਂ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਬਾਰੇ ਸਦਨ ਦੇ ਅਧਿਕਾਰ ਭਾਵੇਂ ਸਿਰਫ਼ ਗੰਭੀਰ ਕੇਸਾਂ ਵਿਚ ਹੀ ਵਰਤੇ ਜਾਂਦੇ ਹਨ ਜਿਥੇ ਕਿ ਜਾਣ ਬੁਝ ਕੇ ਸੰਸਦ ਦੀ ਸੰਸਥਾ ਦਾ ਅਪਮਾਨ ਕੀਤਾ ਜਾਵੇ ਅਤੇ ਇਸ ਬਾਰੇ ਲੋਕਾਂ ਦਾ ਵਿਸ਼ਵਾਸ ਤੋੜਿਆ ਜਾਵੇ ਤੇ ਸੰਸਦ ਦੀ ਹਦਾਇਤ ਸ਼ੱਕੀ ਬਣਾਈ ਜਾਵੇ। ਸਦਨ ਦੀ ਇਹ ਵੀ ਰਵਾਇਤ ਹੈ ਕਿ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਅਤੇ ਸਦਨ ਦੀ ਮਾਨਹਾਨੀ ਕਰਨ ਵਾਲੇ ਦੋਸ਼ੀਆਂ ਵਲੋਂ ਸੱਚੇ ਦਿਲੋਂ ਬਿਨਾਂ ਕਿਸੇ ਸ਼ਰਤ ਦੇ ਅਫਸੋਸ ਪ੍ਰਗਟ ਕਰਨ ਤੇ ਪ੍ਰਵਾਨ ਕਰ ਲੈਂਦਾ ਹੈ। ਅਕਸਰ ਇਹਨਾਂ ਹਾਲਤਾਂ ਵਿਚ ਆਪਣੇ ਵੱਕਾਰ ਨੂੰ ਵਧਾਉਂਦਿਆਂ ਮਸਲੇ ਤੇ ਹੋਰ ਅਗਲੀ ਕਰਵਾਈ ਨਹੀਂ ਕਰਦਾ।

**ਵਿਸ਼ੇਸ਼ ਅਧਿਕਾਰਾਂ ਦੇ ਸਵਾਲਾਂ ਬਾਰੇ ਤਰੀਕਾ :** ਵਿਸ਼ੇਸ਼ ਅਧਿਕਾਰਾਂ ਦੇ ਸਵਾਲਾਂ ਨਾਲ ਨਿਬੜਨ ਲਈ ਢੰਗ ਤਰੀਕਾ ਲੋਕ ਸਭਾ ਦੇ ਕੰਮ ਦੇ ਤਰੀਕੇ ਅਤੇ ਵਿਵਹਾਰ ਦੇ ਨਿਯਮਾਂ 222 ਤੋਂ 228 ਅਤੇ 313 ਤੋਂ 316 ਵਿਚ ਦਰਜ ਹੈ । ਜੋ ਮੈਂਬਰ ਵਿਸ਼ੇਸ਼ ਅਧਿਕਾਰਾਂ ਦਾ ਸਵਾਲ ਉਠਾਉਣਾ ਚਾਹੁੰਦਾ ਹੋਵੇ, ਉਸ ਨੂੰ ਚਾਹੀਦਾ ਹੈ ਕਿ ਉਹ ਆਪਣੀ ਇੱਛਾ ਪ੍ਰਗਟਾਉਣ ਦਾ ਨੋਟਿਸ ਸਕੱਤਰ ਜਨਰਲ ਨੂੰ ਭੇਜ ਕੇ ਇਹ ਨੋਟਿਸ ਦਿਨ ਦੀ ਬੈਠਕ ਸ਼ੁਰੂ ਹੋਣ ਤੋਂ ਪਹਿਲਾਂ ਦਿੱਤਾ ਜਾਵੇ । ਜੇ ਇਸ ਨੋਟਿਸ ਦਾ ਸਵਾਲ ਜੋ ਕਿ ਉਠਾਉਣਾ ਹੈ, ਕਿਸੇ ਦਸਤਾਵੇਜ਼ ਤੇ ਆਧਾਰਿਤ ਹੈ ਤਾਂ ਉਹ ਦਸਤਾਵੇਜ਼ ਨੋਟਿਸ ਦੇ ਨਾਲ ਹੀ ਭੇਜੀ ਜਾਣੀ ਚਾਹੀਦੀ ਹੈ । ਨੋਟਿਸ ਦੀ ਪੜਤਾਲ ਕਰਨ ਬਾਅਦ ਜੇ ਸਪੀਕਰ ਇਹ ਅਨੁਭਵ ਕਰੇ ਕਿ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਵਾਲੀ ਕੋਈ ਗੱਲ ਨਹੀਂ ਜਾਂ ਜੋ ਮਸਲਾ ਉਠਾਇਆ ਜਾਣਾ ਹੈ, ਉਸ ਅਨੁਸਾਰ ਨੋਟਿਸ ਠੀਕ ਨਹੀਂ, ਤਾਂ ਉਹ ਇਸ ਮਸਲੇ ਨੂੰ ਉਠਾਉਣ ਦੀ ਆਗਿਆ ਨਹੀਂ ਦਿੰਦਾ । ਸੰਬੰਧਿਤ ਮੈਂਬਰ ਨੂੰ ਸਪੀਕਰ ਦੇ ਫੈਸਲੇ ਤੋਂ ਸੂਚਿਤ ਕਰਨ ਬਾਅਦ ਮਸਲਾ ਉਠਾਉਣ ਦੀ ਆਗਿਆ ਨਹੀਂ ਦਿੱਤੀ ਜਾਂਦੀ । ਫਿਰ ਵੀ ਜੇ ਮੈਂਬਰ ਸੰਤੁਸ਼ਟ ਨਾ ਹੋਵੇ ਤਾਂ ਉਹ ਸਪੀਕਰ ਨੂੰ ਉਸ ਦੇ ਕਮਰੇ ਵਿਚ ਮਿਲ ਕੇ ਆਪਣੇ ਕੇਸ ਬਾਰੇ ਸਪਸ਼ਟ ਕਰ ਸਕਦਾ ਹੈ ਇਹ ਗੱਲ ਵੀ ਯਾਦ ਰੱਖੀ ਜਾਵੇ ਕਿ ਜਿਸ ਮਸਲੇ ਨੂੰ ਉਠਾਉਣ ਦੀ ਆਗਿਆ ਨਾ ਦਿੱਤੀ ਗਈ ਹੋਵੇ ਉਸ ਬਾਰੇ ਮੁੜ ਮੁੜ ਗੱਲ ਕਰਕੇ ਸਦਨ ਦਾ ਸਮਾ ਖ਼ਰਾਬ ਨਾ ਕੀਤਾ ਜਾਵੇ । ਜਦੋਂ ਮਸਲਾ ਅਤਿਅੰਤ ਗੰਭੀਰ ਕਿਸਮ ਦਾ ਹੋਵੇ ਤੇ ਨੋਟਿਸ ਦੇਣ ਦਾ ਵੀ ਸਮਾ ਨਾ ਹੋਵੇ ਤਾਂ ਸਪੀਕਰ ਵਿਸ਼ੇਸ਼ ਅਧਿਕਾਰਾਂ ਦਾ ਸਵਾਲ ਪਹਿਲਾਂ ਲਿਖਤੀ ਨੋਟਿਸ ਦੇਣ ਬਗੈਰ ਉਠਾਉਣ ਦੀ ਆਗਿਆ ਦੇ ਦਿੰਦਾ ਹੈ ।

ਜਿਸ ਮਸਲੇ ਬਾਰੇ ਸ਼ਕਾਇਤ ਕੀਤੀ ਗਈ ਹੈ ਉਸ ਬਾਰੇ ਇਹ ਫੈਸਲਾ ਕਰਨਾ ਕਿ ਇਹ ਅਸਲ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਜਾਂ ਸਦਨ ਦੀ ਮਾਨਹਾਨੀ ਦਾ ਕਾਰਨ ਹੈ ਜਾਂ ਨਹੀਂ ਮੁਖ ਤੌਰ ਤੇ ਸਦਨ ਦਾ ਹੀ ਕੰਮ ਹੈ ਕਿਉਂਕਿ ਇਕੱਲਾ ਸਦਨ ਹੀ ਆਪਣੇ ਵਿਸ਼ੇਸ਼ ਅਧਿਕਾਰਾਂ ਦਾ ਮਾਲਕ ਹੈ । ਸਪੀਕਰ ਸਦਨ ਵਿਚ ਮਸਲਾ ਉਠਾਏ ਜਾਣ ਦੀ ਆਗਿਆ ਦੇਣ ਸਮੇਂ ਵਿਸ਼ੇਸ਼ ਅਧਿਕਾਰਾਂ ਦੇ ਮਸਲੇ ਵਜੋਂ ਉਠਾਏ ਗਏ ਸਵਾਲ ਬਾਰੇ ਸੋਚਦਾ ਹੈ ਕਿ ਇਸ ਮਸਲੇ ਤੇ ਹੋਰ ਜਾਂਚ ਪੜਤਾਲ ਦੀ ਲੋੜ ਹੈ ਜਾਂ ਇਹ ਸਿੱਧਾ ਹੀ ਸਦਨ ਅੱਗੇ ਪੇਸ਼ ਕਰ ਦਿੱਤਾ ਜਾਏ । ਵਿਸ਼ੇਸ਼ ਅਧਿਕਾਰਾਂ ਦਾ ਸਵਾਲ ਕਿਸੇ ਵੀ ਮੈਂਬਰ ਵਲੋਂ ਜਲਦੀ ਤੋਂ ਜਲਦੀ ਉਠਾਇਆ ਜਾਣਾ ਚਾਹੀਦਾ ਹੈ ਤੇ ਇਸ ਬਾਰੇ ਸਦਨ ਦੀ ਸੰਮਤੀ ਜ਼ਰੂਰੀ ਹੈ । ਜੇ ਸਪੀਕਰ ਸਮਝੇ ਕਿ ਕੇਸ ਬਣਦਾ ਹੈ ਤਾਂ ਉਹ ਆਪਣੇ ਆਪ ਹੀ ਮਸਲਾ ਵਿਸ਼ੇਸ਼ ਅਧਿਕਾਰਾਂ ਦੀ ਕਮੇਟੀ ਅੱਗੇ ਪੇਸ਼ ਕਰ ਦਿੰਦਾ ਹੈ ਜਾਂ ਉਹ ਇਹ ਮਸਲਾ ਸਦਨ ਵਿਚ ਉਠਾਏ ਜਾਣ ਦੀ ਆਗਿਆ ਦੇ ਦਿੰਦਾ ਹੈ । ਸਪੀਕਰ ਦੀ ਆਗਿਆ ਬਾਅਦ ਮੈਂਬਰ ਸਪੀਕਰ ਵਲੋਂ ਬੁਲਾਏ ਜਾਣ ਤੇ ਸਦਨ ਦੀ ਆਗਿਆ ਨਾਲ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਦਾ ਮਸਲਾ ਉਠਾਉਂਦਾ ਹੈ । ਅਜਿਹੀ ਆਗਿਆ ਮੰਗਦਿਆਂ ਸੰਬੰਧਿਤ ਮੈਂਬਰ ਨੂੰ ਵਿਸ਼ੇਸ਼ ਅਧਿਕਾਰਾਂ ਦੇ ਸਵਾਲ ਨਾਲ ਸੰਬੰਧਿਤ ਛੋਟਾ ਜਿਹਾ ਬਿਆਨ ਦੇਣਾ ਪੈਂਦਾ ਹੈ । ਜੇ ਇਤਰਾਜ਼ ਉਠ ਖੜਾ

ਹੋਵੇ ਤਾਂ ਸਪੀਕਰ ਉਹਨਾਂ ਮੈਂਬਰਾਂ ਨੂੰ ਆਪੋ ਆਪਣੀਆਂ ਸੀਟਾਂ ਤੇ ਖਲੋਣ ਲਈ ਕਹਿੰਦਾ ਹੈ ਜੋ ਇਸ ਸਵਾਲ ਬਾਰੇ ਆਗਿਆ ਦੇਣ ਦੇ ਹੱਕ ਵਿਚ ਹਨ। ਜੇ ਸਹੀ ਰੂਪ ਵਿਚ 25 ਜਾਂ ਇਸ ਤੋਂ ਵੱਧ ਮੈਂਬਰ ਖੜੇ ਜਾਂਦੇ ਹਨ ਤਾਂ ਇਹ ਸਮਝ ਲਿਆ ਜਾਂਦਾ ਹੈ ਕਿ ਸਦਨ ਨੇ ਮਸਲਾ ਉਠਾਏ ਜਾਣ ਦੀ ਆਗਿਆ ਪ੍ਰਦਾਨ ਕਰ ਦਿੱਤੀ ਹੈ ਤੇ ਸਪੀਕਰ ਆਗਿਆ ਦਿਤੇ ਜਾਣ ਦਾ ਐਲਾਨ ਕਰ ਦਿੰਦਾ ਹੈ ਨਹੀਂ ਤਾਂ ਸਪੀਕਰ ਉਸ ਮੈਂਬਰ ਨੂੰ ਸੂਚਿਤ ਕਰ ਦਿੰਦਾ ਹੈ ਕਿ ਸਦਨ ਨੇ ਮਸਲਾ ਉਠਾਉਣ ਦੀ ਆਗਿਆ ਨਹੀਂ ਦਿੱਤੀ।

ਸਦਨ ਦੀ ਆਗਿਆ ਸਿਰਫ਼ ਓਹੀ ਮੈਂਬਰ ਮੰਗ ਸਕਦਾ ਹੈ ਜਿਸ ਨੇ ਵਿਸ਼ੇਸ਼ ਅਧਿਕਾਰਾਂ ਦਾ ਮਸਲਾ ਉਠਾਉਣ ਲਈ ਪਹਿਲਾਂ ਨੋਟਿਸ ਦਿੱਤਾ ਹੋਇਆ ਹੋਵੇ। ਉਹ ਆਪਣੇ ਵਲੋਂ ਕਿਸੇ ਹੋਰ ਮੈਂਬਰ ਨੂੰ ਅਜਿਹਾ ਕਰਨ ਲਈ ਨਹੀਂ ਕਹਿ ਸਕਦਾ। ਵਿਸ਼ੇਸ਼ ਅਧਿਕਾਰਾਂ ਦੇ ਸਵਾਲ ਨੂੰ ਕੰਮ ਦੀ ਸੂਚੀ ਦੇ ਹੋਰਨਾਂ ਮੁੱਦਿਆਂ ਨਾਲੋਂ ਪਹਿਲ ਦਿੱਤੀ ਜਾਂਦੀ ਹੈ। ਇਸੇ ਵਾਸਤੇ ਸਵਾਲਾਂ ਤੋਂ ਬਾਅਦ ਹੀ ਮਸਲਾ ਉਠਾਉਣ ਦੀ ਆਗਿਆ ਮੰਗਣ ਲਈ ਕਿਹਾ ਜਾਂਦਾ ਹੈ ਤੇ ਇਸ ਤੋਂ ਬਾਅਦ ਹੀ ਕੰਮ ਦੀ ਸੂਚੀ ਦੇ ਹੋਰ ਮੁੱਦੇ ਉਠਾਏ ਜਾਂਦੇ ਹਨ। ਸਦਨ ਦਾ ਤੁਰੰਤ ਧਿਆਨ ਮੰਗਦੇ ਜ਼ਰੂਰੀ ਮਸਲੇ ਬੇਸ਼ੱਕ ਉਠਾਉਣ ਦੀ ਆਗਿਆ ਸਪੀਕਰ ਬੈਠਕ ਦੌਰਾਨ ਕਿਸੇ ਵੀ ਸਮੇਂ ਦੇ ਸਕਦਾ ਹੈ ਜਦ ਕਿ ਸਵਾਲ ਨਜਿੱਠੇ ਜਾਣ ਪਰ ਅਜਿਹੇ ਅਵਸਰ ਘੱਟ ਹੀ ਹੁੰਦੇ ਹਨ।

ਸਦਨ ਵਲੋਂ ਆਗਿਆ ਦੇ ਦਿੱਤੇ ਜਾਣ ਬਾਅਦ ਸਦਨ ਮਸਲੇ ਤੇ ਆਪ ਵਿਚਾਰ ਕਰਦਾ ਹੈ, ਫੈਸਲਾ ਕਰਦਾ ਹੈ ਜਾਂ ਉਹ ਇਸ ਮਸਲੇ ਨੂੰ ਜਾਂਚਣ ਪਰਖਣ ਵਾਸਤੇ ਅਤੇ ਰਿਪੋਰਟ ਦੇਣ ਲਈ ਵਿਸ਼ੇਸ਼ ਅਧਿਕਾਰਾਂ ਦੀ ਕਮੇਟੀ ਦੇ ਹਵਾਲੇ ਕਰ ਦਿੰਦਾ ਹੈ। ਆਮ ਰਵਾਇਤ ਇਹ ਹੈ ਕਿ ਸ਼ਕਾਇਤ ਦਾ ਮਸਲਾ ਕਮੇਟੀ ਦੇ ਹਵਾਲੇ ਕਰ ਦਿੱਤਾ ਹੈ ਤੇ ਸਦਨ ਕਮੇਟੀ ਰਿਪੋਰਟ ਆਉਣ ਤੱਕ ਆਪਣਾ ਫੈਸਲਾ ਅੱਗੇ ਪਾ ਦਿੰਦੀ ਹੈ। ਜੇ ਸਦਨ ਇਹ ਸਮਝੇ ਕਿ ਇਹ ਮਸਲਾ ਸਾਧਾਰਨ ਹੀ ਹੈ ਤੇ ਜਦ ਦੋਸ਼ੀ ਨੇ ਖਿਮਾਂ ਯਾਚਨਾ ਕਰ ਲਈ ਹੋਵੇ ਤਾਂ ਸਦਨ ਆਪ ਹੀ ਮਸਲੇ ਨੂੰ ਨਿਪਟਾ ਦਿੰਦਾ ਹੈ ਤੇ ਫੈਸਲਾ ਕਰਦਾ ਹੈ ਕਿ ਇਸ ਨੂੰ ਹੋਰ ਅੱਗੇ ਨਾ ਵਧਾਇਆ ਜਾਵੇ।

ਕਮੇਟੀ ਦੀ ਰਿਪੋਰਟ ਤੋਂ ਬਾਅਦ ਕਮੇਟੀ ਦਾ ਮੁੱਖੀ ਜਾਂ ਕੋਈ ਹੋਰ ਮੈਂਬਰ ਜਾਂ ਕਮੇਟੀ ਦਾ ਹੀ ਹੋਰ ਮੈਂਬਰ ਕਹਿ ਸਕਦਾ ਹੈ ਕਿ ਰਿਪੋਰਟ ਤੇ ਵਿਚਾਰ ਕੀਤੀ ਜਾਏ। ਰਿਪੋਰਟ ਨੂੰ ਵਿਚਾਰ ਹੋ ਚੁੱਕਣ ਬਾਅਦ ਚੇਅਰਮੈਨ ਜਾਂ ਕਿਸੇ ਕਮੇਟੀ ਦਾ ਕੋਈ ਮੈਂਬਰ ਜਾਂ ਕੋਈ ਹੋਰ ਮੈਂਬਰ ਇਹ ਕਹਿ ਸਕਦਾ ਹੈ ਕਿ ਸਦਨ ਰਿਪੋਰਟ ਵਿਚ ਕੀਤੀਆਂ ਗਈਆਂ ਸਿਫ਼ਾਰਸ਼ਾਂ ਵਿਚ ਕੀਤੀਆਂ ਤਰਮੀਮਾਂ ਜਾਂ ਰਿਪੋਰਟ ਨੂੰ ਪ੍ਰਵਾਨ ਜਾਂ ਅਪ੍ਰਵਾਨ ਕਰਦਾ ਹੈ। ਵਿਸ਼ੇਸ਼ ਅਧਿਕਾਰਾਂ ਦੀ ਕਮੇਟੀ ਰਿਪੋਰਟ ਤੇ ਵਿਚਾਰ ਕਰਨ ਦੇ ਪ੍ਰਸਤਾਵ ਨੂੰ ਵੀ ਨਿਯਮ 225 ਅਧੀਨ ਪਹਿਲ ਦਿੱਤੀ ਜਾਂਦੀ ਹੈ। ਅਗਲੀ ਕਾਰਵਾਈ ਕਮੇਟੀ ਦੀ ਰਿਪੋਰਟ ਬਾਰੇ ਸਦਨ ਦੇ ਫੈਸਲੇ ਅਨੁਸਾਰ ਕੀਤੀ ਜਾਂਦੀ ਹੈ।

ਸੰਸਦ ਦੇ ਸਦਨ ਅਮਲੀ ਤੌਰ ਤੇ ਅਧਿਕਾਰਾਂ ਦੀ ਉਲੰਘਣਾ ਦੇ ਮਸਲਿਆਂ ਬਾਰੇ ਖਾਸ ਤੌਰ ਤੇ ਖੁਲ੍ਹਦਿਲੀ ਵਿਖਾਉਂਦੇ ਹਨ। ਹੁਣ ਤਕ ਕੁਝ ਹੀ ਕੇਸਾਂ ਤੇ ਕਾਰਵਾਈ ਕੀਤੀ ਗਈ ਹੈ। ਏਥੋਂ ਤਕ ਕਿ ਉਹਨਾਂ ਕੇਸਾਂ ਵਿਚ ਜਿਥੇ ਕਿ ਵਿਸ਼ੇਸ਼ ਅਧਿਕਾਰਾਂ ਦੀ

ਉਲੰਘਣਾ ਜਾਂ ਮਾਨਹਾਨੀ ਸੱਚਮੁੱਚ ਹੀ ਕੀਤੀ ਗਈ ਸੀ, ਵਿਅਕਤੀਆਂ ਜਾਂ ਪ੍ਰੈਸ ਵਲੋਂ ਸੰਸਦ ਦੇ ਸਦਨ ਨੇ ਉਨ੍ਹਾਂ ਨੂੰ ਕਦੇ ਕਦੇ ਹੀ ਗੰਭੀਰਤਾ ਸਹਿਤ ਲਿਆ ਹੈ। ਬਹੁਤੇ ਕੇਸਾਂ ਵਿਚ ਇਹੋ ਭਾਵਨਾ ਉਜਾਗਰ ਹੁੰਦੀ ਰਹੀ ਹੈ ਕਿ ਏਨੇ ਛੋਟੇ ਨਿਗੂਣੇ ਮਸਲਿਆਂ ਬਾਰੇ ਗੰਭੀਰ ਹੋਣਾ ਉਹਨਾਂ ਦੇ ਵੱਕਾਰ ਤੋਂ ਹੇਠਲੀ ਗੱਲ ਹੈ। ਅਸਲ ਵਿਚ ਇਹ ਗੱਲ ਉਹਨਾਂ ਲੋਕਾਂ ਨੂੰ ਫ਼ਜ਼ੂਲ ਮਹੱਤਵ ਦੇਂਦੀ ਹੈ ਜੋ ਕਿ ਅਜਿਹੀਆਂ ਹਾਲਤਾਂ ਪੈਦਾ ਕਰਨ ਦੇ ਆਦੀ ਹੁੰਦੇ ਹਨ।

**ਸੰਸਦ ਆਪਣੇ ਵਿਸ਼ੇਸ਼ ਅਧਿਕਾਰਾਂ ਦੀ ਆਪ ਹੀ ਸਾਲਸ :** ਕਈ ਵਾਰੀ ਏ.ਆਈ.ਆਰ.1965 ਉਚ ਅਦਾਲਤ 745 ਵਿਚ ਦਿੱਤਾ ਗਿਆ ਸਰਵਉੱਚ ਅਦਾਲਤ ਦੇ ਅਖੌਤੀ ਫ਼ੈਸਲੇ ਦਾ ਹਵਾਲਾ ਦਿੱਤਾ ਜਾਂਦਾ ਹੈ। ਇਹ ਦੱਸ ਦਿੱਤਾ ਜਾਂਦਾ ਹੈ ਕਿ ਇਹ ਕੋਈ ਫੈਸਲਾ ਨਹੀਂ ਸੀ ਬਲਕਿ ਸਰਵਉੱਚ ਅਦਾਲਤ ਦੀ ਰਾਏ ਸੀ। ਭਾਰਤ ਦੇ ਰਾਸ਼ਟਰਪਤੀ ਵਲੋਂ 26 ਮਾਰਚ 1964 ਨੂੰ ਸੰਵਿਧਾਨ ਦੇ ਆਰਟੀਕਲ 143 ਅਧੀਨ ਦਿੱਤੇ ਗਏ ਇਕ ਹਵਾਲੇ ਦੇ ਪ੍ਰਸੰਗ ਵਿਚ ਸੀ। ਇਹ ਸ੍ਰੀ ਕੇਸ਼ਵ ਸਿੰਘ ਨੂੰ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਅਤੇ ਸਦਨ ਦੀ ਮਾਨਹਾਨੀ ਕਰਨ ਬਦਲੇ ਯੂ. ਪੀ. ਵਿਧਾਨ ਸਭਾ ਵਲੋਂ ਉਸ ਨੂੰ ਕੈਦ ਦੀ ਸਜ਼ਾ ਦੇਣ ਨਾਲ ਸੰਬੰਧਿਤ ਸੀ ਅਤੇ ਅਲਾਹਾਬਾਦ ਹਾਈ ਕੋਰਟ ਨੂੰ ਦਿੱਤੀ ਗਈ ਉਸ ਨੂੰ ਆਜ਼ਾਦ ਕਰਨ ਦੀ ਜਾਚਕਾ ਬਾਰੇ ਸੀ। ਜਿਸ ਕਾਰਨ ਕਿ ਮਹੱਤ-ਵਪੂਰਨ ਤੇ ਗੁੰਝਲਦਾਰ ਸਮੱਸਿਆਵਾਂ ਉਠ ਖੜ੍ਹੀਆਂ ਹੋਈਆਂ ਜੋ ਕਿ ਕਾਨੂੰਨ ਅਧਿਕਾਰ ਅਤੇ ਹਾਈਕੋਰਟ ਸਮੇਤ ਉਸ ਦੇ ਜੱਜਾਂ ਮੁਤਲਕ ਸਨ ਜਿਨ੍ਹਾਂ ਦਾ ਸੰਬੰਧ ਕਿ ਰਾਜ ਸਭਾਵਾਂ ਅਤੇ ਉਸ ਦੇ ਮੈਂਬਰਾਂ ਦੀਆਂ ਸ਼ਕਤੀਆਂ ਅਤੇ ਵਿਸ਼ੇਸ਼ ਅਧਿਕਾਰਾਂ ਨਾਲ ਸੀ।

ਭਾਰਤ ਦੀਆਂ ਕਾਨੂੰਨੀ ਅਦਾਲਤਾਂ ਇਹ ਪ੍ਰਵਾਨ ਕਰਦੀਆਂ ਹਨ ਕਿ ਸੰਸਦ ਦਾ ਸਦਨ ਜਾਂ ਰਾਜ ਵਿਧਾਨ ਹੀ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਦੇ ਕਿਸੇ ਵਿਸ਼ੇਸ਼ ਕੇਸ ਬਾਰੇ ਇਹ ਫੈਸਲਾ ਦੇਣ ਦੇ ਸਮਰਥ ਹਨ ਕਿ ਉਸ ਹਾਲਤ ਵਿਚ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਹੋਈ ਹੈ ਕਿ ਨਹੀਂ। ਇਹ ਵੀ ਮੰਨਿਆ ਗਿਆ ਹੈ ਕਿ ਸਦਨ ਵਲੋਂ ਮਾਨਹਾਨੀ ਬਾਰੇ ਹਾਊਸ ਸਜ਼ਾ ਹਾਊਸ ਆਫ਼ ਕਾਮਨਜ਼ ਨਾਲ ਮਿਲਦੀ ਜੁਲਦੀ ਹੈ ਅਤੇ ਇਹ ਕਿ ਕੋਈ ਅਦਾਲਤ ਉਸ ਅਧਿਕਾਰ ਦੀ ਜਾਂਚ ਪੜਤਾਲ ਜਾਂ ਵਰਤੋਂ ਕਰਨ ਦੇ ਅਸਮਰਥ ਹੈ। 1959 ਵਿਚ ਸਰਚ ਲਾਈਟ ਕੇਸ ਵਿਚ ਸਰਵਉੱਚ ਅਦਾਲਤ ਨੇ ਫੈਸਲਾ ਦਿੱਤਾ ਸੀ ਕਿ "ਆਰਟੀਕਲ 94 ਦੀ ਕਲਾਜ਼ (2) ਦੀਆਂ ਧਾਰਾਵਾਂ ਸੰਕੇਤ ਦੇਂਦੀਆਂ ਹਨ ਕਿ ਕਲਾਜ਼ (1) ਵਿਚ ਕਹੀ ਗਈ ਬੋਲਣ ਦੀ ਸੁਤੰਤਰਤਾ ਆਰਟੀਕਲ 19 (1) (ਏ) ਅਧੀਨ ਬੋਲਣ ਦੀ ਸੁਤੰਤਰਤਾ ਦੇ ਪ੍ਰਗਟਾਅ ਦੀ ਗਰੰਟੀ ਤੋਂ ਵੱਖਰੀ ਹੈ ਤੇ ਕਿਸੇ ਵੀ ਤਰ੍ਹਾਂ ਆਰਟੀਕਲ 194 ਦੀ ਕਲਾਜ਼ (2) ਵਿਚ ਦਿੱਤੀ ਗਈ ਕਾਨੂੰਨੀ ਸਥਿਤੀ ਨੂੰ ਰੱਦ ਨਹੀਂ ਕਰ ਸਕਦੀ।"

ਆਰਟੀਕਲ 105 (2) ਅਤੇ ਆਰਟੀਕਲ 194 (2) ਦੀਆਂ ਧਾਰਵਾਂ ਸੰਵਿਧਾਨਕ ਕਾਨੂੰਨ ਹਨ ਤੇ ਇਹ ਸੰਸਦ ਜ਼ਾਂ ਰਾਜ ਵਿਧਾਨ ਸਭਾ ਵਲੋਂ ਬਣਾਏ ਗਏ ਆਮ ਕਾਨੂੰਨ ਨਹੀਂ ਇਸ ਲਈ ਭਾਗ 3 ਦੀਆਂ ਧਾਰਾਵਾਂ ਵਾਂਗ ਹੀ ਸਰਵਉੱਚ ਹਨ।

"ਸਦਭਾਵੀ ਬਣਤ ਦਾ ਸਿਧਾਂਤ ਜ਼ਰੂਰ ਵਰਤਣਾ ਚਾਹੀਦਾ ਹੈ ਅਤੇ ਇਹ ਇਸ ਤਰ੍ਹਾਂ ਬਣਾਇਆ ਜਾਏ ਕਿ ਆਰਟੀਕਲ 19 (1) (ਏ) ਜੋ ਕਿ ਸਾਧਾਰਨ ਹਨ, ਉਹ ਆਰਟੀਕਲ 194 (1) ਅਤੇ ਇਸ ਦੇ ਅਗਲੇ ਭਾਗ ਕਲਾਜ਼ (3) ਦੇ ਅਧੀਨ ਜ਼ਰੂਰ ਰਹਿਣ ਜੋ ਕਿ ਅਸਾਧਾਰਨ ਹਨ।"

1965 ਵਿਚ ਉਪਰੋਕਤ ਜ਼ਿਕਰ ਕੀਤੇ ਖਾਸ ਹਵਾਲੇ ਦੇ 1964 ਦੇ ਕੇਸ (ਕੇਸ਼ਵ ਸਿੰਘ ਦਾ ਕੇਸ) ਬਾਰੇ ਆਪਣੀ ਸਲਾਹਕਾਰੀ ਰਾਏ ਦਿੰਦਿਆਂ ਸਰਵਉੱਚ ਅਦਾਲਤ ਨੇ ਇਹ ਵਿਚਾਰ ਪ੍ਰਗਟਾਏ। "ਸਰਚ ਲਾਈਟ ਕੇਸ ਵਿਚ ਬਹੁ-ਸੰਮਤੀ ਫੈਸਲਾ ਠੀਕ ਨਹੀਂ ਹੋਵੇਗਾ ਜਿਵੇਂ ਕਿ ਆਮ ਰਵਾਇਤ ਹੈ ਤੇ ਜਦ ਵੀ ਆਰਟੀਕਲ 194 (3) ਦੇ ਅਗਲੇ ਭਾਗ ਅਤੇ ਭਾਗ 3 ਵਿਚ ਗਰੰਟੀ ਸ਼ੁਦਾ ਮੁੱਢਲੇ ਹੱਕਾਂ ਦੀਆਂ ਧਾਰਾਵਾਂ ਦਰਮਿਆਨ ਕੋਈ ਵਿਰੋਧ ਖੜਾ ਹੋ ਜਾਵੇ ਤਾਂ ਪਿਛਲੀਆਂ ਹਰ ਹਾਲਤ ਵਿਚ ਪਹਿਲੀਆਂ ਦੀ ਪਹਿਲ ਕਬੂਲ ਕਰ ਲੈਣ। ਇਸ ਲਈ ਬਹੁ-ਸੰਮਤੀ ਫੈਸਲਾ ਇਹ ਫਤਵਾ ਦੇ ਚੁੱਕਾ ਹੈ ਕਿ ਆਰਟੀਕਲ 19(1) ਲਾਗੂ ਨਹੀਂ ਹੁੰਦਾ ਤੇ ਆਰਟੀਕਲ 21 ਲਾਗੂ ਹੋਵੇਗਾ।"

"ਆਰਟੀਕਲ 164 ਦੀ ਕਲਾਜ਼ (3) ਵਿਚ ਮੌਜੂਦ ਧਾਰਾਵਾਂ ਦੇ ਪ੍ਰਭਾਵ ਨਾਲ ਨਜਿਠਦਿਆਂ ਜਦ ਕਦੇ ਇਹ ਕਿਹਾ ਜਾਵੇ ਕਿ ਬਿਆਨ ਕੀਤੀਆਂ ਧਾਰਵਾਂ ਅਤੇ ਮੁੱਢਲੇ ਹੱਕਾਂ ਦੀਆਂ ਧਾਰਾਵਾਂ ਦਰਮਿਆਨ ਕੋਈ ਵਿਰੋਧ ਹੈ ਤਾਂ ਜਤਨ ਕੀਤਾ ਜਾਏ ਕਿ ਉਸ ਵਿਰੋਧ ਨੂੰ ਹਲ ਕੀਤਾ ਜਾਏ ਤੇ ਕੋਈ ਸਦਭਾਵਨਾ ਵਾਲਾ ਕਾਨੂੰਨ ਬਣਾਇਆ ਜਾਵੇ।"

ਇਹ ਦੱਸ ਦਿੱਤਾ ਜਾਂਦਾ ਹੈ ਕਿ ਸਰਚ ਲਾਈਟ ਕੇਸ ਵਿਚ ਸਰਵਉੱਚ ਅਦਾਲਤ ਦਾ ਫੈਸਲਾ ਪੱਕੀ ਕਿਸਮ ਦਾ ਹੈ ਤੇ ਅਗਵਾਈ ਦੇ ਸਿਧਾਂਤ ਜੋ ਇਸ ਕੇਸ ਵਿਚ ਸਰਵਉੱਚ ਅਦਾਲਤ ਨੇ ਨਿਰਧਾਰਤ ਕੀਤੇ ਹਨ, ਉਹਨਾਂ ਬਾਰੇ ਮੰਨਿਆ ਗਿਆ ਹੈ ਕਿ ਉਹ ਸਾਰੇ ਅਜਿਹੇ ਮਸਲਿਆਂ ਤੇ ਲਾਗੂ ਹੋਣਗੇ।

ਸਰਵਉੱਚ ਅਦਾਲਤ ਦੀ ਇਹ ਰਾਏ ਭਾਰਤ ਦੀਆਂ ਵਿਧਾਨਕ ਸੰਸਥਾਵਾਂ ਦੇ ਮੁਖੀਆਂ ਦੀ ਕਾਨਫਰੰਸ ਵਿਚ 11-12 ਜਨਵਰੀ 1965 ਨੂੰ ਬੰਬਈ ਵਿਖੇ ਵਿਚਾਰੀ ਗਈ। ਇਸ ਕਾਨਫਰੰਸ ਨੇ ਸਰਬ ਸੰਮਤੀ ਨਾਲ ਇਹ ਗੱਲ ਪ੍ਰਗਟਾਉਂਦਿਆਂ ਇਕ ਮਤਾ ਪਾਸ ਕਿ ਆਰਟੀਕਲ 105 ਅਤੇ 194 ਵਿਚ ਢੁੱਕਵੀਆਂ ਇੱਛਾਵਾਂ ਸਪਸ਼ਟ ਕਰ ਸਕੇ ਤੇ ਸ਼ੰਕੇ ਦੂਰ ਕਰ ਸਕੇ ਤਾਂ ਕਿ ਵਿਧਾਨ ਸਭਾਵਾਂ ਦੇ ਅਧਿਕਾਰ, ਵਿਸ਼ੇਸ਼ ਅਧਿਕਾਰ ਅਤੇ ਛੋਟਾਂ ਕਮੇਟੀਆਂ ਅਤੇ ਉਹਨਾਂ ਦੇ ਮੈਂਬਰ ਇਹਨਾਂ ਦੇ ਮੁਥਾਜ ਨਾ ਹੋਣ ਜਾਂ ਸੰਵਿਧਾਨ ਦੇ ਆਰਟੀਕਲ ਦੇ ਅਧੀਨ ਨਾ ਹੋਣ।

ਅਲਾਹਾਬਾਦ ਹਾਈ ਕੋਰਟ ਨੇ ਕੇਸ਼ਵ ਸਿੰਘ ਦੇ ਕੇਸ ਵਿਚ 10 ਜਨਵਰੀ 1965 ਨੂੰ ਇਸ ਤਰ੍ਹਾਂ ਆਪਣੇ ਵਿਚਾਰ ਪ੍ਰਗਟਾਏ :

(1) "ਸਾਡੀ ਰਾਏ ਅਨੁਸਾਰ ਸੰਵਿਧਾਨ ਦੀਆਂ ਸੰਬੰਧਿਤ ਧਾਰਾਵਾਂ ਦਾ ਦੋਵਾਂ ਅਥਾਰਟੀ ਅਤੇ ਵਿਚਾਰ ਬਾਰੇ ਇਹ ਜ਼ਰੂਰ ਮੰਨਿਆ ਜਾਏ ਕਿ ਵਿਧਾਨ ਸਭਾ ਆਰਟੀਕਲ 194(3) ਦੇ ਅਨੁਸਾਰ ਓਸੇ ਅਧਿਕਾਰ ਦੀ ਹੱਕਦਾਰ ਹੈ ਕਿ ਉਹ ਹਾਊਸ ਆਫ਼ ਕਾਮਨਜ਼ ਦੀ ਤਰ੍ਹਾਂ ਹੀ ਆਪਣੀ ਮਾਨਹਾਨੀ ਬਾਰੇ ਸਜ਼ਾ ਦੇ ਸਕੇ।"

(2) "ਸਾਡੀ ਰਾਏ ਅਨੁਸਾਰ ਆਰਟੀਕਲ 23 (2) ਨਜ਼ਰਬੰਦੀ ਅਤੇ ਕੈਦ ਦੀ ਸਜ਼ਾ ਦੇਣ ਬਾਰੇ ਯੋਗ ਅਥਾਰਟੀ ਤੇ ਲਾਗੂ ਨਹੀਂ ਕੀਤਾ ਜਾ ਸਕਦਾ।"

(3) "ਅਸੀਂ ਜਦ ਕਿ ਪਹਿਲਾਂ ਹੀ ਮੰਨ ਚੁੱਕੇ ਹਾਂ ਕਿ ਵਿਧਾਨ ਸਭਾ ਜਾਚਿਕਾ ਪੇਸ਼ ਕਰਨ ਵਾਲੇ ਨੂੰ ਮਾਨਹਾਨੀ ਬਾਰੇ ਸਜ਼ਾ ਦੇਣ ਦਾ ਹੱਕ ਰਖਦੀ ਹੈ ਅਤੇ ਕਿਉਂ ਵਿਧਾਨ ਸਭਾ ਨੇ ਆਪਣੇ ਕੰਮ ਦੇ ਅਮਲ ਅਤੇ ਭਰਤੀ ਲਈ ਆਰਟੀਕਲ 308 (1) ਅਧੀਨ ਕਾਨੂੰਨ ਬਣਾ ਲਏ ਹਨ, ਇਸ ਲਈ ਜਾਚਿਕਾ ਪੇਸ਼ ਕਰਨ ਵਾਲੇ ਦੀ ਵਿਅਕਤੀਗਤ ਸੁਤੰਤਰਤਾ ਦੀ ਅਵਲੇਹਨਾ ਅਤੇ ਵਚਨਬੱਧਤਾ ਨੂੰ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ। ਸਗੋਂ ਇਸ ਨੂੰ ਸੰਵਿਧਾਨ ਦੇ ਆਰਟੀਕਲ 21 ਅਨੁਸਾਰ ਨਜਿੱਠਿਆ ਜਾਵੇ।

(4) "ਜਦ ਅਸਾਂ ਇਕ ਵਾਰ ਇਹ ਫੈਸਲਾ ਕਰ ਹੀ ਲਿਆ ਹੈ ਕਿ ਵਿਧਾਨ ਸਭਾ ਦੇ ਦਾਇਰਾ ਅਖਤਿਆਰ ਵਿਚ ਆਪਣੀ ਮਾਨਹਾਨੀ ਹੋ ਜਾਣ ਤੇ ਸਜ਼ਾ ਦਾ ਅਧਿਕਾਰ ਹੈ, ਇਸ ਲਈ ਅਸੀਂ ਇਸ ਦੇ ਸਹੀ ਹੋਣ, ਹੈਸੀਅਤ ਜਾਂ ਬਚਨਬੱਧਤਾ ਦੇ ਕਾਨੂੰਨੀ ਪੱਖ ਦੇ ਸਵਾਲ ਵਲ ਨਹੀਂ ਜਾ ਸਕਦੇ। ਇਹ ਅਦਾਲਤ ਸੰਵਿਧਾਨ ਦੇ ਆਰਟੀਕਲ 226 ਅਧੀਨ ਵਿਧਾਨ ਸਭਾ ਵਲੋਂ ਆਪਣੀ ਮਾਨਹਾਨੀ ਦੇ ਸੰਬੰਧ ਵਿਚ ਜਾਚਿਕਾ ਪੇਸ਼ ਕਰਨ ਵਾਲੇ ਨੂੰ ਦਿੱਤੀ ਗਈ ਸਜ਼ਾ ਬਾਰੇ ਕੀਤੀ ਗਈ ਅਪੀਲ ਬਾਰੇ ਫੈਸਲਾ ਕਰਨ ਦਾ ਕੋਈ ਹੱਕ ਨਹੀਂ ਰੱਖਦੀ। ਵਿਧਾਨ ਸਭਾ ਆਪਣੇ ਅਮਲ ਦੀ ਆਪ ਮਾਲਕ ਹੈ ਅਤੇ ਇਸ ਸਵਾਲ ਬਾਰੇ ਫੈਸਲਾ ਕਰਨ ਲਈ ਨਿਆਂਕਾਰ ਹੈ ਭਾਵੇਂ ਉਸ ਦੀ ਮਾਨਹਾਨੀ ਕੀਤੀ ਗਈ ਹੈ ਜਾਂ ਨਹੀਂ।

ਇਸ ਲਈ ਸਰਕਾਰ ਨੇ ਫੈਸਲਾ ਕੀਤਾ ਕਿ ਸੰਵਿਧਾਨ ਵਿਚ ਤਰਮੀਮ ਦੀ ਕੋਈ ਲੋੜ ਨਹੀਂ। ਇਹ ਰਾਏ ਸੀ ਕਿ ਵਿਧਾਨ ਸਭਾਵਾਂ ਅਤੇ ਨਿਆਂ ਪਾਲਿਕਾ ਸਰਵਉੱਚ ਅਦਾਲਤ ਦੀ ਰਾਏ ਦੇ ਚਾਲਨ ਵਿਚ ਅਤੇ ਅਲਾਹਾਬਾਦ ਹਾਈਕੋਰਟ ਦੇ ਦਿੱਤੇ ਗਏ ਫੈਸਲੇ ਦੀ ਰੋਸ਼ਨੀ ਵਿਚ ਆਪ ਹੀ ਆਪਣੀਆਂ ਰਵਾਇਤਾਂ ਦਾ ਵਿਕਾਸ ਕਰੇਗੀ।

ਇਸ ਲਈ ਇਹ ਸਮਝ ਲਿਆ ਜਾਏ ਕਿ ਵਿਸ਼ੇਸ਼ ਅਧਿਕਾਰਾਂ ਦੇ ਮਸਲਿਆ ਬਾਰੇ ਸਰਚ ਲਾਈਟ ਕੇਸ ਵਿਚ ਦਿਤਾ ਗਿਆ ਸਰਵਉੱਚ ਅਦਾਲਤ ਦਾ ਫੈਸਲਾ ਅੱਜ ਤੱਕ ਲਈ ਅੰਤਿਮ ਹੈ।

**ਸੰਸਦੀ ਵਿਸ਼ੇਸ਼ ਅਧਿਕਾਰ ਅਤੇ ਪ੍ਰੈਸ :** ਪ੍ਰੈਸ ਨੂੰ ਕਦੇ ਕਦੇ ਸੰਸਦ ਦਾ ਹੀ ਵਧਿਆ ਹੋਇਆ ਹਿੱਸਾ ਕਹਿ ਦਿੱਤਾ ਜਾਂਦਾ ਹੈ। ਇਹ ਸੰਸਦੀ ਵਿਧਾਨਕਾਰੀ ਅਤੇ ਬਹਿਸ ਦਾ ਨਿਚੋੜ ਲੋਕਾਂ ਤੱਕ ਪਹੁੰਚਾਉਂਦੀ ਹੈ ਅਤੇ ਲੋਕਾਂ ਨੂੰ ਜਾਗਰੂਕ ਰੱਖਦੀ ਹੈ ਕਿ ਸੰਸਦ ਵਿਚ ਕੀ ਹੋ ਰਿਹਾ ਹੈ। ਸੰਵਿਧਾਨ ਵਿਚ ਪ੍ਰੈਸ ਦੀ ਸੁਤੰਤਰਤਾ ਬਾਰੇ ਕੁਝ ਲਿਖਿਆ ਨਹੀਂ ਮਿਲਦਾ ਪਰ ਇਸ ਦਾ ਕੁਝ ਬੋਲਣ ਅਤੇ ਪ੍ਰਗਟਾਵੀ ਸੁਤੰਤਰਤਾ ਦੇ ਮੁੱਢਲੇ ਹੱਕ ਵਿਚ ਸੰਮਿਲਤ ਹੈ ਜਿਸ ਦੀ ਕਿ ਸ਼ਹਿਰੀਆਂ ਨੂੰ ਆਰਟੀਕਲ 19(ੲ) ਦੇ (1) ਅਧੀਨ ਯਕੀਨ ਦਹਾਨੀ ਦਿੱਤੀ ਗਈ ਹੈ। ਨਿਆਂ ਪਾਲਿਕਾ ਦੇ ਫ਼ੈਸਲਿਆਂ ਦੁਆਰਾ ਇਹ ਨਿਸ਼ਚਿਤ ਕੀਤਾ ਗਿਆ ਹੈ ਕਿ ਬੋਲਣ ਅਤੇ ਪ੍ਰਗਟਾਅ ਦੀ ਸੁਤੰਤਰਤਾ ਵਿਚ

ਪ੍ਰੈਸ ਦੀ ਸੁਤੰਤਰਤਾ ਵੀ ਸ਼ਾਮਲ ਹੈ। ਸੰਸਦ ਦੁਆਰਾ ਆਪਣੀ ਕਾਰਵਾਈ ਵਿਚ ਖਾਰਜ਼ ਕੀਤੀ ਕਾਰਵਾਈ ਨੂੰ ਪ੍ਰਕਾਸ਼ਿਤ ਕਰਨਾ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਦਾ ਮਾਮਲਾ ਹੈ।

ਹਰ ਕਾਨੂੰਨੀ ਅਦਾਲਤ ਸੰਵਿਧਾਨ ਅਧੀਨ ਸੰਸਦ ਦੇ ਕਿਸੇ ਵੀ ਸਦਨ ਨਾਲ ਸੰਬੰਧਿਤ ਵਿਅਕਤੀਆਂ ਵਲੋਂ ਇਹਨਾਂ ਦੀਆਂ ਕਾਰਵਾਈਆਂ ਦੀ ਪ੍ਰਕਾਸ਼ਨਾ ਬਾਰੇ ਕਾਰਵਾਈ ਕਰਨੋਂ ਪੂਰੀ ਤਰ੍ਹਾਂ ਛੋਟ ਪ੍ਰਦਾਨ ਕਰਦੀ ਹੈ। ਜੇਕਰ ਇਹ ਪ੍ਰਕਾਸ਼ਨਾ ਸਦਨ ਵਲੋਂ ਜਾਂ ਇਸ ਅਧੀਨ ਅਨੁਸਾਰ ਕੀਤੀ ਗਈ ਹੋਵੇ (ਆਰਟੀਕਲ 105 (2) ਭਾਵੇਂ ਕਿ ਇਹ ਛੋਟ ਅਖ਼ਬਾਰਾਂ ਵਿਚ ਸੰਸਦੀ ਕਾਰਵਾਈਆਂ ਦੀਆਂ ਰਿਪੋਰਟਾਂ ਛਾਪਣ ਉਤੇ ਲਾਗੂ ਨਹੀਂ ਹੁੰਦੀ। ਭਾਵੇਂ ਇਹ ਕਿਸੇ ਸੰਸਦ ਮੈਂਬਰ ਜਾਂ ਕਿਸੇ ਸੰਸਦ ਵਲੋਂ ਪ੍ਰਕਾਸ਼ਿਤ ਕੀਤੀ ਜਾਏ, ਸਿਵਾਏ ਇਸਦੇ ਜਦ ਕਿ ਕਿਸੇ ਵੀ ਸਦਨ ਨੇ ਸਪਸ਼ਟ ਤੌਰ ਤੇ ਇਸ ਦੇ ਪ੍ਰਕਾਸ਼ਨ ਦੀ ਆਗਿਆ ਦਿੱਤੀ ਹੋਵੇ। ਸੰਸਦ ਦੇ ਕਿਸੇ ਵੀ ਸਦਨ ਦੀ ਕਾਰਵਾਈ ਨੂੰ ਤੱਤ ਰੂਪ ਵਿਚ ਸਹੀ ਤੌਰ ਤੇ ਅਖਬਾਰਾਂ ਵਿਚ ਪ੍ਰਕਾਸ਼ਿਤ ਕਰਨਾ, ਪ੍ਰਸਾਰਨ ਜਾਂ ਵਾਇਰਲੈਸ ਦੁਆਰਾ ਨਸ਼ਰ ਕਰਨਾ ਆਦਿ ਨੂੰ ਕਾਨੂੰਨ ਬਚਾਓ ਦੀ ਸੁਵਿਧਾ ਹਾਸਲ ਹੈ। ਪਰ ਇਹ ਰਿਪੋਰਟਾਂ ਲੋਕਾਂ ਦੇ ਭਲੇ ਲਈ ਹੋਣੀਆਂ ਚਾਹੀਦੀਆਂ ਹਨ ਨਾ ਕਿ ਗ਼ਲਤ ਵਰਤੋਂ ਲਈ (ਆਰਟੀਕਲ 361 (ਏ) ਸੰਵਿਧਾਨ)

ਉਪਰੋਕਤ ਸੁਰੱਖਿਆ ਉਸ ਸਮੁੱਚੀ ਸੀਮਾ ਦੇ ਅੰਦਰ ਅੰਦਰ ਹੀ ਦਿੱਤੀ ਜਾਂਦੀ ਹੈ ਕਿ ਸਦਨ ਨੂੰ ਅਧਿਕਾਰ ਹੈ ਕਿ ਕੰਟਰੋਲ ਕਰੇ। ਜੇ ਜ਼ਰੂਰੀ ਸਮਝੇ ਤਾਂ ਆਪਣੀਆਂ ਬਹਿਸਾਂ ਅਤੇ ਕਾਰਵਾਈਆਂ ਦੀ ਮਨਾਹੀ ਵੀ ਕਰ ਦੇਵੇ ਅਤੇ ਆਪਣੇ ਹੁਕਮਾਂ ਦੀ ਉਲੰਘਣਾ ਲਈ ਸਜ਼ਾ ਵੀ ਦੇ ਸਕੇ। ਆਮ ਤੌਰ ਤੇ ਸਦਨ ਦੀ ਕਾਰਵਾਈ ਨੂੰ ਛਾਪਣ 'ਤੇ ਕੋਈ ਪਾਬੰਦੀ ਨਹੀਂ ਹੈ। ਪਰ ਜੇ ਰਿਪੋਰਟਾਂ ਗ਼ਲਤ ਹਨ ਜਾਂ ਇਹਨਾਂ ਦੀ ਜਾਣ-ਬੁਝ ਕੇ ਗ਼ਲਤ ਪੇਸ਼ਕਾਰੀ ਕੀਤੀ ਗਈ ਹੋਵੇ ਜਾਂ ਕਿਸੇ ਖਾਸ ਮੈਂਬਰ ਦੀਆਂ ਤਕਰੀਰਾਂ ਨੂੰ ਗ਼ਲਤ ਰੰਗਤ ਦਿੱਤੀ ਗਈ ਹੋਵੇ ਤਾਂ ਇਹ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਹੋਵੇਗੀ, ਸਦਨ ਦੀ ਮਾਨਹਾਨੀ ਹੋਵੇਗੀ ਤੇ ਦੋਸ਼ੀ ਸਜ਼ਾ ਦਾ ਹੱਕਦਾਰ ਹੋਵੇਗਾ। ਸਗੋਂ ਇਹ ਵੀ ਕਿ ਪ੍ਰੈਸ ਨੂੰ ਕਾਰਵਾਈ ਦਾ ਕੋਈ ਹਿੱਸਾ ਜਾਂ ਪਹਿਲਾਂ ਦਿੱਤੀ ਗਈ ਕੋਈ ਗਵਾਹੀ ਜਾਂ ਸੰਸਦੀ ਕਮੇਟੀ ਨੂੰ ਪੇਸ਼ ਕੀਤੀ ਗਈ ਕੋਈ ਦਸਤਾਵੇਜ਼ ਸਦਨ ਵਿਚ ਪੇਸ਼ ਕੀਤੇ ਜਾਣ ਤੋਂ ਪਹਿਲਾਂ ਹੀ ਛਾਪਣ ਤੋਂ ਮਨਾਹੀ ਹੈ। ਪ੍ਰੈਸ ਨੂੰ ਸਦਨ ਦੀਆਂ ਗੁਪਤ ਬੈਠਕਾਂ ਦੀਆਂ ਕਾਰਵਾਈਆਂ ਅਤੇ ਫੈਸਲਿਆਂ ਨੂੰ ਪ੍ਰਗਟ ਕਰਨ ਦਾ ਵੀ ਕੋਈ ਹੱਕ ਨਹੀਂ ਜਦ ਕਿ ਸਦਨ ਇਸ ਉਤੋਂ ਪਾਬੰਦੀ ਹਟਾ ਨਹੀਂ ਦਿੰਦਾ। ਅਜਿਹੀ ਕੋਈ ਪ੍ਰਕਾਸ਼ਨ, ਪ੍ਰਗਟਾਵਾ ਸਦਨ ਦੇ ਵਿਸ਼ੇਸ਼ ਅਧਿਕਾਰਾਂ ਦੀ ਘੋਰ ਉਲੰਘਣਾ ਸਮਝਿਆ ਜਾਂਦਾ ਹੈ। ਏਸੇ ਤਰ੍ਹਾਂ ਬਹਿਸਾਂ ਦੇ ਉਹ ਹਿੱਸੇ ਛਾਪਣ ਤੇ ਵੀ ਸਦਨ ਦੇ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਤੇ ਮਾਨਹਾਨੀ ਸਮਝੀ ਜਾਂਦੀ ਹੈ ਜੋ ਕਿ ਸਪੀਕਰ ਦੇ ਹੁਕਮ ਨਾਲ ਸਦਨ ਦੀ ਕਾਰਵਾਈ ਵਿਚੋਂ ਖਾਰਜ ਕਰ ਦਿੱਤੇ ਜਾਂਦੇ ਹਨ ਤੇ ਇਹ ਜ਼ੁਰਮ ਵੀ ਸਜਾ ਯੋਗ ਹੈ।

ਇਕ ਸਵਾਲ ਆਮ ਤੌਰ ਤੇ ਉਠਾਇਆ ਜਾਂਦਾ ਹੈ ਕਿ ਵਿਧਾਨ ਸਭਾਵਾਂ ਦੇ

ਵਿਸ਼ੇਸ਼ ਅਧਿਕਾਰ ਕਿਸੇ ਲੇਖਕ, ਬੁਲਾਰੇ ਜਾਂ ਕਾਰਟੂਨ ਬਣਾਉਣ ਵਾਲੇ ਤੇ ਵੀ ਲਾਗੂ ਹੁੰਦੇ ਹਨ ਕਿ ਨਹੀਂ ਜੋ ਵਿਧਾਨ ਸਭਾਵਾਂ ਦੀਆਂ ਊਣਤਾਈਆਂ ਦੀ ਢੁੱਕਵੀਂ ਆਲੋਚਨਾ ਕਰਦੇ ਹਨ। ਬੇਸ਼ੱਕ ਸੰਸਦ ਜਾਂ ਕੋਈ ਵੀ ਵਿਧਾਇਕ ਇਕਾਈ ਉਸ ਸੰਬੰਧ ਵਿਚ ਸਮਰਥ ਹੈ ਕਿ ਉਹ ਕਿਸੇ ਵੀ ਭੈੜੀ ਲਿਖਤ ਜਾਂ ਤਕਰੀਰ ਆਦਿ ਤੇ ਕਾਰਵਾਈ ਕਰ ਸਕਦੀ ਹੈ ਜੋ ਕਿ ਇਸ ਦੀ ਕਾਰਵਾਈ ਤੇ ਅਸਰਅੰਦਾਜ਼ ਹੁੰਦੀ ਜਾਂ ਪ੍ਰਭਾਵ ਪਾਉਂਦੀ ਜਾਂ ਉਸਦੇ ਮੈਂਬਰਾਂ ਅਤੇ ਕਮੇਟੀਆਂ ਦੀ ਕਾਰਗੁਜ਼ਾਰੀ ਉਤੇ ਉਂਗਲ ਉਠਾਉਂਦੀ ਹੋਵੇ। ਜੇ ਇਹ ਆਲੋਚਨਾ ਸਹੀ ਤੇ ਸ਼ੁਧ ਭਾਵਨਾ ਵਾਲੀ ਹੋਵੇ ਤਾਂ ਕੋਈ ਕਾਰਵਾਈ ਨਹੀਂ ਕੀਤੀ ਜਾਂਦੀ।

ਲੋਕ ਸਭਾ ਵਲੋਂ ਵਿਸ਼ੇਸ਼ ਅਧਿਕਾਰਾਂ ਦੇ ਮਸਲਿਆਂ ਬਾਰੇ ਜੋ ਆਮ ਪਹੁੰਚ ਅਪਣਾਈ ਜਾਂਦੀ ਹੈ, ਉਹ ਉਹੀ ਹੈ ਜੋ ਕਿ ਹਾਊਸ ਆਫ਼ ਕਾਮਨਜ਼ ਵਿਚ ਹੁੰਦੀ ਹੈ।

ਸੰਸਦੀ ਵਿਸ਼ੇਸ਼ ਅਧਿਕਾਰਾਂ ਦੀ ਹਾਊਸ ਆਫ਼ ਕਾਮਨਜ਼ (ਯੂ.ਕੇ.) ਦੀ ਚੋਣ ਕਮੇਟੀ ਨੇ 1967 ਵਿਚ ਇਹ ਸਿਫਾਰਸ਼ ਕੀਤੀ ਸੀ ਕਿ; "ਸਦਨ ਨੂੰ ਆਪਣੀ ਸਜ਼ਾ ਦੇਣ ਦੀ ਸ਼ਕਤੀ ਨੂੰ (ੳ) ਕਦੇ ਕਦੇ ਹੀ ਵਰਤਣਾ ਚਾਹੀਦਾ ਹੈ ਅਤੇ (ਅ) ਉਦੋਂ ਹੀ ਇਹ ਤਸੱਲੀ ਦਿੱਤੀ ਜਾਏ ਕਿ ਇਸ ਤਰ੍ਹਾਂ ਸਦਨ ਇਸ ਦੇ ਮੈਂਬਰਾਂ ਅਤੇ ਅਧਿਕਾਰੀਆਂ ਨੂੰ ਪੇਸ਼ ਆਉਂਦੀਆਂ ਅਢੁੱਕਵੀਆਂ ਅੜਚਣਾਂ, ਜਤਨ ਜਾਂ ਰੋਕਾਂ ਦੀ ਧਮਕੀ ਤੋਂ ਬਚਾਉਣ ਲਈ ਜ਼ਰੂਰੀ ਹੈ। ਧਮਕੀ ਮਿਲਣ ਵਾਲੀ ਹੋਵੇ ਅਤੇ ਸਦਨ ਦੇ ਕੰਮ ਵਿਚ ਵੱਡੀ ਦਖਲ-ਅੰਦਾਜ਼ੀ ਹੋਵੇ, ਤਦ ਵੀ ਇਸ ਦੀ ਵਰਤੋਂ ਕੀਤੀ ਜਾ ਸਕਦੀ ਹੈ।"

ਇਸ ਦੇ ਸਿੱਟੇ ਵਜੋਂ ਹਾਊਸ ਆਫ਼ ਕਾਮਨਜ਼ ਦੀ ਵਿਸ਼ੇਸ਼ ਅਧਿਕਾਰਾਂ ਦੀ ਕਮੇਟੀ ਨੇ ਆਪਣੀ ਤੀਜੀ ਰਿਪੋਰਟ (1976-77) ਵਿਚ ਇਸ ਸਿਫਾਰਸ਼ ਨੂੰ ਦੁਹਰਾਇਆ ਹੈ ਤੇ ਹਾਊਸ ਆਫ਼ ਕਾਮਨਜ਼ ਨੇ ਇਸ ਨੂੰ 1 ਫਰਵਰੀ, 1978 ਵਿਚ ਪ੍ਰਵਾਨ ਕਰ ਲਿਆ। ਲੋਕ ਸਭਾ ਦੇ ਵਿਸ਼ੇਸ਼ ਅਧਿਕਾਰਾਂ ਦੀ ਕਮੇਟੀ ਨੇ ਆਪਣੀ 13ਵੀਂ ਰਿਪੋਰਟ ਵਿਚ ਇਹ ਕਿਹਾ ਸੀ, "ਪ੍ਰੈਸ ਤੋਂ ਕੋਈ ਮੁਨਕਰ ਨਹੀਂ ਹੋ ਸਕਦਾ ਜਾਂ ਇਸ ਬਾਰੇ ਕੋਈ ਸ਼ਹਿਰੀ ਆਪਣੀ ਕੋਈ ਸਪਸ਼ਟ ਰਾਏ ਦੇਣ ਦਾ ਹੱਕਦਾਰ ਹੈ ਪਰ ਜੇ ਇਹਨਾਂ ਟਿਪਣੀਆਂ ਵਿਚ ਸੰਸਦ ਮੈਂਬਰਾਂ ਉੱਤੇ ਵਿਅਕਤੀਗਤ ਤੌਰ ਤੇ ਉਹਨਾਂ ਦੇ ਸੰਸਦ ਵਿਚ ਵਿਵਹਾਰ ਬਾਰੇ ਕੋਈ ਜ਼ਾਤੀ ਹਮਲਾ ਕੀਤਾ ਗਿਆ ਹੋਵੇ ਜਾਂ ਟਿੱਪਣੀਆਂ ਦੀ ਭਾਸ਼ਾ ਭੱਦੀ ਜਾਂ ਗੰਦੀ ਹੈ ਤਾਂ ਇਹ ਕਾਰਵਾਈ ਸਹੀ ਟਿਪਣੀਆਂ ਜਾਂ ਨਿਆਂਇਕ ਆਲੋਚਨਾ ਦੀਆਂ ਸੀਮਾਵਾਂ ਵਿਚ ਨਹੀਂ ਆਉਂਦੀ। ਪ੍ਰੈਸ ਕਮਿਸ਼ਨ, (1954) ਨੇ ਇਸ ਵਿਚਾਰ ਦੀ ਪੁਸ਼ਟੀ ਕੀਤੀ ਸੀ ਕਿ 'ਭੱਦੀ ਜਾਂ ਗੰਦੀ ਭਾਸ਼ਾ ਵਿਚ ਕੀਤੀ ਗਈ ਟਿਪਣੀ ਅਨੁਚਿਤ ਹੈ।' ਨਾ ਹੀ ਸਹੀ ਟਿਪਣੀ ਨੂੰ ਏਨਾ ਖਿਚਿਆ ਜਾਏ ਕਿ ਗੈਰ ਜ਼ਿੰਮੇਦਾਰਾਨਾ ਹੈਰਾਨੀ ਜਿਹੀ ਪੈਦਾ ਹੋ ਜਾਵੇ।"

ਛੇਵੀਂ ਲੋਕ ਸਭਾ ਦੇ ਵਿਸ਼ੇਸ਼ ਅਧਿਕਾਰਾਂ ਦੀ ਕਮੇਟੀ ਨੇ ਆਪਣੀ ਚੌਥੀ ਰਿਪੋਰਟ ਵਿਚ ਕਿਹਾ ਸੀ, "ਕਮੇਟੀ ਇਸ ਗੱਲ ਪ੍ਰਤਿ ਸੁਚੇਤ ਹੈ ਕਿ ਪ੍ਰੈਸ ਦੀ ਸੁਤੰਤਰਤਾ ਬੋਲਣ ਅਤੇ ਪ੍ਰਗਟਾ ਦੀ ਯਕੀਨ ਦਹਾਨੀ ਦੇ ਮੁੱਢਲੇ ਹੱਕ ਦਾ ਅਟੁੱਟ ਹਿੱਸਾ ਹੈ ਜੋ ਕਿ ਸਾਰੇ ਸ਼ਹਿਰੀਆਂ ਨੂੰ ਆਰਟੀਕਲ 19(1)(ਏ) ਸੰਵਿਧਾਨ ਅਨੁਸਾਰ ਦਿੱਤੀ

ਗਈ ਹੈ । ਕਮੇਟੀ ਇਹ ਗੱਲ ਜ਼ਰੂਰੀ ਸਮਝਦੀ ਹੈ ਕਿ ਸੰਸਦੀ ਪ੍ਰਣਾਲੀ ਵਿਚ ਪ੍ਰੈਸ ਨੂੰ ਪੂਰੀ ਸੁਤੰਤਰਤਾ ਹੋਵੇ । ਉਹ ਸੰਸਦੀ ਕਾਰਵਾਈਆਂ ਨੂੰ ਸੁਹਿਰਦਤਾ ਅਤੇ ਵਫ਼ਾਦਾਰੀ ਸਹਿਤ ਲਿਖ ਸਕੇ । ਜੇ ਪ੍ਰੈਸ ਦੀ ਸੁਤੰਤਰਤਾ ਗ਼ਲਤ ਲਾਭ ਉਠਾਏ ਤਾਂ ਸੰਸਦ ਦਾ ਇਹ ਫਰਜ਼ ਹੈ ਹੈ ਕਿ ਉਹ ਅਜਿਹੇ ਕੇਸਾਂ ਵਿਚ ਦਖ਼ਲ ਦੇਵੇ । ਇਸ ਦੇ ਨਾਲ ਹੀ ਕਮੇਟੀ ਦਾ ਇਹ ਵੀ ਵਿਚਾਰ ਹੈ ਕਿ ਸੰਸਦੀ ਵਿਸ਼ੇਸ਼ ਅਧਿਕਾਰ ਕਿਸੇ ਵੀ ਤਰ੍ਹਾਂ ਰਾਏ ਦੇ ਸੁਹਿਰਦ ਪ੍ਰਗਟਾ ਜਾਂ ਸੁਹਿਰਦ ਟਿਪਣੀ ਨੂੰ ਨਾ ਤੋੜੇ ਜਾਂ ਬੇਹੌਸਲਾ ਨਾ ਕਰੇ ।

ਸੱਤਵੀਂ ਲੋਕ ਸਭਾ ਦੀ ਵਿਸ਼ੇਸ਼ ਅਧਿਕਾਰਾਂ ਦੀ ਕਮੇਟੀ ਨੇ ਆਪਣੀ ਪਹਿਲੀ ਰਿਪੋਰਟ ਵਿਚ ਇਸ ਤਰ੍ਹਾਂ ਕਿਹਾ ਸੀ, "ਇਹ ਕਮੇਟੀ ਮਹਿਸੂਸ ਕਰਦੀ ਹੈ ਕਿ ਇਸ ਨਾਲ ਸਾਰਿਆਂ ਦਾ ਵੱਕਾਰ ਵਧੇਗਾ ਜੇ ਇਕ ਲੋਕ ਰਾਜੀ ਪ੍ਰਣਾਲੀ ਵਿਚ ਸ਼ਕਤੀ ਦੀ ਵਰਤੋਂ ਠਰ੍ਹੰਮੇ ਨਾਲ ਕੀਤੀ ਜਾਏ । ਜਿੰਨੀ ਵਧੇਰੇ ਸ਼ਕਤੀ ਕਿਸੇ ਸਭਾ ਜਾਂ ਸੰਸਥਾ ਦੀ ਹੋਵੇ, ਉਹ ਓਨਾ ਹੀ ਵੱਧ ਠਰ੍ਹੰਮਾ ਵਰਤੇ, ਖਾਸ ਤੌਰ ਤੇ ਆਪਣੀ ਸਜ਼ਾ ਦੇਣ ਦੀ ਸ਼ਕਤੀ ਬਾਰੇ ।

**ਵਿਸ਼ੇਸ਼ ਅਧਿਕਾਰਾਂ ਦਾ ਕਾਨੂੰਨੀਕਰਨ :** ਸੰਵਿਧਾਨ ਦਾ ਆਰਟੀਕਲ 695(3) ਦਸਦਾ ਹੈ ਕਿ ਸੰਵਿਧਾਨ ਵਿਚ ਖ਼ੁਦ ਜ਼ਿਕਰ ਕੀਤੇ ਗਏ ਵਿਸ਼ੇਸ਼ ਅਧਿਕਾਰਾ ਤੋਂ ਛੁੱਟ ਸੰਸਦ ਸਮੇਂ ਸਮੇਂ ਆਪਣੇ ਅਧਿਕਾਰਾਂ ਦਾ ਕਾਨੂੰਨੀ ਵਿਸ਼ਲੇਸ਼ਣ ਕਰ ਸਕਦੀ ਹੈ ਭਾਵੇਂ ਕਿ ਹੁਣ ਤੱਕ ਸੰਸਦ ਨੇ ਇਸ ਧਾਰਾ ਅਧੀਨ ਅਧਿਕਾਰਾਂ, ਵਿਸ਼ੇਸ਼ ਅਧਿਕਾਰਾਂ ਅਤੇ ਛੋਟਾਂ ਜੋ ਹਰੇਕ ਸਦਨ ਨਾਲ ਸੰਬੰਧਿਤ ਹਨ ਅਤੇ ਇਸ ਦੇ ਮੈਂਬਰਾਂ ਅਤੇ ਇਸਦੀਆਂ ਕਮੇਟੀਆਂ ਬਾਰੇ ਸਪੱਸ਼ਟ ਕਰਨ ਲਈ ਕੋਈ ਕਾਨੂੰਨ ਹੀ ਨਹੀਂ ਬਣਾਇਆ ਗਿਆ । ਅਸਲ ਵਿਚ ਸੰਸਦ ਦਾ ਇਹ ਇਕ ਮਹੱਤਵਪੂਰਨ ਵਿਸ਼ੇਸ਼ ਅਧਿਕਾਰ ਹੈ ਕਿ ਉਹ ਵਿਸ਼ੇਸ਼ ਅਧਿਕਾਰਾਂ ਦਾ ਕਾਨੂੰਨੀਕਰਨ ਨਾ ਕਰੇ । ਹਰ ਹਾਲਤ ਵਿਚ ਬਿਨਾਂ ਵਿਸ਼ਲੇਸ਼ਣ ਹੀ ਰਹਿਣ ਜਿਵੇਂ ਕਿ ਇਹ ਅੱਜ ਹਨ ਤੇ ਜਿਵੇਂ ਇਹ ਕੱਲ੍ਹ ਸਨ ।

ਜਿਥੋਂ ਤੱਕ ਸੰਵਿਧਾਨਕ ਪਰਿਭਾਸ਼ਾ, ਸੰਸਦ ਵਲੋਂ ਕਾਨੂੰਨ ਦੁਆਰਾ ਸਪੱਸ਼ਟੀਕਰਨ ਅਤੇ ਸਪੱਸ਼ਟੀਕਰਨ ਦਾ ਸਵਾਲ ਜਾਂ ਸੰਸਦੀ ਵਿਸ਼ੇਸ਼ ਅਧਿਕਾਰਾਂ ਦੇ ਕਾਨੂੰਨੀਕਰਨ ਦਾ ਸੰਬੰਧ ਹੈ; ਇਸ ਬਾਰੇ ਵਿਚਾਰਾਂ ਵਿਚ ਮਤਭੇਦ ਪਾਇਆ ਜਾਦਾ ਹੈ ।

ਇਸ ਵਿਸ਼ੇ ਤੇ ਕਾਨੂੰਨ ਸਿਰਜਣਾ ਦਾ ਕੰਮ ਹੱਥ ਵਿਚ ਲੈਣ ਦੇ ਸਵਾਲ ਨੇ ਸੰਸਦ ਅਤੇ ਰਾਜ ਸਭਾਵਾਂ ਦੇ ਪ੍ਰਧਾਨਗੀ ਕਰ ਰਹੇ ਅਧਿਕਾਰੀਆਂ ਨੂੰ 1921 ਤੋਂ ਏਧਰ ਲਾਇਆ ਹੋਇਆ ਹੈ । ਆਮ ਤੌਰ ਤੇ ਪ੍ਰਮੁਖ ਵਿਚਾਰ ਇਹ ਹੀ ਰਿਹਾ ਹੈ ਕਿ ਕਿਸੇ ਵੀ ਤਰ੍ਹਾਂ ਦਾ ਕਾਨੂੰਨੀਕਰਨ ਸੰਸਦ/ਰਾਜ ਸਭਾਵਾਂ ਦੇ ਵੱਕਾਰ ਅਤੇ ਪ੍ਰਭੂਸੱਤਾ ਨੂੰ ਵਧੇਰੇ ਕਰਕੇ ਨੁਕਸਾਨ ਹੀ ਪਹੁੰਚਾਏਗਾ । ਪ੍ਰੈਸ ਉਤੇ ਲਾਗੂ ਹੋਣ ਨਾਲ ਕੋਈ ਲਾਭ ਨਹੀਂ ਹੋਵੇਗਾ[1] ਤੇ ਅਤੇ ਇਹ ਕਿ ਅਜੋਕੀਆਂ ਸਥਿਤੀਆਂ ਵਿਚ ਸੰਸਦੀ ਵਿਸੇਸ਼ ਅਧਿਕਾਰਾਂ ਦਾ ਕਾਨੂੰਨੀਕਰਨ ਨਾ ਲੋੜੀਂਦਾ ਹੈ ਨਾ ਖਾਹਸ਼ ਯੋਗ । ਵਿਧਾਨ ਸਭਾ ਅਤੇ ਨਿਆਂ ਪਾਲਿਕਾ ਦੋਵੇਂ ਹੀ ਆਪੋ ਆਪਣੇ ਖੇਤਰ ਵਿਚ ਸਰਵਉੱਚ ਹਨ । ਸੰਸਦ ਆਪਣੇ ਖੇਤਰ ਵਿਚ ਅਤੇ ਨਿਆਂ ਪਾਲਿਕਾ ਆਪਣੇ ਖੇਤਰ ਵਿਚ ਸਰਵੋਤਮ ਹੈ । ਇਹ ਨਿਆਂ ਪਾਲਿਕਾ ਦਾ ਕੰਮ

ਹੈ ਕਿ ਉਹ ਅਦਾਲਤਾਂ ਅੱਗੇ ਪੇਸ਼ ਹੁੰਦੇ ਕੇਸਾਂ ਵਾਸਤੇ ਕਾਨੂੰਨ ਦਾ ਸਪੱਸ਼ਟੀਕਰਨ ਕਰੇ। ਇਸ ਸੰਬੰਧ ਵਿਚ ਭਾਰਤ ਦੇ ਰਹਿ ਚੁੱਕੇ ਚੀਫ਼ ਜਸਟਿਸ ਸ੍ਰੀ ਐਮ. ਹਿਦਾਇਤੁਲਾ ਅਤੇ ਰਾਜ ਸਭਾ ਦੇ ਰਹਿ ਚੁੱਕੇ ਚੇਅਰਮੈਨ ਦੇ ਵਿਚਾਰ ਯਾਦ ਰੱਖਣ ਯੋਗ ਹਨ, "ਜੇ ਸੰਸਦ ਅਤੇ ਅਦਾਲਤਾਂ ਦਰਮਿਆਨ ਆਪਸੀ ਭਰੋਸਾ ਅਤੇ ਸਤਿਕਾਰ ਹੈ ਤਾਂ ਵਿਸੇਸ਼ ਅਧਿਕਾਰਾਂ ਦੇ ਵਿਸ਼ੇ ਬਾਰੇ ਕਾਨੂੰਨੀ ਵਿਵਸਥਾ ਦੀ ਮੁਸ਼ਕਲ ਨਾਲ ਹੀ ਕੋਈ ਲੋੜ ਹੈ। ਕਾਨੂੰਨੀਕਰਨ ਨਾਲ ਵਧੇਰੇ ਲਾਭ ਉਹਨਾਂ ਲੋਕਾਂ ਨੂੰ ਹੋਵੇਗਾ ਜੋ ਸੰਸਦ ਇਸ ਦੇ ਮੈਂਬਰਾਂ ਅਤੇ ਕਮੇਟੀਆਂ ਨੂੰ ਭੰਡਣ ਤੇ ਤੁਲੇ ਹੋਏ ਹਨ ਅਤੇ ਅਦਾਲਤਾਂ ਨੂੰ ਵੱਧ ਤੋਂ ਵੱਧ ਦਖ਼ਲ ਦੇਣ ਲਈ ਸੱਦਣਾ ਪਿਆ ਕਰੇਗਾ। ਇਸ ਸਮੇਂ ਦੋਹਾਂ ਹੀ ਧਿਰਾਂ ਵਿਚ ਢੁੱਕਵੀਂ ਸਦਭਾਵਨਾ ਹੈ। ਆਪਣੇ ਅਧਿਕਾਰਾਂ ਦੀ ਉਲੰਘਣਾ ਅਤੇ ਮਾਨਹਾਨੀ ਬਾਰੇ ਸਜ਼ਾ ਦਾ ਸੰਸਦੀ ਹੱਕ ਅਦਾਲਤਾਂ ਦੀ ਹਮਾਇਤ ਵਧੇਰੇ ਪ੍ਰਾਪਤ ਕਰਦਾ ਰਹੇਗਾ ਜੋ ਕਿ ਇਸ ਦੇ ਉਲਟ ਸੰਭਵ ਨਹੀਂ। ਲਿਖਤੀ ਕਾਨੂੰਨ ਸੰਸਦ ਵਾਸਤੇ ਮੁਸ਼ਕਲ ਬਣਾ ਦੇਵੇਗਾ ਅਤੇ ਅਦਾਲਤਾਂ ਵਾਸਤੇ ਵੀ ਕਿ ਉਹ ਵੱਕਾਰ ਨੂੰ ਕਾਇਮ ਰੱਖ ਸਕਣ ਜੋ ਕਿ ਅਸਲ ਵਿਚ ਸੰਸਦ ਨਾਲ ਸੰਬੰਧ ਰੱਖਦੀ ਹੈ ਅਤੇ ਜਿਸ ਨੂੰ ਅਦਾਲਤਾਂ ਹਮੇਸ਼ਾ ਹੀ ਵਿਤਕਰੇ ਸਹਿਤ ਦੇਖਣਗੀਆਂ ਕਿਉਂਕਿ ਉਹਨਾਂ ਆਪਣਾ ਵੱਕਾਰ ਕਾਇਮ ਰਖਣਾ ਹੋਵੇਗਾ।"

## ਹਵਾਲੇ

1. ਹੋਰ ਵਿਚਾਰ ਲਈ ਦੇਖੋ ਸੁਭਾਸ਼ ਸੀ. ਕਸ਼ਯਪ ਦੀ ਪੁਸਤਕ **'ਕੋਡੀਫਾਈ ਪ੍ਰਿਵਿਲਿਜਜ ਆਫ਼ ਪਾਰਲੀਮੈਂਟ'** ਪਾਰਲੀਮੈਂਟ' ਟਾਈਮਜ਼ ਆਫ ਇੰਡੀਆ, 5 ਦਸੰਬਰ, 1990

# 15

# ਅੰਤਰ-ਸੰਸਦੀ ਸੰਬੰਧ

## ਸੰਸਥਾ ਵਿਚ ਆਪਸੀ ਸਹਿਯੋਗ

ਹੋਰਨਾਂ ਖੇਤਰਾਂ ਵਾਂਗ ਸੰਸਦੀ ਖੇਤਰਾਂ ਵਿਚ ਵੀ ਵਿਚਾਰਾਂ ਅਤੇ ਤਜਰਬਿਆਂ ਦਾ ਆਦਾਨ ਪ੍ਰਦਾਨ ਹੁੰਦਾ ਰਹਿੰਦਾ ਹੈ ਤੇ ਇਹ ਉਹਨਾਂ ਵਿਧਾਨਕ ਸੰਸਥਾਵਾਂ ਦੁਆਰਾ ਹੁੰਦਾ ਹੈ ਜੋ ਕਿ ਇਸ ਕਾਰਜ ਨਾਲ ਸੰਬੰਧਿਤ ਹਨ ਅਤੇ ਇਹਨਾਂ ਦੀ ਆਪਣੀ ਹੀ ਕੀਮਤ ਅਤੇ ਵਰਤੋਂ ਹੁੰਦੀ ਹੈ। ਇਸ ਗੱਲ ਨੂੰ ਪ੍ਰਵਾਨ ਕਰਕੇ ਭਾਰਤੀ ਸੰਸਦ ਨੇ ਵੱਖ ਵੱਖ ਸਾਧਨਾਂ ਦੁਆਰਾ ਦੇਸ਼ ਅਤੇ ਸੰਸਾਰ ਦੇ ਹੋਰ ਭਾਗਾਂ ਦੀਆਂ ਸੰਸਦੀ ਸੰਸਥਾਵਾਂ ਨਾਲ ਆਪਣੇ ਨਿਰੰਤਰ ਅਤੇ ਨਜ਼ਦੀਕੀ ਸੰਬੰਧ ਕਾਇਮ ਰਖ ਕੇ ਵਿਕਾਸ ਵੱਲ ਕਦਮ ਪੁੱਟਿਆ ਹੈ।

### ਸੰਸਦ ਅਤੇ ਰਾਜ ਵਿਧਾਨ ਸਭਾਵਾਂ

ਸੰਵਿਧਾਨ ਅਧੀਨ ਸੰਸਦ ਦਾ ਹਰ ਸਦਨ ਅਤੇ ਰਾਜ ਵਿਧਾਨ ਸਭਾਵਾਂ ਕਰਮਵਾਰ ਆਪੋ ਆਪਣੇ ਕੰਮ ਦੇ ਢੰਗ ਤਰੀਕੇ ਅਤੇ ਵਿਵਹਾਰ ਨੂੰ ਚਲਾਉਣ ਲਈ ਅਧਿਕਾਰ ਰੱਖਦੀਆਂ ਹਨ ਤਾਂ ਕਿ ਉਹ ਲੋੜ ਅਨੁਸਾਰ ਕਾਨੂੰਨ ਬਣਾ ਸਕਣ। ਸੰਸਦ ਦੇ ਸਦਨ ਅਤੇ ਰਾਜ ਵਿਧਾਨ ਸਭਾਵਾਂ ਨੇ ਆਪਣੀਆਂ ਸਥਾਨਕ ਲੋੜਾਂ ਨੂੰ ਸਾਹਮਣੇ ਰਖਦਿਆਂ ਕੁਝ ਮਾਮੂਲੀ ਜਿਹੇ ਫ਼ਰਕਾਂ ਨਾਲ ਆਪਣਾ ਕੰਮ-ਕਾਜ ਚਲਾਉਣ ਲਈ ਸਮਾਨ ਨਿਯਮ ਹੀ ਅਖ਼ਤਿਆਰ ਕੀਤੇ ਹਨ। ਕਾਰਵਾਈ ਵਿਚ ਇਹ ਸਮਾਨਤਾ ਸੰਸਦ ਅਤੇ ਰਾਜ ਵਿਧਾਨ ਸਭਾਵਾਂ ਦੇ ਨਜ਼ਦੀਕੀ ਸੰਬੰਧਾਂ ਦੁਆਰਾ ਲਿਆਂਦੀ ਅਤੇ ਕਾਇਮ ਰੱਖੀ ਜਾਂਦੀ ਹੈ ਤੇ ਆਪਣਾ ਇਹ ਸੰਬੰਧ ਕਾਨਫਰੰਸਾਂ, ਸੈਮੀਨਾਰਾਂ, ਅਗਵਾਈ ਕੋਰਸਾਂ, ਸੰਪੋਜ਼ੀਅਮ, ਬਹਿਸਾਂ, ਚਿੱਠੀਆਂ ਪੱਤਰਾਂ ਅਤੇ ਸਿਖਲਾਈ ਪ੍ਰੋਗਰਾਮਾਂ ਦੇ ਸਾਧਨਾਂ ਨਾਲ ਪੱਕਿਆਂ ਕਰਦੀਆਂ ਹਨ। ਕਾਨਫਰੰਸਾਂ ਸਮੇਂ ਸਮੇਂ ਪ੍ਰਧਾਨਗੀ ਕਰ ਰਹੇ ਅਫਸਰਾਂ, ਵਿਧਾਨ ਸਭਾਵਾਂ ਦੇ ਸਕੱਤਰਾਂ ਅਤੇ ਸੰਸਦੀ ਕਮੇਟੀਆਂ ਦੇ ਚੇਅਰਮੈਨਾਂ ਵਲੋਂ ਆਯੋਜਿਤ ਕੀਤੀਆਂ ਜਾਂਦੀਆਂ ਹਨ। ਏਸੇ ਤਰ੍ਹਾਂ ਚੋਣਵੇਂ ਮਹੱਤਵਪੂਰਨ ਵਿਸ਼ਿਆਂ ਅਤੇ ਸੰਸਦੀ ਕਾਰਵਾਈ ਅਤੇ ਅਮਲ ਦੇ ਦ੍ਰਿਸ਼ਟੀਕੋਣ ਤੋਂ ਅਤੇ ਸੰਸਦੀ ਤੇ

ਵਿਧਾਨਕ ਸਭਾਵਾਂ ਦੀ ਲੋੜ ਮੁਤਾਬਿਕ ਕੇਂਦਰੀ ਅਤੇ ਰਾਜ ਪੱਧਰ ਤੇ ਸਮੇਂ ਸਮੇਂ ਸੈਮੀਨਾਰ ਅਤੇ ਸੰਪੋਜ਼ੀਅਮ ਹੁੰਦੇ ਰਹਿੰਦੇ ਹਨ। ਇਹਨਾਂ ਦੀ ਪ੍ਰਧਾਨਗੀ ਕਰ ਰਹੇ ਅਫਸਰ ਸੁਪ੍ਰਸਿੱਧ ਸਾਂਸਦ, ਰਾਜ ਵਿਧਾਨ ਸਭਾਵਾਂ ਦੇ ਮੈਂਬਰ, ਹੰਢੇ ਵਰਤੇ ਨਿਆਂਕਾਰ, ਪ੍ਰਮੁਖ ਸੰਸਦੀ ਅਧਿਕਾਰੀ ਅਤੇ ਮਾਹਿਰ ਹੁੰਦੇ ਹਨ।

ਪ੍ਰਧਾਨਗੀ ਕਰ ਰਹੇ ਅਫਸਰਾਂ, ਵਿਧਾਨ ਸਭਾਵਾਂ ਦੇ ਸਕੱਤਰਾਂ ਅਤੇ ਸੰਸਦੀ ਕਮੇਟੀਆਂ ਦੇ ਚੇਅਰਮੈਨਾਂ ਦੀਆਂ ਕਾਨਫਰੰਸਾਂ ਦੌਰਾਨ ਭਾਵੇਂ ਕਿ ਆਮ ਤੌਰ ਤੇ ਏਥੇ ਮਤੇ ਪਾਸ ਨਹੀਂ ਕੀਤੇ ਜਾਂਦੇ,ਪਰ ਇਥੇ ਕੀਤੀਆਂ ਗਈਆਂ ਵਿਚਾਰਾਂ ਇਕ ਅਤਿ ਜ਼ਰੂਰੀ ਮੰਤਵ ਦੀ ਪੂਰਤੀ ਕਰਦੀਆਂ ਹਨ ਅੰਤੇ ਸੰਸਦੀ/ਵਿਧਾਨ ਸਭਾਵਾਂ ਦੇ ਗੁੰਝਲਦਾਰ ਸਵਾਲਾਂ ਅਤੇ ਕਾਰਜੀ ਅਮਲਾਂ ਬਾਰੇ ਜੋ ਕਿ ਆਮ ਪੇਸ਼ਾਵਰਾਨਾ ਸਮੱਸਿਆ ਬਾਰੇ ਹੁੰਦੇ ਹਨ, ਸਹਿਮਤੀ ਪੈਦਾ ਕਰਦੇ ਹਨ।

**ਭਾਰਤ ਦੀਆਂ ਵਿਧਾਨ ਸੰਸਥਾਵਾਂ ਦੀ ਪ੍ਰਧਾਨਗੀ ਕਰ ਰਹੇ ਅਧਿਕਾਰੀਆਂ ਦੀ ਕਾਨਫਰੰਸ :** ਭਾਰਤ ਦੀਆਂ ਵਿਧਾਨਕ ਸੰਸਥਾਵਾਂ ਦੀ ਪ੍ਰਧਾਨਗੀ ਕਰ ਰਹੇ ਅਧਿਕਾਰੀਆਂ ਦੀ ਪਹਿਲੀ ਕਾਨਫਰੰਸ 14 ਸਤੰਬਰ 1921 ਨੂੰ ਦਿੱਲੀ ਵਿਖੇ ਸਪੀਕਰ ਵਾਈਟ ਦੀ ਪ੍ਰਧਾਨਗੀ ਹੇਠ ਹੋਈ ਸੀ। ਕੁਝ ਵਰ੍ਹਿਆਂ ਤੋਂ ਇਹ ਸਾਲਾਨਾ ਹੋ ਰਹੀਆਂ ਹਨ ਤੇ ਵੱਖ ਵੱਖ ਰਾਜਾਂ ਦੀਆਂ ਰਾਜਧਾਨੀਆਂ ਤੇ ਦੋ ਤਿੰਨ ਦਿਨ ਤੱਕ ਫੇਰਵੇਂ ਰੂਪ ਵਿਚ ਹੁੰਦੀਆਂ ਹਨ। ਇਸ ਨਾਲ ਇਕ ਕੀਮਤੀ ਮੌਕਾ ਪ੍ਰਾਪਤ ਹੁੰਦਾ ਹੈ ਜਿਥੇ ਕਿ ਕਾਰਵਾਈ ਮਸਲਿਆਂ ਵਿਚ ਪੇਸ਼ ਆਉਂਦੀਆਂ ਸਮੱਸਿਆਵਾਂ ਨੂੰ ਪੂਰੀ ਤਰ੍ਹਾਂ ਵਿਚਾਰਿਆ ਜਾਂਦਾ ਹੈ। ਇਥੇ ਤਜ਼ਰਬਿਆਂ ਦਾ ਵਟਾਂਦਰਾ ਕੀਤਾ ਜਾਂਦਾ ਹੈ ਇਸ ਤਰ੍ਹਾਂ ਸਿਹਤਮੰਦ ਸੰਸਦੀ ਰਵਾਇਤਾਂ ਅਤੇ ਰੀਤੀਆਂ ਦਾ ਵਿਕਾਸ ਹੁੰਦਾ ਹੈ। ਜਿਥੋਂ ਤਕ ਸੰਭਵ ਹੁੰਦਾ ਹੈ, ਸੰਸਦ ਅਤੇ ਰਾਜ ਸਭਾਵਾਂ ਦੇ ਕੰਮ ਵਿਚ ਸਮਾਨਤਾ ਸਥਾਪਤ ਹੁੰਦੀ ਹੈ।

ਲੋਕ ਸਭਾ ਦਾ ਸਪੀਕਰ ਇਸ ਦਾ ਗੈਰਸਰਕਾਰੀ ਪ੍ਰਧਾਨ ਹੁੰਦਾ ਹੈ ਅਤੇ ਲੋਕ ਸਭਾ ਦਾ ਸਕੱਤਰ ਜਨਰਲ ਇਸ ਕਾਨਫਰੰਸ ਦੇ ਸਕੱਤਰ ਵਜੋਂ ਫਰਜ਼ ਪੂਰੇ ਕਰਦਾ ਹੈ।

**ਭਾਰਤ ਦੀਆਂ ਵਿਧਾਨਕ ਸੰਸਥਾਵਾਂ ਦੇ ਸਕੱਤਰਾਂ ਦੀ ਕਾਨਫਰੰਸ :** ਭਾਰਤ ਦੀਆਂ ਵਿਧਾਨਕ ਸੰਸਥਾਵਾਂ ਦੇ ਸਕੱਤਰਾਂ ਦੀ ਪਹਿਲੀ ਕਾਨਫਰੰਸ 1943 ਵਿਚ ਹੋਈ ਸੀ। ਉਦੋਂ ਤੋਂ ਹੀ ਇਹ ਲਗਭਗ ਹਰ ਸਾਲ ਹੋ ਰਹੀ ਅਤੇ ਪ੍ਰਧਾਨਗੀ ਕਰ ਰਹੇ ਅਧਿਕਾਰੀਆਂ ਦੀ ਕਾਨਫਰੰਸ ਤੋਂ ਇਕ ਦਿਨ ਪਹਿਲਾਂ ਜਾਂ ਬਾਅਦ ਵਿਚ ਹੁੰਦੀ ਹੈ। ਇਸ ਕਾਨਫਰੰਸ ਦਾ ਮੰਤਵ ਪ੍ਰਬੰਧਕੀ ਕਾਰਵਾਈਆਂ ਅਤੇ ਵਿਧਾਨਕ ਸਕੱਤਰਾਂ ਨੂੰ ਪੇਸ਼ ਆਉਂਦੀਆਂ ਹੋਰ ਸਮੱਸਿਆਵਾਂ ਉਤੇ ਵਿਚਾਰ ਕਰਨਾ ਹੁੰਦਾ ਹੈ ਅਤੇ ਵਿਚਾਰ ਤੋਂ ਬਾਅਦ ਹਵਾਲੇ ਵਾਲੇ ਮਸਲੇ ਦੀ ਪ੍ਰਵਾਨਗੀ ਕਰ ਰਹੇ ਅਧਿਕਾਰੀਆਂ ਦੀ ਕਾਨਫਰੰਸ ਨੂੰ ਇਸ ਦੀ ਰਿਪੋਰਟ ਭੇਜੀ ਜਾਂਦੀ ਹੈ।

**ਸੰਸਦੀ ਕਮੇਟੀਆਂ ਦੇ ਚੇਅਰਮੈਨਾਂ ਦੀ ਕਾਨਫਰੰਸ :** ਸੰਸਦੀ ਕਮੇਟੀਆਂ ਦੇ ਚੇਅਰਮੈਨਾਂ ਦੀਆਂ ਮਿਆਦੀ ਕਾਨਫਰੰਸਾਂ ਜਿਵੇਂ ਕਿ ਅਨੁਮਾਨਾਂ ਦੀ ਲੋਕ ਲੇਖਾ ਕਮੇਟੀ, ਲੋਕ ਅਦਾਰਿਆਂ ਦੀ ਕਮੇਟੀ, ਸੂਚੀ ਦਰਜ ਜ਼ਾਤੀਆਂ ਅਤੇ ਸੂਚੀ ਦਰਜ ਕਬੀਲਿਆਂ ਦੀ ਭਲਾਈ ਬਾਰੇ ਕਮੇਟੀ, ਸਰਕਾਰੀ ਭਰੋਸਿਆਂ ਦੀ ਕਮੇਟੀ ਅਧੀਨ ਕਾਨੂੰਨ ਸਾਜ਼ੀ ਕਮੇਟੀ ਆਦਿ ਦੇ ਚੇਅਰਮੈਨ ਇਕ ਕਾਨਫਰੰਸ ਦੇ ਵਾਂਗ ਜੁੜਦੇ ਹਨ ਅਤੇ ਆਪਸੀ ਹਿਤ ਦੇ ਮਸਲਿਆਂ ਦੇ ਬਾਰੇ ਵਿਚਾਰ ਕਰਦੇ ਹਨ ਅਤੇ ਆਪਣੇ ਕਾਰਜਾਂ ਬਾਰੇ ਸਾਂਝੀ ਪਹੁੰਚ ਦੇ ਨਾਲ ਨਾਲ ਆਪਣੇ ਸਾਹਮਣੇ ਪੇਸ਼ ਆਉਂਦੀਆਂ ਮਹੱਤਵਪੂਰਨ ਮੁਸ਼ਕਲਾਂ ਦਾ ਹੱਲ ਵੀ ਲੱਭਦੇ ਹਨ । ਇਹ ਕਾਨਫਰੰਸ ਨਵੀਂ ਦਿੱਲੀ ਵਿਚ (ਸੰਸਦ ਜਾਂ ਸੰਸਦ ਦੇ ਕਿਸੇ ਹੋਰ ਕਮਰੇ ਵਿਚ) ਸੰਬੰਧਿਤ ਚੇਅਰਮੈਨ ਦੀ ਪ੍ਰਧਾਨਗੀ ਵਿਚ ਹੁੰਦੀ ਹੈ ਤੇ ਇਹ ਅਕਸਰ ਲੋਕ ਸਭਾ ਦੇ ਸਾਰੇ ਸਮੇਂ ਵਿਚ ਇਕ ਵਾਰ ਹੀ ਹੁੰਦੀ ਹੈ ।

**ਸੰਸਦੀ ਅਤੇ ਵਿਧਾਨ ਸਭਾਈ ਕਮੇਟੀਆਂ ਦੇ ਦੌਰੇ :** ਵਿਧਾਨ ਸਭਾਈ ਕਮੇਟੀਆਂ ਆਮ ਤੌਰ ਤੇ ਨਵੀਂ ਦਿੱਲੀ ਅਤੇ ਵੱਖ ਵੱਖ ਰਾਜਾਂ ਦੀਆਂ ਰਾਜਧਾਨੀਆਂ ਦੀ ਯਾਤਰਾ ਕਰਦੀਆ ਰਹਿੰਦੀਆਂ ਹਨ ਤਾਂ ਕਿ ਆਪਣੇ ਵਰਗੀਆਂ ਹੀ ਸੰਸਦੀ ਕਮੇਟੀਆਂ ਅਤੇ ਹੋਰਨਾਂ ਰਾਜਾਂ ਦੀਆਂ ਕਮੇਟੀਆਂ ਨੂੰ ਮਿਲ ਕੇ ਦੱਸ ਸਕਣ ਤੇ ਸਾਂਝੇ ਹਿਤ ਦੇ ਮਸਲਿਆਂ ਬਾਰੇ ਵਿਚਾਰ ਵਟਾਂਦਰਾ ਕਰ ਸਕਣ । ਇਹ ਦੌਰੇ ਤੇ ਆਈਆਂ ਕਮੇਟੀਆਂ ਇਹਨਾਂ ਵਿਧਾਨਿਕ ਸੰਸਥਾਵਾਂ ਦੀਆਂ ਕਾਰਵਾਈਆਂ ਵੀ ਵੇਖਦੀਆਂ ਹਨ ਅਤੇ ਇਉਂ ਤਜਰਬੇ ਦੀ ਪ੍ਰਾਪਤੀ ਹੁੰਦੀ ਹੈ । ਸੰਸਦੀ ਕਮੇਟੀਆਂ ਵੀ ਆਪਣੇ ਵਰਗੀਆਂ ਹੀ ਰਾਜਾਂ ਦੀਆਂ ਕਮੇਟੀਆਂ ਨੂੰ ਮਿਲ ਕੇ ਉਹਨਾਂ ਦੇ ਵਿਸ਼ੇ ਦਾ ਅਧਿਐਨ ਕਰਦੀਆਂ ਹਨ ।

**ਸੈਮੀਨਾਰ ਸੰਪੋਜ਼ੀਅਮ :** ਸੈਮੀਨਾਰ ਤੇ ਸੰਪੋਜੀਅਮ ਭਾਰਤੀ ਸੰਸਦੀ ਗਰੁਪ ਅਤੇ ਸੰਸਦੀ ਅਧਿਅਨ ਤੇ ਸਿਖਲਾਈ ਬਿਊਰੋ ਦੀ ਸਰਪ੍ਰਸਤੀ ਹੇਠ ਨਵੀਂ ਦਿੱਲੀ ਵਿਚ ਕੀਤੇ ਜਾਂਦੇ ਹਨ ਅਤੇ ਇਹ ਸਮਕਾਲੀ ਮਹੱਤਵ ਦੇ ਵਿਸ਼ਿਆਂ ਬਾਰੇ ਹੁੰਦੇ ਹਨ । ਇਹਨਾਂ ਵਿਚ ਸੰਸਦ ਮੈਂਬਰ ਅਤੇ ਰਾਜ ਵਿਧਾਨਕਾਰ ਸ਼ਾਮਲ ਹੁੰਦੇ ਹਨ । ਹੁਣ ਕੁਝ ਸਾਲਾਂ ਤੋਂ ਕਿਸੇ ਦੇ ਹਿਤ ਵਾਲੇ ਸੰਪੋਜ਼ੀਅਮ ਵੀ ਕੀਤੇ ਜਾਣ ਲੱਗ ਪਏ ਹਨ ਤੇ ਇਹ ਪ੍ਰਧਾਨਗੀ ਕਰ ਰਹੇ ਅਧਿਕਾਰੀਆਂ ਦੀ ਕਾਨਫਰੰਸ ਦੇ ਅਖੀਰਲੇ ਦਿਨ ਹੁੰਦੇ ਹਨ ।

**ਭਾਰਤੀ ਸੰਸਦੀ ਗਰੁਪ :** 1947 ਵਿਚ ਭਾਰਤ ਦੇ ਆਜ਼ਾਦ ਹੋ ਜਾਣ ਤੇ ਅੰਤਰ-ਰਾਸ਼ਟਰੀ ਸੰਸਥਾਵਾਂ ਜਿਵੇਂ ਕਿ ਅੰਤਰ-ਸੰਸਦੀ ਯੂਨੀਅਨ ਅਤੇ ਕਾਮਨਵੈਲਥ ਸੰਸਦੀ ਐਸੋਸੀਏਸ਼ਨ ਵਲੋਂ ਉਹਨਾਂ ਦੇ ਮੈਂਬਰ ਬਣਨ ਦੀਆਂ ਬੇਨਤੀਆਂ ਆਉਣੀਆਂ ਸ਼ੁਰੂ ਹੋ ਗਈਆਂ ਸਨ ਤੇ ਉਹਨਾਂ ਨੇ ਆਪਣੀਆਂ ਭਾਰਤੀ ਸ਼ਾਖਾਵਾਂ ਖੋਹਲਣ ਲਈ ਕਿਹਾ । ਇਹਨਾਂ ਬੇਨਤੀਆਂ ਨੂੰ ਸਾਹਮਣੇ ਰਖਦਿਆਂ ਇਕ ਖ਼ੁਦਮੁਖਤਿਆਰ ਸੰਸਥਾ ਭਾਰਤੀ ਸੰਸਦੀ ਗਰੁਪ ਦੀ ਸਥਾਪਨਾ ਕੀਤੀ ਗਈ । ਇਸ ਦੀ ਮੈਂਬਰਸ਼ਿਪ ਸੰਸਦਾਂ ਵਾਸਤੇ ਖੁਲ੍ਹੀ ਹੈ । ਸਾਬਕਾ ਸੰਸਦ ਇਸ ਦੇ ਸਹਾਇਕ ਮੈਂਬਰ ਬਣ ਸਕਦੇ ਹਨ । ਲੋਕ

ਸਭਾ ਦਾ ਸਪੀਕਰ ਇਸ ਦਾ ਗੈਰਸਰਕਾਰੀ ਪ੍ਰਧਾਨ ਅਤੇ ਲੋਕ ਸਭਾ ਦਾ ਡਿਪਟੀ ਸਪੀਕਰ ਅਤੇ ਰਾਜ ਸਭਾ ਦਾ ਡਿਪਟੀ ਚੇਅਰਮੈਨ ਇਸ ਦੇ ਛੋਟੇ ਪ੍ਰਧਾਨ ਹੁੰਦੇ ਹਨ ਅਤੇ ਓਸੇ ਹੀ ਸਥਿਤੀ ਵਿਚ ਲੋਕ ਸਭਾ ਦਾ ਸਕੱਤਰ ਹੁੰਦਾ ਹੈ।

ਇਹ ਗਰੁਪ ਅੰਤਰ-ਸੰਸਦੀ ਯੂਨੀਅਨ ਦੇ ਕੌਮੀ ਗਰੁਪ ਵਜੋਂ ਕੰਮ ਕਰਦਾ ਹੈ ਅਤੇ ਕਾਮਨਵੈਲਥ ਸੰਸਦੀ ਐਸੋਸੀਏਸ਼ਨ ਦੀ ਭਾਰਤੀ ਸ਼ਾਖ ਵਜੋਂ ਵੀ ਫ਼ਰਜ਼ ਨਿਭਾਉਂਦਾ ਹੈ।

**ਅੰਤਰ-ਸੰਸਦੀ ਸੰਬੰਧ :** ਸੰਸਦ ਲੋਕਾਂ ਦੇ ਪ੍ਰਤਿਨਿਧ ਹੋਣ ਸਦਕਾ ਅੰਤਰ-ਰਾਸ਼ਟਰੀ ਤਨਾਅ ਘਟਾਉਣ ਅਤੇ ਦੇਸ਼ਾਂ ਦੀ ਆਪਸੀ ਸੂਝਬੂਝ ਵਧਾਉਣ ਵਿਚ ਮਹੱਤਵਪੂਰਨ ਹਿੱਸਾ ਪਾ ਸਕਦੇ ਹਨ। ਕਿਉਂਕਿ ਉਹ ਲੋਕ ਰਾਏ ਨੂੰ ਲਾਮਬੰਦ ਕਰਕੇ ਉਹਨਾਂ ਦੇਸ਼ਾਂ ਦੀ ਕਾਰਜ ਪਾਲਿਕਾ ਨੂੰ ਪ੍ਰਭਾਵਿਤ ਕਰ ਸਕਦੇ ਹਨ ਤੇ ਉਹ ਲੋਕਾਂ ਅਤੇ ਦੇਸ਼ ਦਰਮਿਆਨ ਸੂਝ ਬੂਝ ਦੇ ਪੁਲ ਉਸਾਰਨ, ਇਉਂ ਸੰਸਾਰ ਅਮਨ ਅਤੇ ਮਿਲਵਰਤੋਂ ਨੂੰ ਪ੍ਰਫੁਲਤ ਕਰਨ ਵਿਚ ਸਹਾਈ ਹੋ ਸਕਦੇ ਹਨ। ਭਾਰਤ ਦੀ ਸੰਸਦ ਵਿਦੇਸ਼ੀ ਸੰਸਦਾਂ ਨਾਲ ਪ੍ਰਤਿਨਿਧੀ ਮੰਡਲਾਂ, ਸਦਭਾਵਨਾ ਮਿਸ਼ਨਾਂ ਆਦਿ ਦਾ ਆਦਾਨ ਪ੍ਰਦਾਨ ਕਰਦੀ ਹੈ। ਇਹ ਭਾਰਤੀ ਸੰਸਦੀ ਗਰੁਪ ਲਗਾਤਾਰ ਅੰਤਰ-ਸੰਸਦੀ ਯੂਨੀਅਨ ਅਤੇ ਕਾਮਨਵੈਲਥ ਸੰਸਦੀ ਐਸੋਸੀਏਸ਼ਨ ਦੀਆਂ ਕਾਨਫਰੰਸਾਂ ਵਿਚ ਸ਼ਮੂਲੀਅਤ ਕਰਦੀ ਰਹਿੰਦੀ ਹੈ। ਅੰਤਰ-ਸੰਸਦੀ ਯੂਨੀਅਨ ਸੰਸਦੀ ਗਰੁਪਾਂ ਦੀ ਇਕ ਐਸੋਸੀਏਸ਼ਨ ਹੈ ਜੋ ਕਿ ਕੌਮੀ ਸੰਸਦਾਂ ਦੁਆਰਾ ਗਠਿਤ ਕੀਤੀ ਗਈ ਹੈ। ਇਸ ਮੰਤਵ ਨਾਲ ਕਿ ਸਾਰੇ ਸੰਸਦ ਮੈਂਬਰਾਂ ਦਰਮਿਆਨ ਵਿਅਕਤੀਗਤ ਸੰਬੰਧ ਪ੍ਰਫੁਲਤ ਹੋਣ ਤੇ ਉਹ ਇਕ ਸਾਂਝੇ ਕਾਰਜ ਲਈ ਜੁੜ ਸਕਣ। ਉਹ ਆਪੋ ਆਪਣੇ ਰਾਜਾਂ ਦੀ ਸ਼ਮੂਲੀਅਤ ਨੂੰ ਸੰਸਦੀ ਸਥਾਪਨਾ ਅਤੇ ਵਿਕਾਸ ਵਾਸਤੇ ਯਕੀਨੀ ਬਣਾ ਸਕਣ ਅਤੇ ਯੂ. ਐਨ. ਓ. ਦੇ ਮੰਤਵਾਂ ਦੀ ਹਮਾਇਤ ਕਰ ਸਕਣ। ਇਸ ਯੂਨੀਅਨ ਦੀਆਂ ਸਾਲ ਵਿਚ ਦੋ ਕਾਨਫਰੰਸਾਂ ਹੁੰਦੀਆਂ ਹਨ ਜੋ ਇਸਦੇ ਮੈਂਬਰ ਦੇਸ਼ਾਂ ਵਿਚ ਹੁੰਦੀਆਂ ਹਨ।

ਸੀ. ਪੀ. ਏ. ਕਾਮਨਵੈਲਥ ਸੰਸਦਾਂ ਦੀ ਸਭਾ ਹੈ ਤੇ ਇਸ ਦਾ ਨਿਸ਼ਾਨਾ ਆਪਸ ਵਿਚ ਸੂਝ ਬੂਝ ਅਤੇ ਮਿਲਵਰਤੋਂ ਵਧਾਉਣਾ ਅਤੇ ਸੰਸਦੀ ਸੰਸਥਾਵਾਂ ਦਾ ਅਧਿਅਨ ਅਤੇ ਸਤਿਕਾਰ ਵਧਾਉਣਾ ਹੀ ਹੁੰਦਾ ਹੈ। ਇਸ ਦੀ ਕਾਨਫਰੰਸ ਹਰ ਵਰ੍ਹੇ ਹੁੰਦੀ ਹੈ ਅਤੇ ਇਹ ਸੰਸਦੀ ਰਵਾਇਤ ਅਤੇ ਢੰਗਾਂ ਤਰੀਕਿਆਂ ਬਾਰੇ ਪ੍ਰਾਂਤਕ ਪੱਧਰਾਂ ਤੇ ਸੈਮੀਨਾਰ ਕਰਨ ਵਿਚ ਵੀ ਮਦਦ ਕਰਦੀ ਹੈ।

ਭਾਰਤ ਜਦ ਤੋਂ ਅੰਤਰ-ਸੰਸਦੀ ਸੰਘ ਅਤੇ ਰਾਸ਼ਟਰ ਮੰਡਲ ਸੰਸਦੀ ਸੰਘ ਦਾ ਮੈਂਬਰ ਬਣਿਆ ਹੈ, ਦੇ ਐਨ ਆਰੰਭ ਤੋਂ ਹੀ ਇਹਨਾਂ ਸੰਸਥਾਵਾਂ ਦੇ ਕੰਮ-ਕਾਰ ਵਿਚ ਡੂੰਘੀ ਦਿਲਚਸਪੀ ਲੈਂਦਾ ਆਇਆ ਹੈ। ਭਾਰਤ ਨੇ 57 ਵੀਂ ਅੰਤਰ-ਸੰਸਦੀ ਯੂਨੀਅਨ ਕਾਨਫਰੰਸ 1959 ਵਿਚ, ਕਾਮਨਵੈਲਥ ਸੰਸਦੀ ਕਾਨਫਰੰਸ 1957 ਅਤੇ 1975 ਵਿਚ ਅਤੇ ਕਾਮਨਵੈਲਥ ਸਪੀਕਰਾਂ ਅਤੇ ਪ੍ਰਧਾਨਾਂ ਦੀ ਕਾਨਫਰੰਸ 1969 ਅਤੇ 1986 ਵਿਚ ਕਰਵਾਈ। ਇਸ ਤੋਂ ਇਲਾਵਾ ਕੁਝ ਅੰਤਰਰਾਸ਼ਟਰੀ ਖੇਤਰੀ ਸੈਮੀਨਾਰ ਭਾਰਤ ਵਿਚ ਸਮੇਂ ਸਮੇਂ ਹੁੰਦੇ ਰਹੇ ਹਨ।

---

ਛਾਪਕ : ਜਨਤਕ ਪ੍ਰੈਸ, 9-ਬੀ, ਪਲੱਈਅਰ ਗਾਰਡਨ ਮਾਰਕਿਟ, ਚਾਂਦਨੀ ਚੌਕ, ਦਿੱਲੀ-6